## ਪ੍ਰਿੰ: ਸਤਿਬੀਰ ਸਿੰਘ ਰਚਿਤ
## ਧਾਰਮਿਕ ਤੇ ਇਤਿਹਾਸਕ ਰਚਨਾਵਾਂ

| | |
|---|---|
| ਸੌ ਸਵਾਲ | (ਗੁਰਮਤਿ ਸਬੰਧੀ) |
| ਸਾਡਾ ਇਤਿਹਾਸ (ਭਾਗ ੧) | (ਦਸ ਪਾਤਸ਼ਾਹੀਆਂ) |
| ਸਾਡਾ ਇਤਿਹਾਸ (ਭਾਗ ੨) | (ਬੰਦਾ ਸਿੰਘ ਬਹਾਦਰ ਤੋਂ ਮਹਾਰਾਜਾ ਰਣਜੀਤ ਸਿੰਘ ਤਕ) |
| ਬਲਿਓ ਚਿਰਾਗ | (ਗੁਰੂ ਨਾਨਕ ਦੇਵ ਜੀ) |
| ਕੁਦਰਤੀ ਨੂਰ | (ਗੁਰੂ ਅੰਗਦ ਦੇਵ ਜੀ) |
| ਪਰਬਤੁ ਮੇਰਾਣੁ | (ਗੁਰੂ ਅਮਰ ਦਾਸ ਜੀ) |
| ਪੂਰੀ ਹੋਈ ਕਰਾਮਾਤਿ | (ਗੁਰੂ ਰਾਮ ਦਾਸ ਜੀ) |
| ਪਰਤਖ ਹਰਿ | (ਗੁਰੂ ਅਰਜਨ ਦੇਵ ਜੀ) |
| ਗੁਰ ਭਾਰੀ | (ਗੁਰੂ ਹਰਗੋਬਿੰਦ ਜੀ) |
| ਨਿਰਭਉ ਨਿਰਵੈਰੁ | (ਗੁਰੂ ਹਰਿ ਰਾਇ ਜੀ) |
| ਅਸ਼ਟਮ ਬਲਬੀਰਾ | (ਗੁਰੂ ਹਰਕ੍ਰਿਸ਼ਨ ਜੀ) |
| ਇਤਿ ਜਿਨਿ ਕਰੀ | (ਗੁਰੂ ਤੇਗ਼ ਬਹਾਦਰ ਜੀ) |
| ਪੁਰਖ ਭਗਵੰਤ | (ਗੁਰੂ ਗੋਬਿੰਦ ਸਿੰਘ ਜੀ) |
| ਪੁਰਾਤਨ ਇਤਿਹਾਸਕ ਜੀਵਨੀਆਂ | (ਜਿਨ੍ਹਾਂ ਬਾਰੇ ਅਸੀਂ ਕੁਝ ਨਹੀਂ ਜਾਣਦੇ) |
| ਰਬਾਬ ਤੋਂ ਨਗਾਰਾ | (ਇੱਕੜ ਦੁੱਕੜ) |
| ਰਛਿਆ ਰਹਿਤ | (ਰਹਿਤ ਦੀ ਮਹੱਤਤਾ ਸਬੰਧੀ) |
| ਖ਼ਾਲਸੇ ਦੀ ਵਾਸੀ | (ਧਾਰਮਿਕ ਲੇਖ) |
| ਅਨਾਦਿ ਅਨਾਹਤਿ | (ਜਪੁ ਤੇ ਉਹਦੇ ਪੱਖ, ਜਪੁਜੀ ਬਾਰੇ) |
| ਮਨਿ ਬਿਸ੍ਰਾਮ | (ਸੁਖਮਨੀ ਸਾਹਿਬ ਬਾਰੇ) |
| ਬਾਰਹ ਮਾਹਾ ਤਿੰਨੇ | (ਗੁਰੂ ਨਾਨਕ ਦੇਵ, ਗੁਰੂ ਅਰਜਨ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਬਾਰਹ ਮਾਹਾ) |
| ਦਰਵੇਸ਼ੀ ਗਾਖੜੀ | (ਸੇਵਾ ਪੰਥੀ ਮਹਾਤਮਾ ਤੇ ਪ੍ਰਸਿੱਧ ਦਰਵੇਸ਼) |
| ਕਥਾ ਪੁਰਾਤਨ ਇਉਂ ਸੁਣੀ (ਭਾਗ ੧, ੨) | (ਪੁਰਾਤਨ ਦੁਰਲੱਭ ਪੁਸਤਕਾਂ ਦੇ ਆਧਾਰ 'ਤੇ) |
| ਆਦਿ ਸਿੱਖ ਤੇ ਆਦਿ ਸਾਖੀਆਂ | (ਪੁਰਾਤਨ ਪ੍ਰਸਿੱਧ ਸਿੱਖ) |
| ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ-ਵਿਸਥਾਰ | |
| ਸੈਂਚੀ ਪਹਿਲੀ | (ਪ੍ਰਸਤਾਵਨਾ, ਜਪੁ, ਸੋਦਰ, ਸੋ ਪੁਰਖ ਤੇ ਸੋਹਿਲਾ) |
| ਸੈਂਚੀ ਦੂਜੀ ਤੇ ਤੀਜੀ | (ਸਿਰੀ ਰਾਗ ਸੰਪੂਰਨ) |
| ਸੈਂਚੀ ਚੌਥੀ | (ਮਾਝ ਰਾਗ ਸਾਰਾ ਮੁਕੰਮਲ) |

# ਕੁਦਰਤੀ ਨੂਰ

(ਜੀਵਨੀ ਗੁਰੂ ਅੰਗਦ ਦੇਵ ਜੀ)

ਸਤਿਬੀਰ ਸਿੰਘ



ਨਿਊ ਬੁੱਕ ਕੰਪਨੀ

ਮਾਈ ਹੀਰਾਂ ਗੇਟ, ਜਲੰਧਰ।

# *Qudarti Noor*

(Biography of Guru Angad Dev Ji)

*by* PRINCIPAL SATBIR SINGH

Published by :
New Book Co., Mai Hiran Gate, Jalandhar. Ph : 2280045, 3093190, 2284325

**ISBN : 81-87476-01-x**

ਪਹਿਲੀ ਵਾਰ : 1981, ਦੂਜੀ ਵਾਰ : 1982, ਤੀਜੀ ਵਾਰ : 1990, ਚੌਥੀ ਵਾਰ : 1995,
ਪੰਜਵੀਂ ਵਾਰ : 2000, ਛੇਵੀਂ ਵਾਰ : 2005

ਮੁੱਲ : **75 ਰੁਪਏ**

ਪ੍ਰਕਾਸ਼ਕ : ਮਹਿਤਾਬ ਸਿੰਘ
ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3093190, 2284325
Fax : 0181-2234081
E-mail : newbookco@hotmail.com

ਛਾਪਕ : ਸਹਿਗਲ ਪ੍ਰਿੰਟਰਜ਼, ਦੁਆਬਾ ਚੌਕ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ ਸ਼ਹਿਰ।

# ਪੇਖਿ ਰਹੇ ਬਿਸਮਾ

ਜੋ ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਬਾਰੇ ਰਾਗ ਗੂਜਰੀ ਦੇ ਇਕ ਸ਼ਬਦ ਵਿਚ ਫ਼ਰਮਾਇਆ ਹੈ ਕਿ ਮੇਰਾ ਪਿਤਾ ਠਾਕਰ ਮਾਲਿਕ 'ਬਡੋ ਧਨੀ ਅਗਮਾ' ਹੈ ਅਤੇ ਮੇਰੇ ਵਸ ਦੀ ਗੱਲ ਨਹੀਂ ਕਿ ਉਸ ਦੀਆਂ ਰਹਿਮਤਾਂ ਦਾ ਜ਼ਿਕਰ ਕਰ ਸਕਾਂ :

'ਉਸਤਤਿ ਕਵਨ ਕਰੀਜੈ ਕਰਤੇ, ਪੇਖਿ ਰਹੇ ਬਿਸਮਾ'

ਕੁਝ ਅਜਿਹੀ ਹੀ ਦਸ਼ਾ ਹੁੰਦੀ ਹੈ ਉਸ ਲਿਖਾਰੀ ਦੀ ਜੋ ਗੁਰੂ ਸਾਹਿਬਾਨ ਬਾਰੇ ਕੁਝ ਕਹਿਣ ਲਿਖਣ ਦਾ ਹੀਆ ਕਰਦਾ ਹੈ।

ਗੁਰੂ ਨਾਨਕ ਜੀ ਸਾਰੀ ਹਯਾਤੀ ਅਝੁਕ ਰਹੇ, ਕੋਈ ਸਿੱਧ ਸਿੱਧੀ, ਕਰਾਮਾਤ ਹਕੂਮਤ, ਜਾਬਰ ਬਾਬਰ, ਵਲੀ ਛਲੀ, ਦੁਨੀ ਦੌਲਤ ਉਨ੍ਹਾਂ ਨੂੰ ਝੁਕਾ ਨਾਂਹ ਸਕੀ। ਸੋ ਸਵਾਲ ਸੁਭਾਵਕ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਕਿਹੜੀ ਘਾਲ ਘਾਲੀ ਕਿ ਨਾ ਸਿਰਫ਼ ਗੁਰੂ ਨਾਨਕ ਦੇਵ ਜੀ ਨੇ 'ਟਿਕਾ ਦਿਤੋਸ ਜੀਵਦੈ' ਸਗੋਂ ਗੁਰੂ ਨੇ ਚੇਲੇ ਦੀ ਰਹਿਰਾਸ ਕੀਤੀ, ਸਿਰ ਝੁਕਾਇਆ, ਮੱਥਾ ਟੇਕਿਆ ਤੇ ਪਰਦੱਖਨਾ ਕੀਤੀ। ਉਸ ਸਾਰੀ ਘਾਲ, ਜਿਸ ਨੂੰ ਆਪੂੰ ਗੁਰੂ ਅੰਗਦ ਦੇਵ ਜੀ ਨੇ 'ਕ੍ਰਿਪਾ ਦੀ ਘਾਲ' ਕਹਿ ਦਰਸਾਇਆ ਸੀ, ਦਾ ਵਿਸਥਾਰ ਇਹ **'ਕੁਦਰਤੀ ਨੂਰ'** ਦੀ ਪੁਸਤਕ ਹੈ। ਇਸ ਨੂੰ ਪਾਠਕਾਂ ਹੱਥ ਦੇ ਕੇ ਮੈਨੂੰ ਰੂਹਾਨੀ ਤਸਕੀਨ ਹੋ ਰਹੀ ਹੈ।

ਦੂਜੇ ਪਾਤਸ਼ਾਹ ਦੇ ਜੀਵਨ ਸਬੰਧੀ ਭਾਵੇਂ ਬਹੁਤ ਘੱਟ ਲਿਖਿਆ ਮਿਲਦਾ ਹੈ ਪਰ ਇਹ ਗੱਲ ਮੈਨੂੰ ਸਦਾ ਚੁਭਦੀ ਸੀ ਕਿ ਜੋ ਕੁਝ ਪਿਆ ਮਿਲਦਾ ਹੈ ਉਸ ਨੂੰ ਵੀ ਤਰਤੀਬ ਨਾਲ ਲਿਖਣ ਦੀ ਖੇਚਲ ਦਾ ਉਪਰਾਲਾ ਨਹੀਂ ਕੀਤਾ ਗਿਆ। ਅਸਲ ਵਿਚ ਇਹ ਸਾਰੀਆਂ ਦਸ ਪਾਤਸ਼ਾਹੀਆਂ ਦੀਆਂ ਜੀਵਨੀਆਂ ਜੋ ਦੋ ਹਜ਼ਾਰ ਤਿੰਨ ਸੌ ਨੱਬੇ (2390) ਸਫ਼ਿਆਂ ਵਿਚ ਮੁਕੰਮਲ ਕਰ ਕੇ ਛਾਪੀਆਂ ਹਨ, ਉਸੇ ਗੱਲ ਦਾ ਉੱਤਰ ਤੇ ਉਪਰਾਲਾ ਹਨ। ਪਾਠਕ ਸਹਿਜੇ ਹੀ ਅੰਦਾਜ਼ਾ ਲਗਾ ਸਕਣਗੇ ਕਿ ਕਿਤਨਾ ਕੁਝ ਓਹਲੇ ਰਹਿਆ ਹੈ ਅਤੇ ਕਿਤਨਾ ਕੁਝ ਹੋਰ ਪ੍ਰਗਟਾਇਆ ਜਾ ਸਕਦਾ ਹੈ।

ਗੁਰੂ ਅੰਗਦ ਦੇਵ ਜੀ ਦੇ ਜੀਵਨ ਨੂੰ ਪੜ੍ਹਿਆਂ ਇਹ ਖ਼ਿਆਲ ਪੱਕਾ ਹੋ ਜਾਂਦਾ ਹੈ ਕਿ ਉਹ ਸਭ ਕੁਝ, ਜੋ ਗੁਰੂ ਨਾਨਕ ਦੇਵ ਜੀ ਨੇ ਸਿੰਚਿਆ, ਖਿਲਰ-ਪੁਲਰ, ਖਿੰਡ-ਪੁੰਡ ਅਤੇ ਉਡ -ਪੁਡ ਜਾਂਦਾ ਜੇ ਦੂਜੇ ਪਾਤਸ਼ਾਹ ਦੀ ਦ੍ਰਿੜ ਚਿਤ ਆਤਮਾ ਉਸ ਸਾਜੇ ਪੰਥ ਦੀ ਰਾਖੀ ਸਖ਼ਤੀ ਨਾਲ ਨਾਂਹ ਕਰਦੀ। ਇਸੇ ਲਈ ਤਾਂ ਗੁਰੂ ਅੰਗਦ ਦੇਵ ਜੀ ਨੂੰ **ਕਨਸਾਲੀਡੇਟਰ**, ਸੰਚਿਤ ਤੇ ਰੱਖਿਆ ਕਰਨ ਵਾਲਾ ਕਹਿਆ ਜਾਂਦਾ ਹੈ।

ਇਹ ਪੁਸਤਕ ਵੀ ਸਦਾ ਵਾਂਗ ਪਹਿਲਗਾਮ ਦੀ ਸੁੰਦਰ ਤੇ ਚੀਲਾਂ ਨਾਲ ਸ਼ਿੰਗਾਰੀ ਵਾਦੀ ਦੇ ਸੁਖਾਵੇਂ ਵਾਤਾਵਰਣ ਵਿਚ ਮੁਕੰਮਲ ਕੀਤੀ ਹੈ। ਸਦਾ ਵਾਂਗ ਵੀਰ ਸਰਦਾਰ ਨਰਿੰਦਰ ਸਿੰਘ ਜੀ ਨੇ ਪੂਰਾ ਧਿਆਨ ਰੱਖ ਮੈਨੂੰ ਰਿਣੀ ਬਣਾਇਆ ਹੈ।

ਸਰਦਾਰ ਇੰਦਰਜੀਤ ਸਿੰਘ ਜੀ ਦਾ ਨਿੱਘ-ਪਿਆਰ ਹਰ ਵੇਲੇ, ਹਰ ਹਾਲ ਮਿਲਦੇ ਰਹਿਣਾ ਮੈਨੂੰ ਦੂਣਾ ਚੌਣਾ ਕਰੀ ਰੱਖਦਾ ਹੈ। ਇਸ ਪੁਸਤਕ ਦਾ ਟਾਈਟਲ ਸਰਦਾਰ ਅਮੋਲਕ ਸਿੰਘ ਜੀ ਦੀ ਨੌਜਵਾਨ ਕਲਮ ਨੇ ਬਣਾਇਆ ਹੈ। ਉਨ੍ਹਾਂ **'ਕੁਦਰਤੀ ਨੂਰ'** ਅਤੇ 'ਝੁਲੇ ਛਤ ਨਿਰੰਜਨੀ' ਦੇ ਖ਼ਿਆਲ ਨੂੰ ਰੰਗ ਬਿਖੇਰ ਕੇ ਛੁਹਾਂ ਨਾਲ ਮੂਰਤੀਮਾਨ ਕੀਤਾ ਹੈ। ਸਰਦਾਰ ਸਵਰਨਜੀਤ ਸਿੰਘ ਅਤੇ

ਸਰਦਾਰ ਤੇਜਵੀਰ ਸਿੰਘ ਜੀ ਨੇ ਰੀਝ ਨਾਲ ਛਾਪ ਕੇ ਦਿੱਖ ਨਿਖਾਰ ਦਿੱਤੀ ਹੈ।

ਇਹ ਪੁਸਤਕ ਮੈਂ ਆਪਣੇ ਵੱਡੇ ਭਰਾ ਜੀ, ਸਰਦਾਰ ਇੰਦਰਪਾਲ ਸਿੰਘ ਅਤੇ ਭੈਣ ਗੁਰਦਿਆਲ ਕੌਰ ਜੀ ਨੂੰ ਭੇਟ ਕਰਕੇ ਖ਼ੁਸ਼ੀ ਲੈ ਰਹਿਆ ਹਾਂ। ਵੱਡੇ ਵੀਰ ਜੀ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਜਿਸ ਦੇ ਸਕੂਲ ਵਿਚ ਪੜ੍ਹ ਕੇ ਮੈਂ ਇਸ ਯੋਗ ਹੋਇਆ ਹਾਂ, ਦੇ ਫ਼ਾਊਂਡਰ ਮੈਂਬਰ ਸਨ। ਉਸ ਸਮੇਂ (1945) ਉਹ ਐਫ਼.ਸੀ. ਕਾਲਜ ਲਾਹੌਰ ਪੜ੍ਹਦੇ ਸਨ। ਸਰਦਾਰ ਸਰੂਪ ਸਿੰਘ ਜੀ ਉਨ੍ਹਾਂ ਦੇ ਸਾਥੀ-ਮਿੱਤਰ ਸਨ ਅਤੇ ਫ਼ਾਊਂਡਰ ਪ੍ਰੈਜ਼ੀਡੈਂਟ ਸਨ।

ਪੂਜ ਮਾਤਾ ਜੀ ਤੇ ਪਿਤਾ ਜੀ ਦੇ ਅਕਾਲ ਚਲਾਣੇ ਪਿੱਛੋਂ ਮੈਨੂੰ ਖ਼ਦਸ਼ਾ ਸੀ ਕਿ ਇਹ ਘਰ ਜਿਸਨੂੰ ਵੀਰ ਦਰਸ਼ਨ ਸਿੰਘ ਜੀ ਨੇ ਖ਼ੂਨ ਦੇ ਸਿੰਚਿਆ ਸੀ ਤੇ ਮਾਤਾ ਪਿਤਾ ਨੇ ਜਤਨਾਂ ਨਾਲ ਇਕੱਠਾ ਰੱਖਿਆ ਸੀ, ਮਤਾਂ ਖੇਰੂੰ-ਖੇਰੂੰ ਨਾ ਹੋ ਜਾਏ। ਮੈਨੂੰ ਤੱਸਲੀ ਹੈ ਕਿ ਭਰਾ ਜੀ, ਭੈਣ ਗੁਰਦਿਆਲ ਕੌਰ ਜੀ, ਵੀਰ ਬਲਵਿੰਦਰ ਸਿੰਘ ਜੀ, ਭਰਜਾਈ ਮਹਿੰਦਰ ਕੌਰ ਜੀ ਸਦਕੇ ਕਾਇਮ ਹੈ ਅਤੇ ਖ਼ੁਸ਼ੀਆਂ ਵੰਡ ਰਹਿਆ ਹੈ। ਗੁਰੂ ਇਹ ਇਕੱਠ ਬਣਾਈ ਰੱਖੇ।

ਗੁਰੂ ਪਾਤਸ਼ਾਹ ਨੇ ਮਿਹਰਾਂ ਦਾ ਹੱਥ ਇਸੇ ਤਰ੍ਹਾਂ ਰੱਖੀ ਰੱਖਿਆ ਤਾਂ ਗੁਰੂ ਹਰਿ ਰਾਇ ਜੀ ਦੀ ਜੀਵਨੀ '**ਨਿਰਭਉ ਨਿਰਵੈਰੁ**' ਇਸੇ ਮਈ ਵਿਚ ਛਾਪ ਕੇ ਪਾਠਕਾਂ ਹੱਥ ਦੇ ਪ੍ਰਸੰਨਤਾ ਲਵਾਂਗਾ। ਸਰਦਾਰ ਮਹਿਤਾਬ ਸਿੰਘ ਜੀ ਜਿਸ ਚਾਅ ਨਾਲ ਸਭ ਪੁਸਤਕਾਂ ਛਾਪ ਰਹੇ ਹਨ, ਮੈਂ ਉਨ੍ਹਾਂ ਦੀ ਰਿਣੀ ਹਾਂ।

ਛੋਡਿ ਸਿਆਣਪ ਬਹੁ ਚਤਰਾਈ,
ਦੁਇ ਕਰ ਜੋੜਿ ਸਾਧ ਮਗਿ ਚਲੁ ॥
ਸਿਮਰਿ ਸੁਆਮੀ ਅੰਤਰਜਾਮੀ,
ਮਾਨਖੁ ਦੇਹ ਕਾ ਇਹੁ ਊਤਮ ਫਲ ॥

ਫ਼ਰਵਰੀ 1981
ਸੱਥਰ, ਸਰੋਜਨੀ ਨਗਰ,
ਯਮੁਨਾ ਨਗਰ।

ਦਾਸ
ਸਤਿਬੀਰ ਸਿੰਘ

# ਕੀ-ਕਿੱਥੇ

# 1

# ਮੱਤੇ ਦੀ ਸਰਾਂ

## (ਫਿਰਣ ਸ਼ੀਂਹ)

**ਮੱਤੇ ਦੀ ਸਰਾਂ**

ਸ੍ਰੀ ਮੁਕਤਸਰ ਤੋਂ ਨੌਂ ਕੁ ਮੀਲ ਉੱਤਰ ਪੂਰਬ ਵੱਲ ਜ਼ਿਲ੍ਹਾ ਫ਼ਿਰੋਜ਼ਪੁਰ (ਹੁਣ ਫ਼ਰੀਦਕੋਟ) ਵਿਚ ਇਕ ਪਿੰਡ ਮੱਤੇ ਦੀ ਸਰਾਂ ਕਰ ਕੇ ਪ੍ਰਸਿੱਧ ਸੀ। ਤੈਮੂਰ ਦੇ ਹਮਲਿਆਂ ਸਮੇਂ (1398 ਈ.) ਉਹ ਪਿੰਡ ਉੱਜੜ ਗਿਆ ਤੇ ਇਥੋਂ ਦੇ ਵਸਨੀਕਾਂ ਨੇ ਭਾਟਾ ਨਾਂ ਦੇ ਥਾਂ 'ਤੇ ਸਤਲੁਜ ਤੇ ਬਿਆਸ ਦੇ ਸੰਗਮ 'ਤੇ ਆ ਵਸੇਬਾ ਕੀਤਾ, ਕਿਉਂਕਿ ਮੱਤੇ ਦੀ ਸਰਾਂ ਦੇ ਬਹੁਤੇ ਲੋਕੀਂ ਸਿੱਧੂ ਜੱਟ ਸਨ ਤੇ ਉਨ੍ਹਾਂ ਦੇ ਕਬੀਲੇ ਦੀ ਅਲ 'ਹਰੀਕੇ' ਸੀ ਇਸ ਲਈ ਨਾਂ ਵੀ ਹਰੀਕੇ ਵੱਜਦਾ ਰਿਹਾ।[1] ਇਹ ਸਰਾਂ ਕਿਸੇ ਨਾਂਗੇ ਸਾਧੂ ਦੀ ਵਸਾਈ ਹੋਈ ਨਹੀਂ ਸੀ ਸਗੋਂ ਨਾਗੇ, (ਨਗੀਨੇ) ਹੀਰੇ ਮੋਤੀ ਦੀ ਸਰਾਂ ਸੀ। ਬਾਬਰ ਦੇ ਹੱਲਿਆਂ ਵੇਲੇ ਵੀ ਇਹ ਨਗਰ ਉਜਾੜ ਦਿੱਤਾ ਗਿਆ। ਇੰਞ ਲੱਗਦਾ ਹੈ ਕਿ ਇਸ ਉਜਾੜਾ ਉਜਾੜੀ ਪਿੱਛੇ ਇਹ ਮੱਤ ਕੰਮ ਕਰਦਾ ਸੀ ਕਿ ਇਹ ਨਗਰ ਹੀਰਿਆਂ ਦੇ ਵਪਾਰੀਆਂ ਦੀ ਸਰਾਂ ਹੋਣ ਕਾਰਨ ਮਾਲ ਮੱਤਾ ਕਿਤੇ ਲੁਕਾਈ ਰੱਖਦਾ ਹੈ ਅਤੇ ਫਿਰ ਇਹ ਥਾਂ ਲੱਖੀ ਜੰਗਲ ਦੇ ਘੇਰੇ ਵਿਚ ਵੀ ਆਉਂਦੀ ਸੀ। ਇਹ ਵੀ ਯਾਦ ਰਹੇ ਕਿ ਪੁਰਾਣੇ ਵਪਾਰ-ਰਾਹ ਫ਼ਿਰੋਜ਼ਪੁਰ ਤੋਂ ਹੋ ਕੇ ਜਾਂਦੇ ਸਨ। ਇਕ ਰਾਹ ਡੇਰਾ ਇਸਮਾਈਲ ਖ਼ਾਨ, ਮਨਕੇਰੇ ਤੋਂ ਹੋ ਕੇ ਸ਼ੇਰ ਕੋਟ, ਹੜੱਪਾ, ਪਾਕਪਟਨ, ਫ਼ਾਜ਼ਿਲਕਾ, ਪਟਿਆਲਾ ਤੇ ਦਿੱਲੀ ਨੂੰ ਜਾਂਦਾ ਸੀ। ਮਹਿਮੂਦ ਤੇ ਤੈਮੂਰ ਇਸੇ ਰਾਹ ਹਿੰਦੁਸਤਾਨ 'ਤੇ ਹਮਲਾਵਰ ਹੋਏ ਸਨ। ਜੋ ਰਾਹ ਗ਼ਜ਼ਨੀ ਤੋਂ ਦਿੱਲੀ ਜਾਂਦਾ ਸੀ ਉਹ ਵੀ ਕੁਝ ਅਜਿਹਾ ਹੀ ਸੀ। ਕੋਹ ਸੁਲੇਮਾਨ ਪਾਰ ਕਰ ਕੇ ਵਪਾਰੀ ਸਿੰਧ ਸਾਗਰ ਦੁਆਬ ਵਿਚੋਂ ਲੰਘ ਕੇ ਮੁਲਤਾਨ ਪੁੱਜਦੇ ਤੇ ਫਿਰ ਉੱਤਰ ਵੱਲ ਲਾਹੌਰ ਹੋ ਕੇ ਫ਼ਿਰੋਜ਼ਪੁਰ ਤੇ ਲੁਧਿਆਣਾ ਜਾਂਦੇ।[2] ਇਹ ਇਲਾਕਾ ਆਪਣੇ ਚੰਗੇ ਘੋੜਿਆਂ ਕਰ ਕੇ ਵੀ ਪ੍ਰਸਿੱਧ ਸੀ ਅਤੇ ਗਜ਼ਟੀਅਰ ਫ਼ਿਰੋਜ਼ਪੁਰ ਦੇ ਲਿਖੇ ਅਨੁਸਾਰ ਜੋਧਿਆਂ ਕਰ ਕੇ ਵੀ ਮਸ਼ਹੂਰ ਸੀ। ਗੁਰੂ ਗੋਬਿੰਦ ਸਿੰਘ

---

1. ਸ੍ਰੀ ਗੁਰੂ ਕੀਰਤ ਪ੍ਰਕਾਸ਼ ਕ੍ਰਿਤ ਕਵੀ ਬੀਰ ਸਿੰਘ ਬਲ ਬੰਸਾਵਲੀਆ ਨੇ ਵੀ 'ਹਰੀਏ ਕੇ' ਹੀ ਲਿਖਿਆ ਹੈ।
2. 'ਦੀ ਗਰੈਂਡ ਟਰੰਕ ਰੋਡ ਇਨ ਪੰਜਾਬ', ਕ੍ਰਿਤ ਕੇ.ਐਮ. ਸਰਕਾਰ, ਪੰਨਾ 9 ।

ਜੀ ਨੇ ਲੱਖੀ ਜੰਗਲ ਦੇ ਖ਼ਾਲਸੇ ਦਾ ਖ਼ਾਸ ਜ਼ਿਕਰ ਆਪਣੀ ਇਕ ਰੁਬਾਈ ਵਿਚ ਕੀਤਾ ਹੈ ਜਿਸ ਵਿਚ ਇਲਾਕੇ ਦੇ ਲੋਕਾਂ ਦੇ ਪਿਆਰ ਤੇ ਕੁਰਬਾਨੀ ਦਾ ਜ਼ਿਕਰ ਹੈ।[1]

ਪਹਿਲਾਂ ਤੈਮੂਰ ਤੇ ਫਿਰ ਬਾਬਰ ਦਾ ਇਸ ਇਲਾਕੇ 'ਤੇ ਉਚੇਚਾ ਹੱਲਾ ਕਰਨਾ ਇਹ ਹੀ ਪ੍ਰਗਟਾਂਦਾ ਹੈ ਕਿ ਇਹ ਲੋਕੀਂ ਹਮਲਾਵਰਾਂ ਦੇ ਮਨਸੂਬਿਆਂ ਦੀ ਪੂਰਤੀ ਵਿਚ ਰੁਕਾਵਟ ਸਨ ਜੋ ਬੜੇ ਮਾਲਦਾਰ ਸਨ।

ਭਾਈ ਫੇਰੂ ਮੱਲ ਜੀ ਦੇ ਨਾਨਕੇ ਇਸ ਨਗਰ ਮੱਤੇ ਦੀ ਸਰਾਂ ਦੇ ਸਨ ਤੇ ਦਾਦਕੇ ਪਿੰਡ ਮੰਗੋਵਾਲ ਸਨ, ਜੋ ਜ਼ਿਲ੍ਹਾ ਗੁਜਰਾਤ ਦਾ ਇਕ ਵੱਡਾ ਪਿੰਡ ਸੀ। ਮੰਗੋਵਾਲ ਕੁੰਜਾਹ ਤੋਂ 5 ਮੀਲ ਦੱਖਣ ਵੱਲ ਅਤੇ ਗੁਜਰਾਤ ਤੋਂ 22 ਕੁ ਮੀਲ ਦੀ ਦੂਰੀ 'ਤੇ ਸੀ। ਮੰਗੋਵਾਲ ਤ੍ਰਹਣ ਖੱਤਰੀਆਂ ਦੇ ਕਈ ਘਰ ਸਨ। ਇਬਟਸਨ ਦਾ ਕਹਿਣਾ ਹੈ ਕਿ ਇਹ ਲੋਕ ਜੁੱਸੇ ਦੇ ਮਜ਼ਬੂਤ ਅਤੇ ਜਜ਼ਬੇ ਵਾਲੇ ਹੁੰਦੇ ਸਨ। ਨਿਰੇ ਪੁਰੇ ਦੁਕਾਨਦਾਰ ਹੀ ਨਹੀਂ ਸਨ ਹੁੰਦੇ ਸਗੋਂ ਸੂਰਮੇ ਵੀ ਕਹਿਲਾਂਦੇ ਸਨ। ਭਾਵੇਂ ਪੰਜਾਬ ਦਾ ਵਪਾਰ ਇਨ੍ਹਾਂ ਦੇ ਹੱਥ ਹੁੰਦਾ ਸੀ ਤੇ ਦੀਵਾਨੀ ਦੇ ਕੰਮਾਂ ਵਿਚ ਖ਼ਾਸ ਮੁਹਾਰਤ ਰੱਖਦੇ ਸਨ ਪਰ ਨਾਲ ਜੋਸ਼ ਵੀ ਅਥਾਹ ਦਾ ਹੁੰਦਾ ਸੀ।

**ਭਾਈ ਫੇਰੂ ਮੱਲ ਜੀ**

ਮੰਗੋਵਾਲ ਹੀ ਬਾਬਾ ਫੇਰੂ ਜੀ ਦੇ ਪਿਤਾ ਜੀ ਬਾਬਾ ਗੇਹਨੂੰ ਮੱਲ ਜੀ ਅਤੇ ਦਾਦਾ ਬਾਬਾ ਸੂਰਜ ਮੱਲ ਜੀ ਰਹਿੰਦੇ ਸਨ। ਗੇਹਨੂੰ ਮੱਲ ਵਪਾਰ ਦੇ ਸਿਲਸਿਲੇ ਵਿਚ ਦੂਰ-ਦੁਰਾਡੇ ਜਾਂਦੇ ਰਹਿੰਦੇ ਸਨ। ਮੱਤੇ ਦੀ ਸਰਾਂ ਕਈ ਵਾਰੀ ਆਉਣ ਜਾਣ ਨਾਲ ਰਿਸ਼ਤਾ ਵੀ ਉਸੇ ਪਿੰਡ ਹੋ ਗਿਆ। ਗੇਹਨੂੰ ਮੱਲ ਜੀ ਦੇ ਘਰ ਚਾਰ ਬੇਟੇ ਹੋਏ : ਵੱਡੇ ਦਾ ਨਾਂ **ਭਾਈ ਰਾਜਾਨੀ** ਜੀ ਸੀ। ਦੂਜੇ ਨੂੰ **ਗੁਰਯਾ ਮੱਲ** ਕਰ ਕੇ ਪੁਕਾਰਦੇ ਸਨ ਤੇ ਤੀਜੇ ਸਨ **ਬਾਬਾ ਫੇਰੂ ਮੱਲ ਜੀ**। ਚੌਥੇ ਸਭ ਤੋਂ ਛੋਟੇ **ਅਰਥੀ ਮੱਲ ਜੀ** ਸਨ। ਫੇਰੂ ਮੱਲ ਜੀ ਨੂੰ ਨਾਨਕੇ ਆਪਣੇ ਪਾਸ ਮੱਤੇ ਦੀ ਸਰਾਂ ਲੈ ਆਏ ਤੇ ਪੜ੍ਹਾਈ ਲਿਖਾਈ ਵੀ ਉੱਥੇ ਹੀ ਕਰਵਾਈ। ਮੱਤੇ ਦੀ ਸਰਾਂ ਆਪਣੀ ਪਹਿਲੀ ਉਦਾਸੀ ਉਪਰੰਤ ਗੁਰੂ ਨਾਨਕ ਜੀ ਨੇ ਚਰਨ ਪਾਏ ਸਨ ਤੇ ਇਨ੍ਹਾਂ ਨੇ ਚਰਨ ਵੀ ਪਰਸੇ ਸਨ। ਮੱਤੇ ਦੀ ਸਰਾਂ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਵੀ ਬਣਿਆ ਹੋਇਆ ਹੈ।

ਬਾਬਾ ਫੇਰੂ ਜੀ ਫ਼ਾਰਸੀ ਪੜ੍ਹ ਗਏ ਤੇ ਹਿਸਾਬ ਕਿਤਾਬ ਵਿਚ ਵੀ ਤਾਕ ਹੋ ਗਏ। ਨਾਨਕਿਆਂ ਨੇ ਦੋਹਤਰੇ ਦਾ ਰਿਸ਼ਤਾ ਵੀ ਪਿੰਡ ਹੀ ਕਰ ਦਿੱਤਾ। ਘਰ ਵਾਲੀ ਦਾ ਪਾਵਨ ਨਾਂ ਸਭਰਾਈ ਸੀ ਤੇ ਰਾਮੋ ਕਰ ਕੇ ਸਹੁਰੇ ਘਰ ਬੁਲਾਈ ਜਾਂਦੀ ਸੀ। ਬਾਬਾ ਫੇਰੂ ਮੱਲ ਜੀ ਬਾਰੇ ਸਾਡੇ ਇਤਿਹਾਸ ਦਾ ਕਹਿਣਾ ਹੈ ਕਿ **'ਉਹ ਪੁੰਨ ਆਤਮਾ, ਸੁਸ਼ੀਲ ਤੇ ਸੁਚ ਧਾਮ'** ਸਨ। ਪਵਿੱਤ੍ਰਤਾ ਦੀ ਮੂਰਤ ਤੇ ਪਵਿੱਤ੍ਰਤਾ ਦਾ ਘਰ ਸਨ। ਵਪਾਰ ਵੀ

---

1. ਲੱਖੀ ਜੰਗਲ ਖ਼ਾਲਸਾ, ਆਇ ਦੀਦਾਰੇ ਲਗੋ ਨੇ। ਸੁਣ ਕੇ ਸਦ ਮਾਹੀਂ ਦਾ ਮੇਹੀ, ਪਾਣੀ ਘਾਹ ਮੁਤੋ ਨੇ। ਕਿਸੇ ਨਾਲ ਨਾ ਰਲੀਆ ਕਾਈ, ਕੋਈ ਸ਼ਉਕ ਪਯੋ ਨੇ। ਗਿਆ ਫਿਰਾਕ ਮਿਲਿਆ ਮਿਤ੍ਰ ਮਾਹੀ ਤਾ ਹੀ ਸ਼ੁਕ੍ਰ ਕਿਤੋ ਨੇ।

ਕਰਦੇ ਸਨ ਤੇ ਸ਼ਾਹੂਕਾਰਾ ਵੀ। ਦਾਨ ਪੁੰਨ ਦਾ ਸੁਭਾਅ ਸੀ। ਸਾਧੂ ਸੰਤਾਂ ਦੀ ਸੇਵਾ, ਦਿਲੋਂ ਖੁੱਲ੍ਹੇ-ਹੱਥੀਂ ਕਰਦੇ ਸਨ। ਆਪ ਜੀ ਲਾਟਾਂ ਵਾਲੀ ਜੁਆਲਾ ਮੁਖੀ ਦੇ ਉਪਾਸ਼ਕ ਸਨ ਤੇ ਉੱਥੇ ਹਮੇਸ਼ਾਂ ਜਥਾ ਲੈ ਕੇ ਜਾਂਦੇ ਸਨ।

ਵਪਾਰ ਵਿਚ ਘਾਟਾ ਪੈ ਜਾਣ ਕਰ ਕੇ ਆਪ ਜੀ ਨੇ ਤਖ਼ਤ ਮੱਲ ਜੋ ਇਲਾਕੇ ਦੇ ਮੁਖੀ ਤੇ ਮਹਾਨ ਕੋਸ਼ ਦੇ ਲਿਖੇ ਅਨੁਸਾਰ ਫ਼ਿਰੋਜ਼ਪੁਰ ਦੇ ਹਾਕਿਮ ਦੇ ਖ਼ਜ਼ਾਨਚੀ ਵੀ ਸਨ, ਕੋਲ਼ ਨੌਕਰੀ ਕਰ ਲਈ।

ਤਖ਼ਤ ਮੱਲ ਜੀ ਦੀ ਜਾਗੀਰ ਸੱਠਾਂ-ਸੱਤਰਾਂ ਪਿੰਡਾਂ ਵਿਚ ਸੀ। ਫੇਰੂ ਮੱਲ ਜੀ ਐਸੇ ਨੇਕ ਤੇ ਸੁਚੱਜੇ ਕਾਰਦਾਰ ਸਨ ਕਿ ਹਰ ਕੋਈ ਉਨ੍ਹਾਂ ਦੀ ਉਪਮਾ ਕਰਦਾ। ਅੱਖ ਨੀਵੀਂ, ਰੱਖ ਸਾਈਂ ਦੀ। ਕੱਖ ਦੇ ਰਵਾਦਾਰ ਨਹੀਂ ਸਨ ਤੇ ਪੱਖ ਕਿਸੇ ਦਾ ਕਰਦੇ ਨਹੀਂ ਸਨ। ਮਿਲਾਪੜੇ ਸੁਭਾਅ ਦੇ ਇਤਨੇ ਕਿ ਇਕ ਵਾਰੀ ਜਿਸ ਨੂੰ ਮਿਲਦੇ ਉਹ ਉਨ੍ਹਾਂ ਦਾ ਹੀ ਹੋ ਜਾਂਦਾ। ਕਦੇ ਕਿਧਰੋਂ ਕੋਈ ਸ਼ਿਕਾਇਤ ਨਹੀਂ ਸੀ। ਸਾਰੇ ਹੀ ਖ਼ੁਸ਼ ਸਨ ਉਨ੍ਹਾਂ ਦੀ ਕਾਰਦਾਰੀ 'ਤੇ।

ਇਸੇ ਤਖ਼ਤ ਮੱਲ ਦੀ ਇਕ ਬੇਟੀ ਵਿਰਾਈ ਸੀ। ਵਿਰਾਈ ਨੂੰ ਸਾਡੇ ਇਤਿਹਾਸ ਨੇ ਸਭਰਾਈ ਤੇ ਨਿਹਾਲੀ ਕਰ ਕੇ ਵੀ ਲਿਖਿਆ ਹੈ। ਸੱਤਾਂ ਭਰਾਵਾਂ ਦੀ ਇਕੋ ਭੈਣ ਹੋਣ ਕਾਰਨ ਸਾਰੇ ਸੱਤ ਭਰਾਈ ਕਹਿੰਦੇ ਸਨ, ਜੋ ਵਿਗੜਦੇ ਬੋਲਦੇ ਸਭਰਾਈ ਤੇ ਫਿਰ ਵਿਰਾਈ ਹੀ ਰਹਿ ਗਿਆ। ਫੇਰੂ ਮੱਲ ਜੀ ਦੀ ਵਿਰਾਈ ਜੀ ਮੂੰਹ ਬੋਲੀ ਭੈਣ ਬਣ ਗਈ। ਵਿਰਾਈ ਜੀ ਬਾਰੇ ਵੀ ਸਾਡੇ ਇਤਿਹਾਸ ਨੇ ਲਿਖਿਆ ਹੈ ਕਿ '**ਉਹ ਠਹਿਰੇ ਸੁਭਾਅ ਦੀ ਔਰਤ ਸੀ। ਅਕਲ ਦਾ ਕੋਟ ਸੀ ਤੇ ਸ਼ਰਮ ਦੀ ਮੂਰਤ ਸੀ। ਸਦਾ ਖਿੜੇ ਮੱਥੇ ਰਹਿੰਦੀ।**' ਪਿਓ ਦੀ ਲਾਡਲੀ ਸੀ ਤੇ ਭਰਾਵਾਂ ਦੀ ਪਿਆਰੀ।

ਵਿਰਾਈ ਦਾ ਵਿਆਹ ਖਹਿਰਿਆਂ ਦੇ ਖਡੂਰ, ਚੌਧਰੀ ਮਹਿਮੇ ਨਾਲ ਸੰਨ 1504 ਨੂੰ ਹੋ ਗਿਆ ਸੀ। ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਮੱਤੇ ਦੀ ਸਰਾਂ ਤੇ ਫਿਰ ਖਡੂਰ ਚਰਨ ਪਾਏ ਸਨ। ਗੁਰੂ ਨਾਨਕ ਜੀ ਦੀ ਇਹ ਨਾਮ-ਲੇਵਾ ਸੀ। ਗੁਰੂ ਨਾਨਕ ਦੇਵ ਜੀ ਨੂੰ ਜਦ ਵਿਰਾਈ ਜੀ ਨੇ ਕੁਝ ਚਿਰ ਉਸ ਦੇ ਘਰ ਹੀ ਟਿਕਣ ਲਈ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਫ਼ੁਰਮਾਇਆ ਸੀ : "ਕੁਝ ਚਿਰ ਨਹੀਂ ਬਹੁਤ ਚਿਰ ਤੁਹਾਡੇ ਘਰ ਰਵ੍ਹਾਂਗੇ। ਇਸੇ ਮੰਜੀ ਤੇ ਟਿਕਾਂਗੇ।"

ਮਹਿਮਾ ਪ੍ਰਕਾਸ਼ ਵਾਰਤਕ ਦਾ ਕਹਿਣਾ ਹੈ ਕਿ ਜਦ ਗੁਰ-ਗੱਦੀ ਦੀ ਜ਼ਿੰਮੇਵਾਰੀ ਸੌਂਪੀ ਤਾਂ ਗੁਰੂ ਅੰਗਦ ਕੋ ਆਗਿਆ ਕੀਨੀ :

> "ਪੁਰਖਾ ਜੀ ਤੁਸੀਂ ਖਡੂਰ ਜਾਇਕੇ ਰਹੋ ਮਾਈ ਬਿਰਾਈ (ਵਿਰਾਈ) ਦੇ ਘਰ ਸਾਡੇ ਬੈਠਨ ਦੀ ਮੰਜੀ ਹੈ। ਉਸ ਪਰ ਜਾਇ ਕਰ ਤੁਮ ਬੈਠੋ। ਮੇਰਾ ਸਿੰਘਾਸਨ ਵਹੀ ਹੈ। ਤੁਸੀਂ ਉਥੇ ਜਾਇ ਕਰ ਬੈਠੋ। ਅਸੀਂ ਤੁਹਾਡੇ ਪਾਸ ਆਵਾਂਗੇ।"

ਇਕ ਵਾਰੀ ਐਸਾ ਹੋਇਆ ਕਿ ਬਾਬਾ ਤਖ਼ਤ ਮੱਲ ਜੀ ਨੇ ਬਾਬਾ ਫੇਰੂ ਮੱਲ ਜੀ ਤੇ ਦੋਸ਼ ਲਗਾ ਦਿੱਤਾ ਕਿ ਉਨ੍ਹਾਂ ਹਿਸਾਬ ਗ਼ਲਤ ਰੱਖਿਆ ਹੈ ਤੇ ਰਕਮ ਦੀ ਵੀ

ਹੇਰਾਫੇਰੀ ਕਰ ਲਈ ਹੈ। ਫੇਰੂ ਮੱਲ ਜੀ ਨੇ ਲੱਖ ਕਿਹਾ ਕਿ ਅਜਿਹਾ ਨਹੀਂ ਹੋ ਸਕਦਾ ਕਿਧਰੇ ਲਿਖਤ ਲਿਖਣੀ ਰਹਿ ਗਈ ਹੋਵੇਗੀ। ਦਿੱਤਾ ਉੱਕ ਗਿਆ ਹੋਵੇਗਾ ਪਰ ਉਸਨੇ ਫੇਰੂ ਮੱਲ ਜੀ ਨੂੰ ਕੋਠੜੀ ਪਾ ਦਿੱਤਾ (ਗੁਰੂ) ਅੰਗਦ ਦੇਵ ਜੀ ਉਸ ਸਮੇਂ ਬਾਲ ਹੀ ਸਨ ਤੇ ਉਹ ਮਾਤਾ ਵਿਰਾਈ ਪਾਸ ਗਏ। ਮਾਈ ਵਿਰਾਈ ਨੇ ਕਿਹਾ : 'ਪਿਤਾ ਜੀ ਉਸ ਦਾ ਕਹਿਣਾ ਟਾਲਣਗੇ ਤਾਂ ਨਹੀਂ ਪਰ ਇਸ ਤਰ੍ਹਾਂ ਦਾਗ਼ ਲੱਗਾ ਰਵ੍ਹੇਗਾ। ਫੇਰੂ ਮੱਲ ਜੀ ਸਾਫ਼, ਸਿੱਧੇ ਤੇ ਈਮਾਨਦਾਰ ਸਨ। ਚੰਗਾ ਇਹ ਹੀ ਹੈ, ਇਕ ਵਾਰੀ ਫਿਰ ਹਿਸਾਬ ਕਰਨ ਲਈ ਪਿਤਾ ਜੀ ਨੂੰ ਮਨਾਇਆ ਜਾਏ।' ਹਿਸਾਬ ਜਦ ਫਿਰ ਕੀਤਾ ਗਿਆ ਤਾਂ ਗ਼ਲਤੀ ਪਕੜੀ ਗਈ, ਪਰ ਬਾਬਾ ਫੇਰੂ ਮੱਲ ਜੀ ਨੇ ਹੁਣ ਆਪਣਾ ਕੰਮ ਹੀ ਕਰਨਾ ਉਚਿਤ ਜਾਣਿਆ। ਪਿੰਡ ਉਜੜਨ ਪਿੱਛੋਂ ਸਹੁਰੇ ਸੰਘਰ ਲੈ ਆਏ ਤੇ ਫਿਰ ਪਤਨ ਤੇ ਕੁਝ ਚਿਰ ਵਪਾਰ ਕੀਤਾ ਪਰ ਅਖ਼ੀਰ ਸੰਘਰ ਹੀ ਦੁਕਾਨ ਪਾ ਬੈਠ ਗਏ।

**ਬਾਬਾ ਲਹਿਣਾ ਜੀ ਦਾ ਪ੍ਰਕਾਸ਼**

ਇਥੇ ਬਾਬਾ ਫੇਰੂ ਮੱਲ ਜੀ ਦੇ ਘਰ ਤੇ ਮਾਤਾ ਰਾਮੋ ਜੀ ਦੀ ਕੁੱਖੋਂ ਹਰੀਏ ਕੇ, ਮੱਤੇ ਕੀ ਸਰਾਂ 31 ਮਾਰਚ 1504 ਨੂੰ ਲਹਿਣਾ ਜੀ ਦਾ ਜਨਮ ਅੰਮ੍ਰਿਤ ਵੇਲੇ ਹੋਇਆ।[1] ਸਾਡੇ ਇਤਿਹਾਸ ਦਾ ਕਹਿਣਾ ਹੈ ਕਿ ਜਦ ਲਹਿਣਾ ਜੀ ਦਾ ਜਨਮ ਹੋਣਾ ਸੀ ਉਸ ਸਮੇਂ ਬੀਬੀ ਰਾਮੋ ਜੀ ਹਰ ਵੇਲੇ ਪਾਠ ਪੂਜਾ ਵਿਚ ਲੱਗੇ ਰਹਿੰਦੇ ਸਨ। 'ਰਾਮੋ ਰਾਮ ਜਪੈ ਨਿਤ ਮਨ ਮੈ'। ਬਾਬਾ ਫੇਰੂ ਮੱਲ ਜੀ ਦੇ ਲਾਡਲੇ ਲਾਲ ਸਨ। ਭੱਟਾਂ ਨੇ ਫੇਰੂ ਦਾ ਸ਼ੇਰ, ਫਿਰਣ ਸ਼ੀਂਹ, ਫੇਰੂ ਦਾ ਘਰ ਵਸਾਉਣ ਵਾਲਾ ਫੇਰੂਆਣਿ, ਫੇਰੂ ਤਤਯ ਤੇ ਫੇਰੂ ਨੰਦਨ ਕਹਿ ਕੇ ਅਤੇ ਲਿਖ ਕੇ ਪਿਤਾ ਜੀ ਦੀ ਵਡਿਆਈ ਗਾਈ ਹੈ।

**ਬਿਬਿਧ ਬੋਧ ਬਾਲ ਕੀਨ**

ਬੜੇ ਚਾਵਾਂ ਤੇ ਮਲ੍ਹਾਰਾਂ ਨਾਲ ਮਾਪੇ ਬਾਲ ਲਹਿਣਾ ਜੀ ਦਾ ਪਾਲਣ ਪੋਸਣ ਕਰ ਰਹੇ ਸਨ। ਬਾਬਾ ਫੇਰੂ ਮੱਲ ਜੀ ਆਪੂੰ ਚੰਗੇ ਪੜ੍ਹੇ-ਲਿਖੇ, ਫ਼ਾਰਸੀ ਤੇ ਹੋਰ ਵਿੱਦਿਆ ਦੇ ਮਾਹਿਰ ਸਨ, ਇਸ ਲਈ ਉਨ੍ਹਾਂ ਉਚੇਚਾ ਪੜ੍ਹਾਈ ਦਾ ਪ੍ਰਬੰਧ ਕੀਤਾ। ਧਰਮ ਕਰਮ ਵਿਚ ਲਹਿਣਾ ਜੀ ਅੱਗੇ ਹੋ ਕੇ ਹਿੱਸਾ ਲੈਂਦੇ।

ਉਨ੍ਹਾਂ ਦੇ ਅਨੇਕਾਂ ਹੀ ਬਾਲ ਕੌਤਕਾਂ ਦਾ ਜ਼ਿਕਰ ਸਾਡੇ ਇਤਿਹਾਸਕਾਰਾਂ ਨੇ ਕੀਤਾ ਹੈ। ਆਂਦੇ-ਜਾਂਦੇ ਦੁਖੀ ਸਾਧੂ ਨੂੰ ਘਰ ਲੈ ਆਂਦੇ ਤੇ ਰੀਝ ਨਾਲ ਸੇਵਾ ਕਰਦੇ।

---

1. "ਚਾਰ ਘੜੀ ਰੈਨ ਰਹੀ ਜਨਮ ਭਯੋ ਜਾਨ।"
   'ਕਿਤਾਬ-ਇ-ਲਾਹੌਰ' ਮੁਤਾਬਕ : ਚਾਰ ਘੜੀ ਬਾਕੀ ਰਹਿੰਦੀ ਰਾਤ ਦਿਨ ਸੋਮਵਾਰ।
   ਗੁਰਪ੍ਰਣਾਲਿ ਕ੍ਰਿਤ ਕਵੀ ਗੁਲਾਬ ਸਿੰਘ ਇਸ ਤਰ੍ਹਾਂ ਲਿਖਿਆ ਹੈ :—
   ਮਾਲਵੇ ਮੈਂ ਮਤੇ ਕੀ ਸਰਾਇ, ਹਰੀ ਕੇ ਗਿਰਾਉ,
   ਤ੍ਰਹਣ ਕੀ ਕੁਲ ਬਿਖੇ, ਇਹ ਵੀ ਸੂਰਜਬੰਸੀ ਲਛਮਣ ਕੀ ਸੰਤਾਨ ਮਧਯ ਤੇ ਹੀ ਨਿਕਸੇ ਹੈ।

ਗਿਆਨੀ ਗਿਆਨ ਸਿੰਘ ਜੀ ਦਾ ਕਹਿਣਾ ਹੈ ਕਿ ਥੋੜ੍ਹੇ ਜਿਹੇ ਸਮੇਂ ਵਿਚ ਹੀ ਇਤਨਾ ਵਪਾਰ ਵਧ ਗਿਆ[1] ਕਿ ਹਰ ਕੋਈ ਹੈਰਾਨ ਹੋ ਗਿਆ ਸੀ। ਇਹ ਸਭ ਫੇਰੂ ਮੱਲ ਜੀ ਦੀ ਮਿਹਨਤ ਤੇ ਦਿਆਨਤਦਾਰੀ ਕਰਕੇ ਸੀ। ਧਨ ਪਾ ਕੇ ਦਿਮਾਗ਼ ਨਾ ਫਿਰਿਆ, ਸਗੋਂ ਹੋਰ ਨਿਮਰਤਾ ਵਿਚ ਆਏ ਅਤੇ ਆਏ-ਗਏ ਅਭਿਆਗਤ ਦੀ ਦਿਲ ਲਗਾ ਕੇ ਸੇਵਾ ਕਰਦੇ।

**"ਦਾਨ ਪੁੰਨ ਸੰਤਨ ਕੀ ਸੇਵਾ।**
**ਕਰੈ ਅਧਿਕ, ਪਾਯੋ ਜਸ ਮੇਵਾ।"[2]**

ਉਹ ਸ਼ਾਹ ਵੀ ਵਜਦੇ ਸਨ ਤੇ ਭਗਤ ਵੀ।

ਇਧਰ ਲਹਿਣਾ ਜੀ ਬਾਹਰ ਖੂਹ 'ਤੇ ਲੋਟਾ, ਗੜਵਾ ਤੇ ਮੱਟਕਾ ਰੱਖ ਕੇ ਛਬੀਲ ਲਗਾ ਕੇ ਬੈਠ ਜਾਂਦੇ। ਜੋ ਵੀ ਉਸ ਬਾਲਕ ਨੂੰ ਦੇਖਦਾ, ਖਿੱਚਿਆ ਖਿੱਚਿਆ ਮਹਿਸੂਸ ਕਰਦਾ। ਸੇਵਾ ਕਰਦਿਆਂ ਤਾਂ ਲਹਿਣਾ ਜੀ ਥੱਕਦੇ ਹੀ ਨਹੀਂ ਸਨ।

ਆਪਣੇ ਹਾਣੀਆਂ ਨਾਲ ਖੇਡਦੇ ਵੀ ਉਨ੍ਹਾਂ ਨੂੰ ਕੁਚਾਲਾਂ ਤੋਂ ਵਰਜਦੇ। ਆਸਤਕ ਭਾਵ ਭਰਦੇ। ਜਦ ਪਿਤਾ ਜੀ ਭਗਤੀ ਭਾਵ ਵਿਚ ਬਉਰੇ ਹੋ ਜਾਂਦੇ ਤਾਂ ਲਹਿਣਾ ਜੀ ਵੀ ਉਸੇ ਤਰ੍ਹਾਂ ਬੱਚਿਆਂ ਨੂੰ ਲੈ ਕੇ ਕਰਦੇ। ਬਲਵੰਡ ਜੀ ਨੇ ਭਾਈ ਲਹਿਣਾ ਜੀ ਦੀ ਉਪਮਾ ਵਿਚ ਜਿੱਥੇ ਅਨੇਕਾਂ ਸ਼ਬਦ ਕਹੇ ਹਨ, ਉੱਥੇ **'ਜਿਨਿ ਐਵਡ ਪਿੰਡ ਠਿਣਕਿਓਨ'** ਵੀ ਲਿਖਿਆ ਹੈ ਜਿਸ ਦਾ ਭਾਵ ਹੈ ਕਿ ਬਹੁਤ ਉੱਚੀ ਆਤਮਾ ਸੀ ਬਾਬੇ ਲਹਿਣਾ ਜੀ ਦੀ, ਜਿਸ ਨੂੰ ਗੁਰੂ ਨਾਨਕ ਜੀ ਨੇ ਐਸੀ ਸਮਰੱਥਾ ਦਿਖਾਈ ਕਿ ਪਹਿਲਾਂ ਉਨ੍ਹਾਂ ਦਾ ਮਨ ਜਿੱਤਿਆ ਤੇ ਫਿਰ ਖੜਕਾ ਕੇ ਪਰਖਿਆ।

ਮਾਤਾ ਵਿਰਾਈ ਨਾਲ ਲਹਿਣਾ ਜੀ ਦਾ ਪਿਆਰ ਸਨੇਹ ਸੀ। ਉਹ ਵੀ ਜਦ ਮੱਤੇ ਦੀ ਸਰਾਂ ਪਿਤਾ ਜੀ ਪਾਸ ਆਂਦੇ ਤੇ ਲਹਿਣਾ ਜੀ ਉਨ੍ਹਾਂ ਪਾਸ ਹੀ ਰਹਿੰਦੇ। ਬਹੁਤੀ ਵਾਰੀ ਨਾਲ ਹੀ ਖਡੂਰ ਆ ਜਾਂਦੇ। ਖਡੂਰ ਦੇ ਨਾਲ ਹੀ ਸੰਘਰ ਸੀ। ਵੱਟਾਂ ਸਾਂਝੀਆਂ ਸਨ। ਮਾਈ ਵਿਰਾਈ ਨੇ ਵਿਚ ਪੈ ਕੇ ਸੰਘਰ ਦੇ ਹੀ ਸ਼ਾਹੂਕਾਰ ਦੇਵੀ ਚੰਦ ਮਰਵਾਹ ਖੱਤਰੀ ਦੀ ਪੁੱਤਰੀ ਬੀਬੀ ਖੀਵੀ ਨਾਲ ਰਿਸ਼ਤਾ ਕਰਵਾ ਦਿੱਤਾ। ਖੀਵੀ ਜੀ ਮਿੱਠੇ ਠੰਡੇ ਸੁਭਾਅ ਦੇ ਸਨ ਤੇ ਸਬਰ ਸੰਤੋਖ ਦੀ ਮੂਰਤ ਸਨ।

**ਸ਼ਾਦੀ**

ਇਹ ਸ਼ਾਦੀ ਸੰਨ 1521 ਨੂੰ ਹੋਈ। ਅਜੇ ਸ਼ਾਦੀ ਹੋਈ ਹੀ ਸੀ ਕਿ ਬਾਬਰ ਨੇ ਹੱਲੇ ਆਰੰਭ ਕਰ ਦਿੱਤੇ। ਗਿਆਨੀ ਗਿਆਨ ਸਿੰਘ ਜੀ ਦਾ ਕਹਿਣਾ ਹੈ ਕਿ 'ਪਚਾਧਿਆਂ' (ਪੱਛਮੀ ਲੋਕਾਂ) ਨੇ ਮੱਤੇ ਦੀ ਸਰਾਂ ਉਜਾੜ ਦਿੱਤੀ। ਸਭ ਵਪਾਰ ਠੱਪ ਹੋ ਗਿਆ।

**ਬਾਬਰ ਦੇ ਹੱਲੇ**

---

1. ਅਲਪ ਕਾਲ ਮੇ ਬਹੁ ਬਯਾਪਾਰੂ।
2. ਗੁਰੂ ਪੰਥ ਪ੍ਰਕਾਸ਼, ਪੰਨਾ 558 ।

ਜਿਸ ਲੈਣਾ ਸੀ ਉਹ ਆਣ ਢੁੱਕਾ ਤੇ ਜਿਸ ਦੇਣਾ ਸੀ ਉਸ ਮੂੰਹ ਮੋੜ ਲਿਆ। ਬਾਬਾ ਫੇਰੂ ਮੱਲ ਜੀ ਦਾ ਦਿਲ ਉਚਾਟ ਰਹਿਣ ਲੱਗਾ। ਮਾਈ ਵਿਰਾਈ ਤੇ ਕੁੜਮਾਂ ਨੇ ਜ਼ੋਰ ਲਗਾ ਕੇ ਸੰਘਰ ਹੀ ਹੱਟੀ ਪਾਉਣ ਲਈ ਕਿਹਾ। ਕੁਝ ਕੁ ਮਹੀਨੇ ਬਾਅਦ ਕੁੜਮਾਂ ਦੇ ਪਿੰਡ ਟਿਕਣਾ ਨਾ-ਮੁਨਾਸਬ ਜਾਣ ਹਰੀਕੇ ਪੱਤਣ ਆ ਗਏ।

**ਹਰੀਕੇ ਪੱਤਣ**

ਹਰੀਕੇ ਪੱਤਣ ਦੁਕਾਨ ਨਾਲ ਸ਼ਾਹੂਕਾਰਾ ਵੀ ਫਿਰ ਆਰੰਭ ਕਰ ਦਿੱਤਾ। ਸਾਖ ਤਾਂ ਹੈ ਹੀ ਸੀ, ਨਾਮਣਾ ਚਾਰੇ ਪਾਸੇ ਫੈਲ ਗਈ। ਜੋ ਕੋਈ ਵੀ ਉੱਥੋਂ ਲੰਘਦਾ ਜਾਂ ਟਿਕਦਾ ਭਾਈ ਫੇਰੂ ਜੀ ਤੇ ਉਨ੍ਹਾਂ ਦੇ ਬੇਟੇ ਬਾਬਾ ਲਹਿਣਾ ਜੀ ਦੀ ਉਪਮਾ ਹੀ ਕਰਦਾ ਜਾਂਦਾ। ਜੁਆਲਾ ਮੁਖੀ ਹਰ ਸਾਲ ਸੰਗ ਨੂੰ ਨਾਲ ਲੈ ਕੇ ਜਾਂਦੇ ਵੀ ਸਨ। ਕਈ ਵਾਰ ਲਹਿਣਾ ਜੀ ਵੀ ਨਾਲ ਹੁੰਦੇ ਸਨ। ਹਰੀਕੇ ਪੱਤਣ ਹੁਣ ਇਕੱਲ ਮਹਿਸੂਸ ਕਰਨ ਲੱਗੇ ਤੇ ਭਾਈ ਦੇਵੀ ਚੰਦ ਜੀ ਵੀ ਮਿੰਨਤ ਸਮਾਜਤ ਕਰ ਕੇ ਪਿੰਡ ਲੈ ਆਏ। ਸੰਘਰ ਹੁਣ ਹੱਟੀ ਨਾ ਪਾਈ ਤੇ ਨਾ ਹੀ ਸ਼ਾਹੂਕਾਰਾ ਕੀਤਾ। ਵਪਾਰ ਵਿਚ ਪੈ ਗਏ। ਵਪਾਰ ਵੀ ਲੂਣ ਦਾ ਕਰਦੇ ਸਨ।

**ਬਾਬਾ ਫੇਰੂ ਜੀ ਦਾ ਅਕਾਲ ਚਲਾਣਾ**

ਬਾਬਾ ਫੇਰੂ ਜੀ ਦੇ ਸਰੀਰ ਨੂੰ ਇੰਨੀਆਂ ਖੇਚਲਾਂ ਵਾਪਰੀਆਂ ਸਨ ਕਿ ਉਨ੍ਹਾਂ ਦਾ ਸਰੀਰ ਢਿੱਲਾ ਰਹਿਣ ਲੱਗ ਪਿਆ। ਹਰ ਸਾਲ ਜੁਆਲਾ ਮੁਖੀ ਸੰਗ ਦੇ ਮੁਖੀ ਹੋਣ ਕਾਰਨ ਜਾਣਾ ਵੀ ਜ਼ਰੂਰ ਸੀ। ਇਕ ਵਾਰੀ ਰਾਹ ਮੁੜਦੇ ਬਹੁਤ ਹੀ ਢਿੱਲੇ ਪੈ ਗਏ ਤੇ ਸੰਨ 1526 ਨੂੰ ਸੰਘਰ ਵਿਖੇ ਹੀ ਅਕਾਲ ਚਲਾਣਾ ਕਰ ਗਏ। ਘਰ ਦੀ ਸਾਰੀ ਜ਼ਿੰਮੇਵਾਰੀ ਹੁਣ ਬਾਬਾ ਲਹਿਣਾ ਜੀ 'ਤੇ ਆ ਪਈ।

**ਸੰਤਾਨ**

ਵੱਡੇ ਪੁੱਤਰ ਦਾਸ ਜਿਸ ਨੂੰ ਸਾਡੇ ਸਾਖੀਕਾਰ ਨੇ ਦਾਸੂ ਕਰ ਕੇ ਲਿਖਿਆ ਹੈ, ਦਾ ਜਨਮ ਅਗਸਤ, 1522 ਨੂੰ ਸੰਘਰ ਵਿਖੇ ਹੀ ਹੋਇਆ ਸੀ। ਫਿਰ ਤਕਰੀਬਨ 2 ਸਾਲਾਂ ਬਾਅਦ ਬੀਬੀ ਅਮਰੋ ਜੀ ਦਾ ਜਨਮ ਹੋਇਆ। ਇਕ ਹੋਰ ਬੇਟੀ ਅਨੋਖੀ ਦਾ ਜਨਮ ਹੋਣ ਪਿੱਛੋਂ ਸਭ ਤੋਂ ਛੋਟੇ ਬੇਟੇ ਦਾਤ (ਦਾਤੂ) ਦਾ ਜਨਮ ਸੰਨ 1537 ਨੂੰ ਖਡੂਰ ਸਾਹਿਬ ਹੋਇਆ।

ਬੇਟਿਆਂ ਦੇ ਨਾਵਾਂ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਉਹ ਦਾਸ ਭਾਵ ਤੇ ਪ੍ਰਭੂ ਬਿਰਤੀ ਰੱਖਣ ਵਾਲੇ ਸੁਭਾਅ ਦੇ ਸਨ। ਵੱਡੇ ਪੁੱਤਰ ਦਾ ਨਾਂ ਦਾਸ ਤੇ ਸਭ ਤੋਂ ਛੋਟੇ ਦਾ ਦਾਤ[1] ਰੱਖਣਾ ਉਨ੍ਹਾਂ ਦੀ ਰੁਚੀ ਹੀ ਦ੍ਰਿੜ੍ਹਾਂਦਾ ਹੈ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੇ ਨਾਵਾਂ ਤੋਂ ਹੀ ਪ੍ਰਤੀਤ ਹੋਣ ਲੱਗ ਪੈਂਦਾ ਹੈ ਕਿ ਉਹ ਚੜ੍ਹਦੀ ਕਲਾ ਦੇ ਪ੍ਰਤੀਕ ਸਨ। ਅਜੀਤ, ਜੁਝਾਰ, ਜ਼ੋਰਾਵਰ ਤੇ ਫ਼ਤਹਿ ਦੇ ਨਾਮ ਕਲਗੀਧਰ ਦਾ ਸੁਭਾਅ ਕਰਮ ਦ੍ਰਿੜ੍ਹਾਉਣ ਲਈ ਚੰਗੇ ਸੰਕੇਤ ਹਨ।

---

1. ਮਹਿਮਾ ਪ੍ਰਕਾਸ਼ ਵਾਰਤਕ ਨੇ ਇਹ ਹੀ ਨਾਮ ਲਿਖੇ ਹਨ। ਪਿੱਛੋਂ ਵਿਗੜ ਕੇ ਦਾਸੂ ਤੇ ਦਾਤੂ ਹੋਏ।

ਪਿਤਾ ਫੇਰੂ ਮੱਲ ਜੀ ਦੇ ਅਕਾਲ ਚਲਾਣਾ ਕਰ ਜਾਣ ਉਪਰੰਤ ਸੰਘਰ ਨੂੰ ਛੱਡ ਕੇ ਆਪ ਜੀ ਨੇ ਖਡੂਰ ਵਿਖੇ ਹੱਟੀ ਪਾ ਲਈ ਤੇ ਨਾਲ ਹੀ ਸ਼ਾਹੂਕਾਰਾ ਵੀ ਕਰਨ ਲੱਗ ਪਏ।[1] ਭਾਵੇਂ ਸੰਘਰ ਤੋਂ ਖਡੂਰ ਕੇਵਲ 4 ਕੁ ਮੀਲ ਦੀ ਵਾਟ 'ਤੇ ਸੀ, ਪਰ ਲੱਗਦਾ ਇਵੇਂ ਹੈ ਕਿ ਸੰਘਰ ਜਰਨੈਲੀ ਸੜਕ ਤੋਂ ਕੁਝ ਹੱਟਵਾਂ ਸੀ ਤੇ ਆਪ ਜੀ ਵੱਡੀ ਥਾਂ ਆਉਣਾ ਲੋਚਦੇ ਸਨ। ਫ਼ੌਜਾਂ ਦੇ ਕਾਫ਼ਲੇ ਤੇ ਮੁਸਾਫ਼ਰ ਹਰੀਕੇ ਪੱਤਣ ਟੱਪਣ ਤੋਂ ਬਾਅਦ ਇਥੇ ਹੀ ਪੜਾਅ ਕਰਦੇ ਸਨ।

**ਖਡੂਰ ਵਿਖੇ ਹੱਟੀ ਤੇ ਸ਼ਾਹੂਕਾਰਾ**

ਦਿਨਾਂ ਵਿਚ ਹੀ ਤੇਜ ਪ੍ਰਤਾਪ ਵਧ ਗਿਆ ਤੇ ਆਪ ਜੀ ਆਗੂ ਕਰ ਕੇ ਸਤਿਕਾਰੇ ਵੀ ਜਾਣ ਲੱਗੇ। ਕਿਧਰੇ ਕੋਈ ਲੈਣ ਦੇਣ ਦਾ ਝਗੜਾ ਹੁੰਦਾ ਜਾਂ ਊਚ ਨੀਚ ਹੋ ਜਾਂਦੀ, ਸਭ ਆਪ ਜੀ ਕੋਲੋਂ ਹੀ ਫ਼ੈਸਲਾ ਲੈਂਦੇ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਵੀ ਹੈ ਕਿ :

"ਜੋ ਪਰੈ ਝਗਰਾ ਸਾਕਤੋਂ ਮੈਂ, ਯਹੀ ਸੋਇ ਨਿਬੇਰ ਹੈਂ।"

ਕੰਮ ਕਾਰ ਭਾਵੇਂ ਬਹੁਤ ਹੀ ਖਿੱਲਰ ਗਿਆ ਸੀ ਪਰ ਦਾਨ ਪੁੰਨ ਦੀ ਰੁਚੀ ਤੇ ਅਤੀਤਾਂ ਦੀ ਸੇਵਾ ਹਿੱਤ ਕਰਨ ਵਿਚ ਸਦਾ ਅੱਗੇ ਰਹਿੰਦੇ। ਭਾਵੇਂ ਹਰੀਕੇ ਵਾਲਾ ਸੰਗ ਤਾਂ ਸਾਰਾ ਹੀ ਟੁੱਟ ਤੇ ਛੁੱਟ ਗਿਆ ਸੀ, ਪਰ ਇਥੇ ਵੀ ਫਿਰ ਸੰਗ ਬਣਾ ਲਿਆ ਅਤੇ ਸੰਗ ਦੇ ਸਰਦਾਰ ਵੀ ਬਣ ਗਏ। ਹੁਣ ਜਦ ਕੰਮ ਤੋਂ ਰਤਾ ਕੁ ਵਿਹਲੇ ਹੁੰਦੇ ਤਾਂ ਦੁਰਗਾ ਦੇ ਗੀਤ ਉੱਚੀ-ਉੱਚੀ ਗਾਂਦੇ। ਕਈ ਵਾਰੀ ਉਚੇਚਾ ਲਾਲ ਚੋਲਾ ਪਹਿਨ, ਹੱਥ ਖੂੰਡੀ ਲੈ, ਮੋਢੇ 'ਤੇ ਪਰਨਾ ਰੱਖ ਸੰਗ ਵਿਚ ਰਾਤ ਭਰ ਗੀਤ ਗਾਂਦੇ। ਜਥਾ ਲੈ ਕੇ ਪਿਤਾ ਵਾਂਗ ਜੁਆਲਾ ਮੁਖੀ ਵੀ ਜਾਵਣ ਲੱਗ ਪਏ। ਉੱਥੇ ਜਾ ਕੇ ਧ੍ਰਜ (ਝੰਡਾ) ਅਤੇ ਨਲੀਏਰ ਭੇਟ ਕਰ ਕੇ ਆਉਂਦੇ ਤੇ ਛੰਦ ਗਾਉਂਦੇ ਮੁੜਦੇ। ਇਨ੍ਹਾਂ ਦੇ ਸੰਗ ਨਾਲ ਬਹੁਤ ਹੀ ਭੀੜ ਹੁੰਦੀ।

**ਸੰਗ ਦੇ ਸਰਦਾਰ**

ਸੁਭਾਅ ਐਸਾ ਬਣ ਗਿਆ ਕਿ ਜਿੱਥੇ ਵੀ ਕਿਸੇ ਮਹਾਂਪੁਰਸ਼ ਦਾ ਆਉਣਾ ਸੁਣਦੇ ਉੱਥੇ ਪੁੱਜਦੇ ਪਰ ਬਹੁਤ ਸੋਹਣਾ ਲਿਖਿਆ ਹੈ ਬੰਸਾਵਲੀ ਨਾਮੇ ਵਾਲੇ ਨੇ ਕਿ :

"ਜਗਿਆਸਾ ਬਡੀ ਪਰ ਸ਼ਾਂਤ ਨ ਆਵੈ।
ਸਾਧ ਅਤੀਤ ਸੁਨੈ ਤਿਥੇ ਜਾਵੈ।
ਜੋਗੀ ਬੈਰਾਗੀ ਸੰਨਿਆਸੀ ਹੋਈ।
ਸਾਧੂ ਭਗਤ ਜੋ ਸੁਣੀਐ ਕੋਈ।
ਭੇਟਾ ਲੈ ਕੇ ਜਾਏ ਸਭ ਪਾਸ।
ਮਤ ਕਿਧਰੋਂ ਪੂਰਨ ਹੋਵੇ ਆਸ।"[2]

---

1. ਨਾਲੇ ਕਿਰਤ ਹਟੀ ਦੇ ਕਰੇ।
ਸ਼ਾਹੂਕਾਰੀ ਦੇਣਾ ਲੈਣਾ ਸਭ ਕਿਛ ਸਰੇ। (ਬੰਸਾਵਲੀ ਨਾਮਾ)
2. ਚਰਣ ਦੂਜਾ : ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਵੀ ਇਹ ਲਿਖਿਆ ਹੈ :
"ਜਹਿ ਸੰਤ ਦਰਸੈ, ਪਾਉਂ ਪਰਸੈ, ਕਰੈ ਸਰਮੈ ਸੇਵ ਹੈ।"

ਇਕ ਵਾਰੀ ਜੋਗੀਆਂ ਅਤੇ ਫ਼ਕੀਰਾਂ ਦੀ ਇਕ ਮੰਡਲੀ ਦਾ ਜੁਆਲਾ ਮੁਖੀ ਆਉਣਾ ਹੋਇਆ। ਭਾਈ ਲਹਿਣਾ ਜੀ ਨੇ ਉਨ੍ਹਾਂ ਦੀ ਸੇਵਾ ਬੜੇ ਨਿਮ੍ਰ ਭਾਵ ਹੋ ਕੇ ਕੀਤੀ। ਜਦ ਧਰਮ ਚਰਚਾ ਆਰੰਭ ਹੋਈ ਤਾਂ ਸਾਰੇ ਇਕ ਦੂਜੇ ਨੂੰ ਪੁੱਛਣ ਲੱਗੇ ਕਿ ਕੋਈ ਅਸਲ ਪਾਰਖੂ ਵੀ ਇਸ ਜਗਤ ਵਿਚ ਹੈ? ਸਭ ਨੇ ਇਕ ਜ਼ਬਾਨ ਕਿਹਾ :

**ਗੁਰੂ ਨਾਨਕ ਜੀ ਦੀ ਬਾਤ ਸੁਣੀ**

"ਨਾਨਕ ਤਪਾ ਖੱਤ੍ਰੀ ਇਕ ਹੋਇਆ ਹੈ ਕੋਈ[1]
ਜੋ ਬਡੀ ਬਰਕਤ ਵਾਲਾ ਹੈ ਹੋਇਆ।"

ਗੁਰੂ ਨਾਨਕ ਦੇਵ ਜੀ ਦੇ ਗੁਣ ਸੁਣ ਕੇ ਹਿਰਦੇ ਵਿਚ ਉਸੇ ਸਮੇਂ ਹੀ ਧੂਹ ਪੈਣੀ ਆਰੰਭ ਹੋ ਗਈ। ਦਿਲ ਕੀਤਾ ਕਿ ਸੰਗ ਸਾਥ ਨੂੰ ਘਰ ਛੱਡ ਕੇ ਐਸੇ ਮਹਾਂਪੁਰਸ਼ ਦੇ ਦਰਸ਼ਨਾਂ ਨੂੰ ਜਾਵਾਂਗਾ। ਜਿੱਥੇ ਵੀ ਉਹ ਹਨ, ਉੱਥੇ ਪੁੱਜਣਾ ਜ਼ਰੂਰ ਹੈ।

ਘਰ ਮੁੜੇ ਤਾਂ ਕਿਰਤ ਵਿਚ ਹੀ ਐਸੇ ਗਲਤਾਨ ਹੋਏ ਕਿ ਨਿਕਲ ਹੀ ਨਾ ਸਕੇ। ਇਸ ਵਿਚ ਕੋਈ ਸ਼ੱਕ ਨਹੀਂ ਕਿ :

"ਮਨ ਪ੍ਰੀਤ ਬਹੁਤ ਬਾਬੇ ਦੀਦਾਰ ਦੀ।
ਅਤੇ ਕਿਰਤ ਫਾਹੀ ਬਡੀ ਬੈਪਾਰ ਦੀ।
ਧਾਮੋਂ (ਘਰੋਂ) ਨਿਕਲਣ ਹੋਵੈ ਨਾਹੀ।
ਅਤੇ ਪ੍ਰੀਤ ਬੜੀ ਸਾਹਿਬ ਦੇ ਦੀਦਾਰ ਮਨ ਮਾਹਿ।"[2]

ਭਾਈ ਕਾਹਨ ਸਿੰਘ ਜੀ ਦੇ ਮਹਾਨ ਕੋਸ਼ ਵਿਚ ਲਿਖੇ ਮੁਤਾਬਕ ਭਾਈ ਜੋਧ ਜੀ ਖਹਰੇ ਗੋਤ ਦਾ ਇਕ ਜੱਟ ਸੀ। ਗੁਰੂ ਨਾਨਕ ਜੀ ਦਾ ਪਰਮ ਭਗਤ ਕਹਿਲਾਂਦਾ ਸੀ। ਗੁਰੂ ਨਾਨਕ ਜੀ ਦੇ ਜਦ ਉਸ ਨੇ ਚਰਨ ਸੰਘਰ ਵਿਖੇ ਪਰਸੇ ਸਨ ਤਾਂ ਉਨ੍ਹਾਂ ਦਾ ਹੀ ਹੋ ਗਿਆ ਸੀ ਤੇ ਫਿਰ ਕਰਤਾਰਪੁਰ ਹੀ ਜਾ ਵੱਸ ਰਹਿਣ ਲੱਗਾ ਸੀ। ਹਰ ਸਮੇਂ ਬਾਣੀ ਪੜ੍ਹਦਾ ਰਹਿੰਦਾ ਸੀ। ਭਾਈ ਗੁਰਦਾਸ ਜੀ[3] ਨੇ ਭਾਈ ਜੋਧ ਜੀ ਤੇ ਭਾਈ ਫਿਰਣਾ ਦਾ ਜ਼ਿਕਰ ਉਨ੍ਹਾਂ ਸਿਰਕੱਢ ਸਿੱਖਾਂ ਵਿਚ ਕੀਤਾ ਹੈ ਜਿਨ੍ਹਾਂ ਗੁਰੂ ਨਾਨਕ ਜੀ ਕੋਲ਼ੋਂ ਉਪਦੇਸ਼ ਲੈ ਜ਼ਿੰਦਗੀ ਭਰ ਕਮਾਇਆ। ਇਹ ਸਦਾ ਗੁਰ ਸੇਵਾ ਵਿਚ ਜੁਟੇ ਰਹਿੰਦੇ ਸਨ। ਗੁਰੂ ਨਾਨਕ ਜੀ ਨੇ ਬਚਨ ਕੀਤੇ ਸਨ :

**ਗੁਰ ਸ਼ਬਦ ਸੁਣਿਓ**

"ਮਨ ਨੀਵਾਂ ਕਰ ਸਿੱਖੀ ਪ੍ਰਾਪਤ ਹੁੰਦੀ ਹੈ। ਜੋ ਤੁਹਾਡੇ ਪਾਸੋਂ ਸੇਵਾ ਸਿੱਖਾਂ ਦੀ ਹੋਇ ਆਇ ਸੋ ਕਰਨੀ। ਪਿਛਲੀ ਰਾਤ ਉੱਠ ਕੇ ਇਸ਼ਨਾਨ ਕਰ ਕੇ ਨਾਮ ਦਾ ਅਭਿਆਸ ਕਰਨਾ ਤੇ ਮਨ ਨੀਵਾਂ ਰੱਖਣਾ। ਵਾਹਿਗੁਰੂ ਨੂੰ ਸੁਆਮੀ ਜਾਣਨਾ ਤੇ ਆਪ ਸੇਵਕ। ਸਾਧ ਸੰਗਤਿ ਵਿਚ ਜਾਇ ਕੈ ਪ੍ਰੀਤ ਕਰ ਕੇ ਗੁਰੂ ਕਾ ਸ਼ਬਦ ਸੁਣਨਾ।"

---

1. ਬੰਸਾਵਲੀ ਨਾਮਾ, ਚਰਣ ਦੂਜਾ।
2. ਬੰਸਾਵਲੀ ਨਾਮਾ, ਚਰਣ ਦੂਜਾ।
3. ਫਿਰਣਾ ਖਹਿਰਾ ਜੋਧ ਸਿੱਖ ਜੀਵਾਈ ਗੁਰ ਸੇਵ ਕਮਾਵੈ। ੧੪ ॥ ੧੧ ॥

ਇਕ ਵਾਰੀ ਜਦ ਭਾਈ ਜੋਧ ਜੀ ਪਿੰਡ ਆਏ ਤੇ ਬਣੇ ਨੇਮ ਅਨੁਸਾਰ ਅੰਮ੍ਰਿਤ ਵੇਲੇ ਮਧੁਰ ਆਵਾਜ਼ ਨਾਲ ਬਾਣੀ ਪੜ੍ਹਦੇ, ਜਦ ਬਾਬਾ ਲਹਿਣਾ ਜੀ ਦੇ ਘਰ ਅੱਗੋਂ ਲੰਘੇ ਤਾਂ ਉਨ੍ਹਾਂ ਪਿੱਛੇ ਜਾ ਭਾਈ ਜੀ ਨੂੰ ਰੋਕਿਆ ਅਤੇ ਬਾਣੀ ਰਚਣਹਾਰੇ ਦਾ ਪਤਾ ਪੁੱਛਿਆ। ਭਾਈ ਜੋਧ ਜੀ ਨੇ ਕਿਹਾ ਕਿ ਇਹ ਬਾਣੀ ਜਗਤ ਤਾਰਕ ਗੁਰੂ ਨਾਨਕ ਦੇਵ ਜੀ ਦੀ ਹੈ ਜੋ ਹੁਣ ਜੀਵਾਂ ਦੇ ਉਧਾਰ ਲਈ ਕਰਤਾਰਪੁਰ ਟਿਕਾਣਾ ਬਣਾ ਵਿਚਰ ਰਹੇ ਸਨ। ਬਾਬਾ ਲਹਿਣਾ ਜੀ ਨੇ ਇਹ ਮਨ ਬਣਾ ਲਿਆ ਕਿ ਇਸ ਵਾਰੀ ਜੁਆਲ਼ਾ ਮੁਖੀ ਜਾਂਦੇ ਕਰਤਾਰਪੁਰੋਂ ਹੋ ਕੇ ਜਾਣਗੇ। ਸੰਗ ਨੂੰ ਵੀ ਉਨ੍ਹਾਂ ਐਸਾ ਮੰਨਵਾ ਲਿਆ।

ਸਿੱਖ ਇਤਿਹਾਸ ਦਾ ਕਹਿਣਾ ਹੈ ਕਿ ਭਾਈ ਜੋਧ ਜੀ ਉਸ ਦਿਨ ਆਸਾ ਦੀ ਵਾਰ ਦੀ 21ਵੀਂ ਪਉੜੀ ਦਾ ਪਾਠ ਕਰਦੇ ਜਾ ਰਹੇ ਸਨ। ਪਉੜੀ ਦਾ ਭਾਵ ਸੀ ਕਿ ਜਿਸ ਦੀ ਸੇਵਾ ਨਾਲ ਸਾਰੇ ਸੁੱਖ ਮਿਲਦੇ ਹਨ, ਯਾਦ ਉਸੇ ਨੂੰ ਕਰਨਾ ਚਾਹੀਦਾ ਹੈ। ਕਿਸੇ ਹੋਰ ਦੀ ਸੇਵਾ ਤਾਂ ਵਕਤੀ ਤੇ ਸਤਈ ਸੁੱਖ ਹੀ ਦੇ ਸਕਦੀ ਹੈ। ਜਦ ਇਹ ਪਤਾ ਹੈ ਤੇ ਨਿਰਣੇ ਜਨਕ ਬਾਤ ਹੈ ਕਿ ਆਪਣਾ ਕੀਤਾ ਪਾਉਣਾ ਪੈਂਦਾ ਹੈ ਤਾਂ ਫਿਰ ਗ਼ਲਤ ਤੇ ਕੋਝੇ ਕਾਰਜ ਕਿਉਂ ਕੀਤੇ ਜਾਣ? ਜਿਨ੍ਹਾਂ ਦੇ ਕੀਤਿਆਂ ਖ਼ੁਨਾਮੀ ਹੋਣੀ ਹੈ ਉਸ ਵੱਲ ਦੇਖਣਾ ਹੀ ਕਿਉਂ ਹੋਇਆ? ਜੀਵਨ ਉਸੇ ਦਾ ਸੁਥਰਾ ਹੈ ਜੋ ਮੰਦਾ ਕੰਮ ਕਦੇ ਨਹੀਂ ਕਰਦਾ। ਲੰਮੀ ਨਜ਼ਰ ਵਾਲਾ ਮਨੁੱਖ ਮੰਦੇ ਚੰਗੇ ਦੀ ਵਿਚਾਰ ਨੂੰ ਜਾਣ ਜਾਂਦਾ ਹੈ ਤੇ ਮੰਦੇ ਕੰਮਾਂ ਵਿਚ ਪੈਰ ਨਹੀਂ ਰੱਖਦਾ। ਮੂਲ ਤੱਤ ਇਹ ਹੈ ਕਿ ਉਹ ਚਾਲ ਨਹੀਂ ਚਲਣੀ ਚਾਹੀਦੀ, ਉਸ ਪਾਸੇ ਨਹੀਂ ਜਾਣਾ ਚਾਹੀਦਾ ਜਿਸ ਪਾਸੇ ਗਿਆਂ ਰੱਬ ਪਾਸੋਂ ਹਾਰ ਹੋਵੇ। ਸਦਾ ਲਾਹੇ ਵਾਲਾ ਕੰਮ ਕਰਨਾ ਚਾਹੀਦਾ ਹੈ ਅਤੇ ਲਾਹੇਵੰਦ ਕੰਮ ਹੈ, ਪ੍ਰਭੂ ਦੀ ਯਾਦ :

"ਜਿਤੁ ਸੇਵਿਐ ਸੁਖੁ ਪਾਈਐ
ਸੋ ਸਾਹਿਬੁ ਸਦਾ ਸਮ੍ਹਾਲੀਐ॥
ਜਿਤੁ ਕੀਤਾ ਪਾਈਐ ਆਪਣਾ,
ਸਾ ਘਾਲ ਬੁਰੀ ਕਿਉ ਘਾਲੀਐ॥
ਮੰਦਾ ਮੂਲਿ ਨ ਕੀਚਈ,
ਦੇ ਲੰਮੀ ਨਦਰਿ ਨਿਹਾਲੀਐ॥
ਜਿਉ ਸਾਹਿਬ ਨਾਲਿ ਨ ਹਾਰੀਐ,
ਤੇਵੇਹਾ ਪਾਸਾ ਢਾਲੀਐ॥
ਕਿਛੁ ਲਾਹੇ ਉਪਰਿ ਘਾਲੀਐ"॥੨੧॥

ਹੁਣ ਮਿਲਣ ਦੀ ਲੋਚਾ ਪ੍ਰਬਲ ਹੋ ਗਈ ਤੇ ਭਾਈ ਲਹਿਣਾ ਜੀ ਉਸ ਦਿਨ ਦੀ

**ਸੰਗ ਦਾ ਸਾਥ ਛੱਡਿਆ**

ਇੰਤਜ਼ਾਰ ਕਰਨ ਲੱਗੇ ਜਦ ਜਥਾ ਜੁਆਲਾ ਮੁਖੀ ਲੈ ਟੁਰੀਏ ਅਤੇ ਪਹਿਲਾਂ ਕਰਤਾਰਪੁਰ ਪਾਰ ਰਾਵੀ ਦਰਸ਼ਨ ਕਰੀਏ। ਜਦ ਦਰਿਆ ਪਾਰ ਕੀਤਾ ਤਾਂ ਉਸ ਸਮੇਂ ਸੰਗ ਨੂੰ ਕਹਿਆ ਕਿ 'ਤੁਸੀਂ ਰੁਕੋ ਮੈਂ ਘੋੜੀ ਤੇ ਜਾ ਦਰਸ਼ਨ ਕਰ ਹੁਣੇ ਆਇਆ।'

ਕਰਤਾਰਪੁਰ ਦੀ ਵਸੋਂ ਕਾਫ਼ੀ ਹੋ ਚੁੱਕੀ ਸੀ। ਸੇਵਾ ਰਾਮ ਦੀਆਂ ਪਰਚੀਆਂ ਅਨੁਸਾਰ "ਬੀਸ ਹਜ਼ਾਰ ਮਾਨੁੱਖ ਕੀ ਧੂਮ ਧਾਮ ਹੋਇ ਗਈ ਸੀ।" ਮਹਿਮਾ ਪ੍ਰਕਾਸ਼ ਵਾਰਤਕ ਦੇ ਲਿਖੇ ਮੁਤਾਬਕ :

'ਕੋਈ ਕਬੀਲੇ ਕਰਤਾਰਪੁਰ ਆਇ ਬਸੈ। ਭੂਖੇ ਪਿਆਸੇ ਕੀ ਟਹਿਲ ਹੋਣ ਲੱਗੀ। ਸਭ ਜਗਤ ਬਾਬੇ ਜੀ ਕੇ ਦਰਸ਼ਨ ਕੋ ਆਵੈ। ਨਿਹਾਲ ਹੋਇ ਜਾਇ। ਤੀਨ ਲੋਕ ਮੈਂ ਬਾਬੇ ਕੀ ਮਹਿਮਾ ਕਾ ਪਸਾਰਾ ਹੂਆ। ਤਬ ਲੱਖੀ ਜੰਗਲ ਸੇ ਦੁਰਗਾ ਕਾ ਸੰਗ ਆਇਆ। ਤਿਸ ਕੇ ਸਾਥ ਗੁਰੂ ਅੰਗਦ ਜੀ, ਤਦ ਨਾਮ ਲਹਿਣਾ ਥਾ। ਸੁਰਤ ਦਰਸ਼ਨ ਦੀ ਲੱਗੀ ਹੋਈ ਸੀ। ਸੰਗ ਕੋ ਛੋਡ ਕੇ ਨਿਆਰੇ ਦਰਸ਼ਨ ਨੂੰ ਉਠ ਚਲੇ।'

ਇਧਰ ਨਿਆਰੀ ਖੇਡ ਵਾਪਰੀ। ਅੰਤਰਜਾਮੀ ਗੁਰੂ ਨਾਨਕ ਦੇਵ ਜੀ ਘਰ ਬਿਰਾਜੇ ਹੋਏ ਸਨ ਪਰ ਜਦ ਉਧਰੋਂ ਭਾਈ ਲਹਿਣਾ ਜੀ ਦਰਸ਼ਨਾਂ ਨੂੰ ਘੋੜੀ 'ਤੇ ਚੱਲੇ ਤਾਂ ਇਧਰੋਂ ਅੰਤਰਜਾਮੀ ਗੁਰੂ ਨੇ ਬਚਨ ਕੀਤਾ :

"ਮੇਰੇ ਰਾਜ ਦਾ ਧਨੀ ਆਇਆ ਹੈ, ਲੈ ਆਵਾਂ।"

ਮਹਿਮਾ ਪ੍ਰਕਾਸ਼ ਦੇ ਹੀ ਕਹਿਣ ਅਨੁਸਾਰ ਮੇਲ ਰਾਹ ਵਿਚ ਹੋਇਆ। ਘੋੜੀ ਰੋਕ ਕੇ ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਕੋਲੋਂ ਹੀ ਪੁੱਛਣ ਲੱਗੇ, ਨਾਨਕ ਦੇ ਘਰ ਦਾ ਰਾਹ। ਕਿਹਾ ਇਹ ਸੀ :

ਤਪੈ ਕੇ ਦਰਸ਼ਨ ਕੋ ਜਾਣਾ ਹੈ, ਕਿਹੜੇ ਰਾਹ ਜਾਈਏ ?

ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ :

ਪੁਰਖਾ! ਮੇਰੇ ਪਿੱਛੇ ਘੋੜੀ ਲਈ ਆਓ। ਮੈਂ ਤੈਨੂੰ ਬਾਬੇ ਦੇ ਘਰ ਲੈ ਚੱਲਦਾ ਹਾਂ।

ਉਥੋਂ ਘਰ ਨਹੀਂ ਧਰਮਸਾਲ ਲੈ ਗਏ ਅਤੇ ਲਹਿਣਾ ਜੀ ਨੂੰ ਕਿਹਾ : ਘੋੜੀ ਨੂੰ ਖੁੰਡੇ ਨਾਲ ਬੰਨ੍ਹ ਕੇ ਅੰਦਰ ਆ ਜਾਓ। ਅੰਦਰ ਜਦ ਗਏ ਤਾਂ ਕੀਰਤਨ ਹੋ ਰਹਿਆ ਸੀ। ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ 'ਤੇ ਮੱਥਾ ਰੱਖਿਆ। ਗੁਰੂ ਨਾਨਕ ਦੇਵ ਜੀ ਨੇ ਹੱਥੀਂ ਅਸੀਸ, ਮੱਥੇ ਹੱਥ ਰੱਖ ਦਿੱਤਾ। ਬਹੁਤ ਹੀ ਚਾਅ ਚੜ੍ਹਿਆ, ਖੁਸ਼ੀ ਮਿਲੀ। ਪਰ ਜਦ ਸਿਰ ਚੁੱਕਿਆ ਤੇ ਉਸੇ ਮਹਾਂਪੁਰਸ਼ ਨੂੰ ਸਾਹਮਣੇ ਡਿੱਠਾ ਜੋ ਘੋੜੀ ਦੀ ਲਗਾਮ ਪਕੜ ਲਿਆਏ ਸਨ ਤਾਂ ਝੇਂਪ ਗਏ। ਬੜੀ ਸ਼ਰਮਿੰਦਗੀ ਆਈ। ਇਹ ਅਵੱਸਥਾ ਦੇਖ ਕੇ ਗੁਰੂ ਨਾਨਕ ਦੇਵ ਜੀ ਨੇ ਉਸੇ ਸਮੇਂ ਪੁੱਛਿਆ : ਪੁਰਖਾ! ਨਾਂ ਕੀ ਏ ਤੇਰਾ? ਜਦ ਉੱਤਰ ਮਿਲਿਆ : 'ਲਹਿਣਾ!' ਤਾਂ ਗੁਰੂ ਨਾਨਕ ਦੇਵ ਜੀ ਨੇ ਝੇਂਪ ਮਿਟਾਂਦੇ ਕਿਹਾ :

ਲਹਿਣੇਦਾਰ ਘੋੜੀਆਂ 'ਤੇ ਹੀ ਚੜ੍ਹ ਕੇ ਆਉਂਦੇ ਹਨ। ਫਿਰ ਗੁਰੂ ਨਾਨਕ ਦੇਵ ਜੀ ਨੇ ਕਿਹਾ :

"ਲਹਿਣੇ ਤੈਂ ਲਹਿਣਾ। ਸੁਨ ਪੁਰਖਾ ਹਮ ਨੇ ਹੈ ਦੇਣਾ।"

ਉਧਰ ਕੀਰਤਨ ਸੁਣ ਕੇ ਮਨ ਟਿਕ ਗਿਆ। ਰਾਤ ਪੈ ਗਈ।[1] ਧਰਮਸਾਲ ਹੀ ਬਿਸਰਾਮ ਕੀਤਾ। ਰਾਤ ਨੂੰ ਸੁੱਤੇ ਹੀ ਸਨ ਕਿ ਸੁਪਨੇ ਵਿਚ ਕੀ ਡਿੱਠੋ ਨੇ ਕਿ ਜਿਸ ਦੇਵੀ ਦੇ ਦਰਸ਼ਨਾਂ ਨੂੰ ਜਾ ਰਹੇ ਹਾਂ, ਉਹ ਇਸ ਦੁਆਰੇ 'ਤੇ ਝਾੜੂ ਦੇ ਰਹੀ ਹੈ :

"ਗੁਰਦੁਆਰ ਠਾਂਢੀ ਅਸ਼ਟ ਭੁਜਿ,
ਸਹਿ ਸਿੰਘ ਬੀਰ ਅਭੇਵ ਕਾ।"

ਬੰਸਾਵਲੀਨਾਮੇ ਵਾਲੇ ਵੀ ਇਹ ਹੀ ਲਿਖਿਆ ਹੈ ਕਿ :

ਲਹਣੇ ਕੋ ਤਹਾਂ, ਦਰਸ਼ਨ ਦੇਵੀ ਕਾ ਭਇਆ।
ਲਹਣਾ ਜੀ ਰਹੇ, ਸਾਥ ਸੰਗ ਉਠ ਗਿਆ। ੨੩।

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ ਕਿ ਭਾਈ ਲਹਿਣਾ ਜੀ ਨੇ ਪੁੱਛਿਆ ਕਿ ਤੂੰ ਕੌਣ ਹੈਂ ਜੋ ਗੁਰੂ ਦਰ ਝਾੜੂ ਦੇ ਰਹੀ ਹੈਂ :

ਤਬ ਦੇਵੀ ਮੁੱਖ ਬਚਨ ਪ੍ਰਕਾਸੀ। ਗੁਰੂ ਨਾਨਕ ਕੀ ਮੈਂ ਹੌ ਦਾਸੀ।
ਜਿਹ ਦਰਸ਼ਨ ਚਾਲੈ ਤੁਮ ਸੋ ਮਮ ਇਹਾ ਬੁਹਾਰ। ੧੪੮।

ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਧੂੜ ਲੈਣ ਆਈ ਹਾਂ। ਇਸ ਤਰ੍ਹਾਂ ਜਨਮ ਸਫ਼ਲ ਹੁੰਦਾ ਹੈ।

ਇਹ ਇੰਞ ਹੋਇਆ ਜਿਵੇਂ ਕਾਂ ਤੱਕਦਾ ਹੀ ਰਹਿੰਦਾ ਹੈ ਤੇ ਕੋਇਲ ਦਾ ਬੱਚਾ ਕੋਕਲ ਬਾਣੀ ਸੁਣ ਆਪਣਿਆਂ ਨਾਲ ਜਾ ਰਲਦਾ ਹੈ, ਜਾਂ ਮੁਰਗ਼ੀ ਕੁੜ-ਕੁੜ ਕਰਦੀ ਹੀ ਰਹਿੰਦੀ ਹੈ ਤੇ ਬਤਖ਼ ਦਾ ਬੱਚਾ ਤਾਰੀਆਂ ਤਰਦਾ ਨਦੀ ਪਾਰ ਕਰ ਜਾਂਦਾ ਹੈ।[2]

ਮੂੰਹ ਹਨ੍ਹੇਰੇ ਹੀ ਉੱਠ ਕੇ ਸਾਥ ਪਾਸ ਪੁੱਜੇ ਤੇ ਸਭ ਨੂੰ ਕਿਹਾ ਕਿ ਉਹ ਹੁਣ ਸਾਥ ਨਾਲ ਨਹੀਂ ਜਾ ਸਕਣਗੇ। ਜਿਸ ਦੇਵੀ ਦੇ ਦਰਸ਼ਨਾਂ ਲਈ ਅਸੀਂ ਜਾਂਦੇ ਹਾਂ, ਉਸ ਨੂੰ

---

1. ਇਸ ਪਹਿਲੀ ਮਿਲਣੀ ਨੂੰ ਭੱਟ ਕਲ੍ਹਸਾਰ ਨੇ ਗੁਰੂ ਗਰੰਥ ਸਾਹਿਬ ਵਿਚ ਬਹੁਤ ਹੀ ਖ਼ੂਬਸੂਰਤ ਚਿਤ੍ਰਿਆ ਹੈ। ਭੱਟ ਕਲ੍ਹ ਦਾ ਕਹਿਣਾ ਹੈ ਕਿ ਧੰਨ ਹਨ ਸਤਿਗੁਰੂ ਨਾਨਕ ਦੇਵ ਜੀ ਜਿਨ੍ਹਾਂ ਗੁਰੂ ਅੰਗਦ ਦੇਵ ਜੀ ਦੇ ਮੱਥੇ 'ਤੇ ਆਪਣਾ ਪਾਵਨ ਹੱਥ ਰੱਖਿਆ ਅਤੇ ਹੱਥ ਰੱਖਦੇ ਸਾਰ ਹੀ ਹਿਰਦੇ ਵਿਚ ਨਾਮ ਅੰਮ੍ਰਿਤ ਦੀ ਛਹਿਬਰ ਲੱਗ ਪਈ।
   "ਸਤਿਗੁਰੂ ਧੰਨੁ ਨਾਨਕ, ਮਸਤਕਿ ਤੁਮ, ਧਰਿਓ ਜਿਨਿ ਹਥੋ॥
   ਤ ਧਰਿਓ ਮਸਤਕਿ ਹਥੁ ਸਹਜਿ, ਅਮਿਉ ਵੁਠਉ ਛਜਿ॥"
   ਸੁਰ ਨਰ ਗਣ ਮੁਨਿ ਬੋਹਿਯ ਅਗਾਜਿ॥
   ਗੁਰੂ ਅੰਗਦ ਦੇਵ ਜੀ ਦਾ ਮਨ ਟਿਕ ਗਿਆ। ਭਟਕਣਾ ਮੁੱਕ ਗਈ। ਉਹ ਪੰਜੇ ਜੋ ਵੱਸ ਨਹੀਂ ਹੁੰਦੇ ਸਨ ਉਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਨੇ ਇਕ ਥਾਂ ਇਕੱਠਾ ਕਾਬੂ ਕਰ ਲਿਆ। 'ਧਾਵਤ ਲੀਓ ਬਰਜਿ।
   ਪੰਚ ਭੂਤ ਏਕ ਘਰ ਰਾਖਿ ਲੈ ਸਮਜਿ।'
2. ਸੁਤ ਕੋਕਲਾ ਜਿਮ ਬੈਨ ਸੁਨਿ, ਤਜਿ ਕਾਕ ਪਿਕ ਦਿਸ ਜਾਇ ਹੈ।
   ਗਤਿ ਭਈ ਮੁਰਗੀ ਬਤਕ ਕੇ ਸੁਤ ਵਾਰ ਵਾਰ ਤਟਾਇ ਹੈ। ੨੩।
   —ਸ੍ਰੀ ਗੁਰੂ ਪੰਥ ਪ੍ਰਕਾਸ਼, ਕ੍ਰਿਤ ਗਿ. ਗਿਆਨ ਸਿੰਘ।

ਤਾਂ ਇਥੇ ਸੇਵਾ ਕਰਦਿਆਂ ਡਿੱਠਾ ਹੈ। ਅਤਿ ਉੱਚਾ ਗੁਰੂ ਨਾਨਕ ਦਾ ਦਰਬਾਰ ਹੈ। ਸਾਥ ਨੇ ਗੁੱਸਾ ਮਨਾਇਆ, ਜਲੀਆਂ-ਕਟੀਆਂ ਵੀ ਸੁਣਾਈਆਂ। ਦੇਵੀ ਦੇ ਸਰਾਪ ਦੇ ਡਰ ਵੀ ਦਿੱਤੇ ਪਰ ਆਪ ਜੀ ਨੇ ਕਿਹਾ : **ਜਦ ਮੰਜ਼ਲ ਮਿਲ ਜਾਏ ਤਾਂ ਰਾਹੀ ਫਿਰ ਭਟਕਦੇ ਨਹੀਂ।**

ਚਾਰ ਦਿਨ ਕਰਤਾਰਪੁਰ ਸੰਗਤ ਦਾ ਰਸ ਮਾਣਦੇ ਰਹੇ ਤੇ ਫਿਰ ਪਿੰਡ ਨੂੰ ਮੁੜੇ।

### ਬੀਬੀ ਅਮਰੋ ਦੀ ਕੁੜਮਾਈ

ਕਰਤਾਰਪੁਰ ਹੀ ਬਾਬਾ ਲਹਿਣਾ ਜੀ ਨੇ ਮਨ ਬਣਾ ਲਿਆ ਸੀ ਕਿ ਹੁਣ ਤਾਂ ਘਰ ਚਲਦੇ ਹਾਂ ਤੇ ਉਥੋਂ ਫਿਰ ਸੇਵਕੀ ਭਾਓ ਹੋ ਕਰ ਆਵਾਂਗੇ।

ਘਰ ਪੁੱਜ ਕੇ ਪਹਿਲਾਂ ਤਾਂ ਖਿਲਾਰੇ ਨੂੰ ਘੱਟ ਕੀਤਾ ਤੇ ਕੰਮ ਕਾਜ ਨੂੰ ਸਮੇਟਣ ਲੱਗ ਪਏ। ਵੱਡੇ ਪੁੱਤਰ ਦਾਸ ਨੂੰ ਹੱਟੀ 'ਤੇ ਬਿਠਾਇਆ ਤੇ ਭਰੋਸੇ ਵਾਲਿਆਂ ਨੌਕਰਾਂ ਨੂੰ ਸ਼ਾਹੂਕਾਰੇ ਦੀ ਸੌਂਪਣੀ ਕੀਤੀ। ਆਪਣੇ ਭਣੇਵੇਂ ਨੂੰ ਲੈਣ-ਦੇਣ ਦੱਸ ਦਿੱਤਾ। ਬੀਬੀ ਅਮਰੋ ਜੀ ਵੀ ਸਿਆਣੀ ਉਮਰ ਦੇ ਹੋ ਗਏ ਸਨ। ਰਿਸ਼ਤੇ ਆਉਣ ਲੱਗ ਪਏ ਸਨ। ਆਪ ਜੀ ਨੇ ਬੱਚੀ ਦੀ ਕੁੜਮਾਈ ਬਾਸਰਕੇ, ਜਿੱਥੇ ਗੁਰੂ ਅਮਰਦਾਸ ਜੀ ਦਾ ਪ੍ਰਕਾਸ਼ ਹੋਇਆ ਸੀ (ਗੁਰੂ) ਅਮਰਦਾਸ ਜੀ ਦੇ ਹੀ ਸਭ ਤੋਂ ਛੋਟੇ ਭਰਾ ਭਾਈ ਮਾਣਕ ਚੰਦ ਦੇ ਪੁੱਤਰ ਬਾਬਾ ਜਸੂ ਨਾਲ ਕਰ ਦਿੱਤੀ।

ਇਹ ਯਾਦ ਰਹੇ ਕਿ ਜਸੂ ਦੇ ਦਾਦਾ ਬਾਬਾ ਤੇਜ ਭਾਨ ਜੀ ਵੀ ਇਕ ਉੱਘੇ ਵਪਾਰੀ ਸਨ ਤੇ ਉਨ੍ਹਾਂ ਦੀ ਸੋਭਾ ਨੇੜੇ-ਤੇੜੇ ਫੈਲੀ ਹੋਈ ਸੀ। ਉਹ ਵੀ ਧੀਰਜ, ਧਰਮ ਤੇ ਭਗਤੀ ਦੀ ਮੂਰਤ ਸਨ। ਉਨ੍ਹਾਂ ਦੇ ਚਾਰ ਬੇਟੇ ਗੁਰੂ ਅਮਰ ਦਾਸ ਜੀ, ਭਾਈ ਈਸ਼ਰ ਦਾਸ ਜੀ ਜਿਨ੍ਹਾਂ ਦੇ ਸਪੁੱਤਰ ਭਾਈ ਗੁਰਦਾਸ ਜੀ ਸਨ, ਬਾਬਾ ਖੇਮ ਰਾਇ ਤੇ ਬਾਬਾ ਮਾਣਕ ਚੰਦ ਆਗਿਆਕਾਰ ਤੇ ਭਗਤੀ ਭਾਵ ਵਾਲੇ ਸਨ।

ਬੰਸਾਵਲੀਨਾਮੇ ਦੀ ਇਸ ਸਤਰ ਤੋਂ ਕਿ ਬੀਬੀ ਅਮਰੋ ਜੀ ਨੂੰ ਬਹੁਤ ਬਾਣੀ ਕੰਠ ਸੀ ਅਤੇ ਖ਼ਾਸ ਕਰ 'ਜਪੁ ਓਂਕਾਰ, ਸਿੱਧ ਗੋਸਠ ਕੰਠ ਕੀਤੀ' ਤੋਂ ਪ੍ਰਗਟ ਹੁੰਦਾ ਹੈ ਕਿ ਬਾਬਾ ਲਹਿਣਾ ਜੀ ਜਦ ਕਰਤਾਰਪੁਰ ਚਲੇ ਗਏ ਸਨ ਤਾਂ ਉੱਥੋਂ ਆਉਂਦੇ ਰਹਿੰਦੇ ਸਨ ਤੇ ਜਦ ਘਰ ਟਿਕਦੇ ਤਾਂ ਬੱਚੇ ਤੇ ਖ਼ਾਸ ਕਰ ਬੱਚੀਆਂ ਨੂੰ ਬਾਣੀ ਕੰਠ ਕਰਾਉਣ 'ਤੇ ਜ਼ੋਰ ਦੇਂਦੇ। ਇਤਨੀਆਂ ਬਾਣੀਆਂ ਦਾ ਯਾਦ ਕਰਨਾ ਤੇ ਕਰਾਉਣਾ ਕੋਈ ਸਹਿਲਾ ਕੰਮ ਨਹੀਂ ਸੀ। ਇਕ ਲਗਨ ਦੀ ਲੋੜ ਸੀ। ਆਪ ਜੀ ਨੂੰ ਵੀ ਬਾਣੀ ਰਾਹੀਂ ਹੀ ਗੁਰ ਦਰਸ ਦੀ ਤਾਂਘ ਉੱਠੀ ਸੀ, ਸੋ ਇਸ ਲਈ ਵੀ ਆਪ ਬਾਣੀ ਕੰਠ ਕਰਨ 'ਤੇ ਜ਼ੋਰ ਦੇਂਦੇ ਸਨ। ਫਿਰ ਏਸੇ ਬੀਬੀ ਅਮਰੋ ਕੋਲੋਂ ਬਾਣੀ ਸੁਣ ਕੇ ਹੀ ਬਾਬਾ ਅਮਰ ਦਾਸ ਜੀ ਗੁਰੂ ਚਰਨਾਂ ਦੇ ਭੌਰੇ ਬਣੇ ਸਨ। ਬੀਬੀ ਅਮਰੋ ਜੀ ਦੀ ਸ਼ਾਦੀ ਸੰਨ 1538 ਨੂੰ ਹੋਈ ਸੀ।

### ਕਰਤਾਰਪੁਰ ਜਾਣ ਦਾ ਨਿਰਣਾ

ਆਪ ਜੀ ਦੀ ਅਵੱਸਥਾ ਐਸੀ ਹੋ ਗਈ ਕਿ ਆਪ ਜੀ ਨੂੰ ਖਾਣਾ, ਪੀਣਾ, ਪਹਿਨਣਾ ਵੀ ਚੰਗਾ ਨਾ ਲੱਗਦਾ। ਮਾਇਆ ਦੀ ਖਿੱਚ ਤੇ ਵਰਤਣ ਵੀ ਘਟ ਗਈ। ਘਰ ਦਾ

ਹੁਣ ਮੋਹ ਵੀ ਟੁੱਟਦਾ ਜਾਪਿਆ ਅਤੇ ਫ਼ੈਸਲਾ ਕਰ ਲਿਆ ਕਿ ਹੁਣ ਉਸੇ ਪਾਸੇ ਚੱਲੀਏ ਜਿਸ ਨੇ ਮਨ ਦਾ ਟਿਕਾਅ ਦਿੱਤਾ ਹੈ। ਰਿਸ਼ਤੇਦਾਰਾਂ, ਸੰਗੀਆਂ ਤੇ ਸਹੁਰਿਆਂ ਨੇ ਬੜੇ ਜਤਨ ਕੀਤੇ। ਮਾਤਾ ਖੀਵੀ ਨੂੰ ਵੀ ਚੁੱਕ-ਚੁਕਾ ਕੀਤਾ ਕਿ ਤੇਰਾ ਪਤੀ ਤਪੇ ਨਾਨਕ ਪਿੱਛੇ ਲੱਗ ਸਾਧੂ ਹੋਣ ਲੱਗਾ ਹੈ। ਮਾਤਾ ਜੀ ਨੇ ਲੋਕਾਂ ਦੀਆਂ ਸਾਰੀਆਂ ਗੱਲਾਂ ਇੰਨ-ਬਿੰਨ ਆ ਦੱਸੀਆਂ ਤੇ ਕਿਹਾ : 'ਬਾਹਰ ਨਾ ਜਾਓ, ਘਰ ਹੀ ਟਿਕੋ। ਇਥੇ ਹੀ ਜੋਗ ਕਮਾਓ। ਜਿਵੇਂ ਤੁਸੀਂ ਆਖੋਗੇ ਮੈਂ ਉਸੇ ਤਰ੍ਹਾਂ ਕਰਾਂਗੀ। ਤੁਹਾਡੇ ਤਪਾਂ ਵਿਚਕਾਰ ਰੋੜਾ ਨਾ ਅਟਕਾਵਾਂਗੀ।' ਭਾਈ ਲਹਿਣਾ ਜੀ ਨੇ ਜੋ ਚਾਰ ਦਿਨ ਕਰਤਾਰਪੁਰ ਰਹਿ ਗੁਰੂ ਘਰ ਦੀ ਮਰਯਾਦਾ ਤੱਕ ਆਏ ਸਨ, ਮਾਤਾ ਖੀਵੀ ਜੀ ਨੂੰ ਸਮਝਾਂਦੇ ਕਿਹਾ : 'ਤੁਹਾਨੂੰ ਕਿਸੇ ਗ਼ਲਤ ਆਖਿਆ ਹੈ। ਇਹ ਕੀ ਜਾਣਨ ਆਤਮ ਰਸ ਨੂੰ ? ਜਿਸ ਪਾਸ ਮੈਂ ਚੱਲਿਆ ਹਾਂ ਉਹ ਕੋਈ ਜੋਗੀ-ਜੰਗਮ, ਸੰਨਿਆਸੀ ਸਰੇਵੜਾ ਨਹੀਂ। ਉਸ ਨੇ ਤਾਂ ਸਗੋਂ ਗ੍ਰਹਿਸਤ ਵਿਚ ਉਦਾਸੀ ਦਾ ਰਾਹ ਦਿਖਾਇਆ ਹੈ। ਪ੍ਰੇਮ ਹੱਥ ਵਿਕਿਆ ਹਾਂ।' ਮਾਤਾ ਖੀਵੀ ਜੀ ਨੇ ਖ਼ੁਸ਼ੀ ਨਾਲ ਟੋਰਿਆ। ਘਰੋਂ ਟੁਰਨ ਵੇਲੇ ਇਕ ਲੂਣ ਦੀ ਖਿਟੀ ਤੇ ਇਕ ਚਟਾਈ ਆਪ ਜੀ ਨੇ ਲੈ ਲਈ। ਖਿਟੀ ਸਿਰ 'ਤੇ ਚੁੱਕ ਲਈ ਤੇ ਚਟਾਈ ਕੱਛੇ ਮਾਰ ਲਈ। ਨੌਕਰਾਂ ਕਿਹਾ ਵੀ ਉਹ ਸਭ ਸਾਮਾਨ ਕਰਤਾਰਪੁਰ ਪਹੁੰਚਾ ਆਉਂਦੇ ਹਨ ਪਰ ਆਪ ਜੀ ਨੇ ਕਿਹਾ : 'ਭਲੇ ਲੋਕੋ। ਜਦ ਕਿਸੇ ਨੂੰ ਜੰਗਲ ਵਿਚੋਂ ਖ਼ਜ਼ਾਨਾ ਮਿਲ ਜਾਏ ਤਾਂ ਦੂਜੇ ਨੂੰ ਕੋਈ ਸ਼ਰੀਕ ਨਹੀਂ ਕਰਦਾ।' ਲੂਣ ਦੀ ਖਿਟੀ ਸਿਰ ਚੁੱਕ ਲੈ ਜਾਣ ਦਾ ਭਾਵ ਸੀ ਕਿ ਹੁਣ ਕੋਈ ਸਵਾਸ ਵੀ ਹਰਾਮ ਨਹੀਂ ਕਰਾਂਗਾ ਤੇ ਦੂਜੇ ਲੂਣ ਦੀ ਖਿਟੀ ਸ਼ੁਹ ਸਾਗਰ ਦਾ ਕੀ ਅਥਾਹ ਪਾ ਸਕਦੀ ਹੈ ? ਜੇ ਲੂਣ ਦੀ ਖਿਟੀ ਨੂੰ ਸਾਗਰ ਵਿਚ ਸੁੱਟਿਆ ਜਾਏ ਤਾਂ ਉਹ ਵਿਚਾਰੀ ਆਪ ਤਾਂ ਖੁਰ ਜਾਏਗੀ, ਹਾਥ ਕੀ ਲੈ ਸਕੇਗੀ ? ਬੇਅੰਤ ਹੈ ਗੁਰੂ :

**ਗਈ ਪੁਤਰੀ ਲੂਣ ਕੀ,**
**ਥਾਹ ਸਿੰਧ ਕੀ ਲੈਣ।**

ਚਟਾਈ ਇਹ ਦਰਸਾ ਰਹੀ ਸੀ ਕਿ ਜੀਵਨ ਅਰਪਣ ਹੈ ਤੇ ਸੇਵਾ ਲਈ ਹਾਜ਼ਰ ਹੈ।

●

2

# ਪਏ ਕਬੂਲੁ ਖਸੰਮ ਨਾਲਿ

ਕਰਤਾਰਪੁਰ

ਮੁਨਸ਼ੀ ਸੁਜਾਨ ਰਾਇ ਭੰਡਾਰੀ ਨੇ ਆਪਣੀ ਮਸ਼ਹੂਰ ਕਿਤਾਬ 'ਖ਼ੁਲਾਸਤੁਤ ਤਵਾਰੀਖ਼' ਜੋ 1695 ਦੇ ਕਰੀਬ ਲਿਖੀ ਗਈ, ਵਿਚ ਗੁਰੂ ਨਾਨਕ ਦੇਵ ਜੀ ਬਾਰੇ ਆਰੰਭ ਵਿਚ ਇੰਝ ਲਿਖਿਆ ਕਿ 'ਬਾਬਾ ਨਾਨਕ ਸਤਿਮਾਰਗ ਦੇ ਪਾਂਧੀਆਂ ਦੇ ਮੋਹਰੀ, ਪਾਕ-ਦਿਲੀ ਦੀ ਜਾਗਦੀ ਜੋਤ, ਰੱਬੀ ਨੂਰ ਦੇ ਚਮਤਕਾਰਾਂ ਦੇ ਚਾਨਣ ਮੁਨਾਰੇ ਅਤੇ ਅਪਾਰ ਗੁੱਝੇ ਭੇਦਾਂ ਦੇ ਪ੍ਰਤੱਖ ਪ੍ਰਮਾਣ ਹਨ।'

"ਜੱਗ ਨੂੰ ਜੀਵਨ ਜਾਚ ਸਿਖਲਾ ਆਪ ਇਲਾਕਾ ਬਟਾਲਾ ਦੇ ਪਿੰਡਾਂ ਵਿਚੋਂ, ਇਕ ਥਾਂ ਰਾਵੀ ਦਰਿਆ ਕਿਨਾਰੇ ਟਿਕ ਗਏ। ਬ੍ਰਹਮ ਗਿਆਨ ਦੇ ਅਸਰ ਭਰੇ ਬਚਨ ਬਿਲਾਸ ਸਦਕੇ, ਆਪ ਜੀ ਦੀਆਂ ਧੁੰਮਾਂ ਪੈ ਗਈਆਂ ਅਤੇ ਦੇਸ-ਦੇਸਾਂਤਰਾਂ ਤੋਂ ਲੋਕੀਂ ਆ ਕੇ ਉਨ੍ਹਾਂ ਦੇ ਸਿੱਖ ਬਣਨ ਲੱਗੇ।"

ਰਾਵੀ ਦੇ ਕਿਨਾਰੇ ਜਿਸ ਪਿੰਡ ਦਾ ਜ਼ਿਕਰ ਸੁਜਾਨ ਰਾਏ ਨੇ ਕੀਤਾ ਹੈ ਉਹ ਕਰਤਾਰਪੁਰ ਹੈ ਅਤੇ ਹੁਣ ਪਾਕਿਸਤਾਨ ਵਿਚ ਹੈ ਜਿਸ ਦੀ ਤਹਿਸੀਲ ਸ਼ੱਕਰਗੜ੍ਹ ਹੈ।

ਇਸ ਨਗਰ ਨੂੰ ਵਸਾਉਣ ਦਾ ਖ਼ਿਆਲ ਗੁਰੂ ਨਾਨਕ ਦੇਵ ਜੀ ਨੂੰ ਪਹਿਲੀ ਉਦਾਸੀ ਉਪਰੰਤ ਹੀ ਆਇਆ ਸੀ। ਉਹ ਜਾਣਦੇ ਸਨ ਕਿ ਪ੍ਰਚਾਰੇ ਖ਼ਿਆਲ ਤੇ ਖਿਲੇਰੇ ਬੀਜਾਂ ਨੂੰ ਅਮਲੀ ਸ਼ਕਲ ਦੇਣ ਲਈ ਇਕ ਐਸੀ ਥਾਂ ਦੀ ਜ਼ਰੂਰਤ ਹੈ ਜਿੱਥੇ ਜੋ ਕਹਿਆ ਗਿਆ ਹੈ ਉਹ ਕਰ ਵੀ ਦਿਖਾਇਆ ਜਾਏ। ਉਹ ਪੰਜਾਬ ਦੀ ਧੁੰਨੀ ਤੋਂ ਕੁਝ ਹਟਵਾਂ ਵੀ ਹੋਵੇ ਤੇ ਰੋਜ਼ ਹੁੰਦੀ ਜੁਗ ਗਰਦੀ ਦਾ ਪ੍ਰਭਾਵ ਵੀ ਛੇਤੀ ਨਾ ਕਬੂਲੇ। ਉਨ੍ਹਾਂ ਇਸ ਲਈ ਰਾਵੀ ਦਾ ਕਿਨਾਰਾ ਅਤੇ ਥਾਂ ਚੁਣਿਆ ਸੀ। ਇਹ ਸਾਰਾ ਇਲਾਕਾ ਦੱਬਿਆ ਪਛੜਿਆ ਵੀ ਸੀ ਅਤੇ ਕਲਾਨੌਰ ਦੇ ਪਰਗਨੇ ਵਿਚ ਪੈਂਦਾ ਸੀ।

ਇਸ ਨਗਰ ਦੇ ਵਸਾਉਣ ਵੇਲੇ ਜੋ ਮੁੱਢਲੀਆਂ ਮੁਸ਼ਕਲਾਂ ਆਈਆਂ ਉਨ੍ਹਾਂ ਦਾ ਕੁਝ ਕੁ ਵਰਣਨ ਸਾਡੇ ਇਤਿਹਾਸਕਾਰਾਂ ਨੇ ਕੀਤਾ ਹੈ। ਮਹਿਮਾ ਪ੍ਰਕਾਸ਼ ਵਾਰਤਕ ਨੇ ਲਿਖਿਆ ਹੈ ਕਿ ਇਕ ਕਰੋੜੀਏ ਨੇ ਜਦ ਸੁਣਿਆ ਕਿ ਉੱਥੇ ਡੇਰਾ ਗੁਰੂ ਨਾਨਕ ਕਾ ਲਾਗਾ ਹੈ ਤੇ ਉਹ ਲੋਕਾਂ ਨੂੰ 'ਬਦਰਾਹ' ਕਰਦਾ ਫਿਰਦਾ ਹੈ, ਨਗਰ ਉਜਾੜਨ ਲਈ

ਵੀ ਆਇਆ। ਰਾਹ ਆਉਂਦਿਆਂ ਹੀ ਘੋੜਾ ਉਲਟ ਪਿਆ ਤੇ ਉਹ ਹੇਠਾਂ ਗਿਰਿਆ। ਬੜੀਆਂ ਚੋਟਾਂ ਆਈਆਂ। ਲੋਕਾਂ ਕਿਹਾ ਕਿ ਮੁਆਫੀ ਮੰਗ ਲੈ ਪਰ ਉਹ ਜ਼ਿਦ ਕਰ ਜਦ ਫਿਰ ਆਇਆ ਤਾਂ ਕੁਝ ਦਿੱਸੇ ਹੀ ਨਾਂਹ। ਅੰਨ੍ਹਾ ਹੋਇ ਗਿਆ। ਕਰੋੜੀਆ ਹੁਣ ਹੋਰ ਕੋਈ ਰਾਹ ਨਾ ਦੇਖ ਚਰਨਾਂ 'ਤੇ ਡਿੱਗਾ ਤੇ ਸੌ ਬਿਘੇ ਹੋਰ ਜ਼ਮੀਨ ਭੇਟ ਕੀਤੀ। ਗੁਰੂ ਨਾਨਕ ਦੇਵ ਜੀ ਨੇ ਧਰਮਸਾਲਾ ਬੱਧੀ ਤੇ ਖੇਤੀ ਦਾ ਕੰਮ ਵੀ ਆਰੰਭ ਕਰ ਦਿੱਤਾ। ਮਰਦਾਨਾ ਜੀ ਗੁਜ਼ਰ ਗਏ ਸਨ ਸੋ ਹੁਣ ਕੀਰਤਨ ਉਸ ਦਾ ਪੁੱਤਰ ਰਾਜਾਦਾ ਕਰਦਾ ਸੀ। ਪਿੱਛੋਂ ਬਲਵੰਡ ਜੀ ਵੀ ਆ ਗਏ ਸਨ ਅਤੇ ਉਹ ਵੀ ਕੀਰਤਨ ਕਰਦੇ।[1]

ਭਾਵੇਂ ਕਰੋੜੀ ਮੱਲ ਅਤੇ ਸਿੱਖਾਂ ਨੇ ਨਗਰ ਦਾ ਨਾਂ ਉਨ੍ਹਾਂ ਦੀ ਜਾਤ 'ਤੇ ਰੱਖਣਾ ਚਾਹਿਆ, ਪਰ ਆਪ ਜੀ ਨੇ 'ਕਰਤਾਰਪੁਰ ਨਾਮ ਚੱਕ ਕਾ ਧਰਾ।' ਇਸ ਨਗਰ ਦੀ ਉਸਾਰੀ ਵਿਚ ਭਾਈ ਅਜਿੱਤਾ ਰੰਧਾਵਾ, ਬਾਬਾ ਬੁੱਢਾ ਜੀ ਅਤੇ ਭਾਈ ਦੋਦਾ ਜੀ ਦੀ ਸੇਵਾ ਉੱਘੀ ਸੀ।

ਨਗਰ ਵਿਚ ਸਫ਼ਾਈ ਦਾ ਖ਼ਿਆਲ ਇਤਨਾ ਰੱਖਿਆ ਜਾਂਦਾ ਸੀ ਕਿ ਇਕ ਵਾਰੀ ਜਦ ਕਿਸੇ ਨੇ ਵੱਡੀ ਸਾਰੀ ਰਕਮ ਭੇਟਾ ਚੜ੍ਹਾਈ ਤਾਂ ਦੂਜੇ ਕੋਲੋਂ ਆਖਿਆ ਕਿ ਇਸ ਸ਼ਖ਼ਸ ਨੇ ਅਯੋਗ ਤਰੀਕੇ ਨਾਲ ਕਮਾਏ ਧਨ ਤੋਂ ਇਹ ਰਕਮ ਦਿੱਤੀ ਹੈ ਤਾਂ ਮਹਾਰਾਜ ਜੀ ਨੇ ਇਹ ਸਾਰੀ ਮਾਯਾ ਮਹੀਪਤ ਦੇ ਲਿਖੇ ਅਨੁਸਾਰ ਸੋਧ ਖਾਨਿਆਂ (ਪਾਖ਼ਾਨਿਆਂ) 'ਤੇ ਲਗਵਾ ਦਿੱਤੀ। ਇਹ ਨਗਰ ਹਰ ਪੱਖੋਂ ਇਕ ਅਦੁੱਤੀ ਸ਼ਹਿਰ ਸੀ।

ਗੁਰੂ ਨਾਨਕ ਦੇਵ ਜੀ ਨੇ ਉਦਾਸੀ ਵਾਲੇ ਸਾਰੇ ਕੱਪੜੇ ਉਤਾਰ ਦਿੱਤੇ ਸਨ ਅਤੇ ਆਮ ਗ੍ਰਿਹਸਤੀਆਂ ਦੇ ਪਹਿਰਾਵੇ ਵਿਚ ਹੀ ਵਿਚਰਦੇ ਸਨ। ਇਸ ਪੋਸ਼ਾਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਝਾਲ ਝੱਲੀ ਨਹੀਂ ਸੀ ਜਾਂਦੀ। ਆਪ ਜੀ ਦੀ ਸੋਭਾ ਦੀ ਗੁੱਡੀ ਅਕਾਸ਼ਾਂ 'ਤੇ ਚੜ੍ਹੀ ਹੋਈ ਸੀ। ਜੋ ਵੀ ਆਉਂਦਾ, 'ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ' ਕਰਦੇ ਜਾਂਦਾ। ਕਵੀ ਸੰਤੋਖ ਜੀ ਦੇ ਸ਼ਬਦਾਂ ਵਿਚ :

**ਕਰਤਾਰਪੁਰ ਵਿਚ ਹੁੰਦੀ ਅਨੋਖੀ ਖੇਡ**

ਭੇਖ ਫਕੀਰੀ ਤਜਥੋ ਸਰੀਰਾ।
ਸੰਸਾਰੀ ਪਹਰਹਿ ਚੀਰਾ।
ਕ੍ਰਿਸ਼ੀ ਕਰਾਵਨ ਲਗੇ ਬਿਸਾਲਾ।
ਦੇਗ ਚਲਾਵਹਿ ਪਰਮ ਕਿਰਪਾਲਾ।

ਆਪ ਜੀ ਦਾ ਨੇਮ ਇਸ ਤਰ੍ਹਾਂ ਦਾ ਸੀ ਕਿ ਡੇਢ ਪਹਿਰ ਰਾਤ ਰਹਿੰਦੀ ਉੱਠਦੇ। ਇਸ਼ਨਾਨ ਕਰਦੇ ਤੇ ਸੰਗਤਾਂ ਵੀ ਇਸ਼ਨਾਨ ਕਰ ਧਰਮਸਾਲ ਜੁੜ ਜਾਂਦੀਆਂ। ਜਪੁਜੀ ਦੇ ਪਾਠ ਉਪਰੰਤ ਆਸਾ ਦੀ ਵਾਰ ਦੇ ਕੀਰਤਨ ਹੁੰਦੇ। ਦਿਨ ਚੜ੍ਹੇ ਤਕ ਗੁਰਬਾਣੀ ਦਾ ਕੀਰਤਨ ਹੁੰਦਾ। ਸ਼ਬਦ ਦੀ ਕਥਾ ਵੀ ਉੱਥੇ ਹੋ ਜਾਂਦੀ। ਫਿਰ ਸਭ ਰਲ ਕੇ 'ਗਗਨ

---

1. ਬਲਵੰਡ ਮਰਾਸੀ ਜੰਗਲ ਸੋ ਆਇਆ।
ਸਦ ਕਰੇ ਭਜਨ ਸਤਿਗੁਰ ਮਨ ਭਾਇਆ।

ਮਹਿ ਥਾਲ ਰਵਿ ਚੰਦ ਦੀਪਕ ਬਨੇ' ਦਾ ਸ਼ਬਦ ਪੜ੍ਹਦੇ। ਇਸ ਸ਼ਬਦ ਦੇ ਪੜ੍ਹਾਏ ਜਾਣ ਤੋਂ ਹੀ ਪਤਾ ਲੱਗਦਾ ਹੈ ਕਿ ਗੁਰੂ ਜੀ ਸਿੱਖਾਂ ਵਿਚ ਕਿਤਨੀ ਚੌੜੀ ਦ੍ਰਿਸ਼ਟੀ ਭਰੀ ਹੋਈ ਦੇਖਣਾ ਚਾਹੁੰਦੇ ਸਨ! ਇਹ ਇਕ ਪ੍ਰਕਾਰ ਦਾ ਬ੍ਰਹਮੰਡ ਗਾਇਨ (ਕਾਸਮਕ ਐਂਥਮ) ਸੀ। ਸਵੇਰ ਦਾ ਨਾਸ਼ਤਾ ਪਾ ਕੇ ਸਭ ਕਿਰਤ ਵਿਚ ਜੁਟ ਜਾਂਦੇ। ਗੁਰੂ ਜੀ ਵੀ ਖੇਤਾਂ ਨੂੰ ਚਲੇ ਜਾਂਦੇ। ਤੀਸਰੇ ਪਹਿਰ ਫਿਰ ਸ਼ਬਦ ਕੀਰਤਨ ਹੁੰਦਾ ਤੇ ਸ਼ਬਦ ਦੀ ਚਰਚਾ ਹੁੰਦੀ। ਵਹਿਮਾਂ-ਭਰਮਾਂ, ਕੁਰੀਤੀਆਂ ਤੇ ਕੁਹਝੇ ਰਿਵਾਜਾਂ ਤੋਂ ਜਗਿਆਸੂਆਂ ਨੂੰ ਗੁਰੂ ਜੀ ਵਰਜਦੇ। ਨਵੀਂ ਰੌਸ਼ਨੀ ਮਿਲਦੀ। ਅਥਰਬਣ (ਜਾਦੂ, ਟੂਣੇ, ਮੰਤਰਾਂ, ਹਵਨਾਂ, ਪੂਜਾ, ਪਖੰਡਾਂ) ਦਾ ਭਾਰ ਜੋ ਪ੍ਰੋਹਿਤਾਂ ਨੇ ਮਨੁੱਖਤਾ 'ਤੇ ਪਾਇਆ ਹੋਇਆ ਸੀ ਉਸ ਨੂੰ ਉਤਾਰ ਪਰ੍ਹਾਂ ਸੁੱਟਿਆ ਜਾਂਦਾ। ਮਨੁੱਖ ਹੌਲਾ ਫੁੱਲ ਹੋ ਕੇ ਪਰਤਦਾ। ਅਥਰਬਣ ਵੇਦ ਜਾਦੂ-ਟੂਣਿਆਂ ਤੇ ਸੁਖਨਾਂ ਲੈਣ-ਦੇਣ ਦੇ ਮੰਤਰਾਂ ਨਾਲ ਭਰਿਆ ਹੋਇਆ ਹੈ। ਗੁਰਮੁਖ (ਗੁਰੂ ਨਾਨਕ) ਨੇ ਉਹ ਲਾਹ ਪਰ੍ਹਾਂ ਸੁੱਟ ਦਿੱਤਾ। ਕਿਸੇ ਵਿਚੋਲੇ, ਪ੍ਰੋਹਿਤ, ਮੌਲਾਣੇ ਦੀ ਲੋੜ ਨਹੀਂ ਸੀ ਰਹੀ। ਮਹਾਰਾਜ ਦਾ ਕਥਨ ਸੀ ਕਿ ਮਨੁੱਖ ਨੂੰ ਵਾਹਿਗੁਰੂ ਨੇ ਆਜ਼ਾਦ ਸੁਤੰਤਰ ਪੈਦਾ ਕੀਤਾ ਹੈ। ਇਹ ਆਪਣੇ ਪੈਰਾਂ ਵਿਚ ਮਣਾਂ ਮੂੰਹੀ ਬੇੜੀਆਂ ਪਾਈ ਫਿਰਦਾ ਹੈ। ਇਹ ਬੇੜੀਆਂ ਹਟ ਜਾਣਗੀਆਂ ਜਦ ਗੁਰੂ-ਸ਼ਬਦ ਦੇ ਲੜ ਲੱਗੇਗਾ :

**ਕੇਤੇ ਬੰਧਨ ਜੀਅ ਕੇ, ਗੁਰਮੁਖਿ ਮੋਖ ਦੁਆਰ ॥**
**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰਿ ॥**

ਸ਼ਾਮ ਨੂੰ ਫਿਰ ਸੋਦਰ ਆਰਤੀ ਦਾ ਪਾਠ ਹੁੰਦਾ। ਸਾਰੇ ਰਾਤ ਦਾ ਪ੍ਰਸ਼ਾਦ ਪਾਉਂਦੇ। ਇਕ ਪਹਿਰ ਰਾਤ ਜਦ ਗੁਜ਼ਰ ਜਾਂਦੀ ਤਾਂ ਸਾਰੇ ਸੋਹਿਲਾ ਦਾ ਪਾਠ ਕਰ ਕੇ ਬਿਸਰਾਮ ਕਰਦੇ।

ਭਾਈ ਗੁਰਦਾਸ ਜੀ ਨੇ ਇਸ ਸਾਰੀ ਮਰਯਾਦਾ ਤੇ ਨੇਮ ਨੂੰ ਇਕ ਪਉੜੀ ਵਿਚ ਸੰਖੇਪ ਜਿਹਾ ਲਿਖਿਆ ਹੈ ਅਤੇ ਉਸ ਦੀ ਖੁੱਲ੍ਹੀ ਵਿਆਖਿਆ ਮਹਿਮਾ ਪ੍ਰਕਾਸ਼ ਤੇ ਹੋਰ ਸਾਖੀਕਾਰਾਂ ਨੇ ਕੀਤੀ ਹੈ।

ਭਾਈ ਗੁਰਦਾਸ ਜੀ ਦੇ ਸ਼ਬਦ ਇਹ ਹਨ :

**ਬਾਣੀ ਮੁਖਹੁ ਉਚਾਰੀਐ, ਹੁਇ ਰੁਸਨਾਈ ਮਿਟੈ ਅੰਧਾਰਾ।**
**ਗਿਆਨੁ ਗੋਸਟਿ ਚਰਚਾ ਸਦਾ, ਅਨਹਦਿ ਸਬਦਿ ਉਠੇ ਧੁਨਕਾਰਾ।**
**ਸੋ ਦਰੁ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪੁ ਉਚਾਰਾ।**
**ਗੁਰਮੁਖਿ ਭਾਰਿ ਅਥਰਬਣਿ ਤਾਰਾ॥**

## ਕਰਤਾਰਪੁਰ ਵਿਚ ਅਨੇਕਾਂ ਵਿਚੋਂ ਕੁਝ

ਕਵੀ ਸੰਤੋਖ ਸਿੰਘ ਜੀ ਨੇ ਠੀਕ ਹੀ ਲਿਖਿਆ ਸੀ ਕਿ 'ਤਾਰੇ ਗਿਣੇ ਜਾਤ ਹੈਂ ਪਰ ਜੋ ਗੁਰੂ ਨਾਨਕ ਦੇਵ ਜੀ ਤੁਸਾਂ ਨੇ ਤਾਰੇ ਹਨ ਉਹ ਨਹੀਂ ਗਿਣੇ ਜਾ ਸਕਦੇ।'[1] ਸਾਰੇ ਜਗਤ ਨੂੰ ਤਾਰ ਅਤੇ ਨਾਮ-ਜਲ ਦਾ ਛੱਟਾ ਮਾਰ ਕਰਤਾਰਪੁਰ ਜਦ ਟਿਕ ਗਏ ਤਾਂ

1. ਤਾਰੇ ਗਿਣੇ ਜਾਤ ਹੈਂ। ਤਾਰੇ ਨਾ ਗਿਣੇ ਜਾਤ ਹੈਂ।

ਜਗਿਆਸੂ ਆਉਂਦੇ ਤੇ ਅਨੋਖੀ ਖੇਡ ਦੇਖ ਕੇ ਕੁਝ ਤਾਂ ਉਥੋਂ ਦੇ ਹੀ ਹੋ ਜਾਂਦੇ, ਕੁਝ ਆਪਣੇ ਇਲਾਕਿਆਂ ਨੂੰ ਮੁੜ ਜਾਂਦੇ। ਉਨ੍ਹਾਂ ਅਨੇਕਾਂ ਵਿਚ ਕੁਝ ਦਾ ਇਥੇ ਵਰਣਨ ਕਰਨ ਨਾਲ ਹੋਰ ਸਪੱਸ਼ਟ ਹੋ ਜਾਏਗਾ ਕਿ ਜੋ 'ਪਾਰਬ੍ਰਹਮ ਦਾ ਪੰਥ ਗੁਰੂ ਨਾਨਕ ਦੇਵ ਜੀ ਰਚ ਰਹੇ ਸਨ ਉਸ ਤੇ ਢੂੰਡਾਊ ਕਿਸ ਚਾਅ ਨਾਲ ਟੁਰਦੇ ਸਨ। ਭਾਈ ਗੁਰਦਾਸ ਜੀ ਨੇ ਵੀ ਕੁਝ ਦਾ ਜ਼ਿਕਰ ਕੀਤਾ ਹੈ।

ਇਕ **ਭਾਈ ਤਾਰੂ** ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ '**ਤੂੰ ਕੁਲ ਤਾਰੂ ਹੋਵੇਂਗਾ**।' ਉਹ ਪਰਉਪਕਾਰ ਦੀ ਮੂਰਤ ਹੀ ਬਣ ਗਿਆ। ਆਪਾ ਵਾਰੂ ਪ੍ਰਸਿੱਧ ਹੋਇਆ। ਕਿਸੇ ਦੀ ਤਕਲੀਫ਼ ਸੁਣ ਕੇ ਉਹ ਜਰ ਹੀ ਨਾਂਹ ਸਕਦੇ। ਜਤਨ ਕਰ ਦੂਰ ਕਰਦੇ।

**ਭਾਈ ਮੂਲਾ ਜੀ** ਦਰਸ਼ਨ ਕਰ ਦਾਸਾਂ ਦੇ ਦਾਸ ਹੋ ਗਏ। ਗੁਰੂ ਦਾ ਨਾਮ ਲੈ ਕੇ ਕੋਈ ਘਰ ਆ ਜਾਵੇ ਤਾਂ ਗੁਰੂ ਸਮਾਨ ਜਾਣ ਹੀ ਸੇਵਾ ਕਰਦੇ। ਇਨ੍ਹਾਂ ਨੂੰ ਹੀ ਇਕ ਬਹੁਰੂਪੀਏ ਨੇ ਸਿੱਖ ਦਾ ਰੂਪ ਧਾਰ ਕੇ ਲੁੱਟ ਲਿਆ ਸੀ। ਪਤਾ ਲੱਗਣ 'ਤੇ ਕੁਝ ਨਹੀਂ ਸੀ ਕਿਹਾ। ਭਾਈ **ਪ੍ਰਿਥੀ ਤੇ ਖੇਡਾ** ਜੀ ਨੂੰ ਗੁਰ ਸ਼ਬਦ ਨਾਲ ਜੋੜਦੇ ਗੁਰੂ ਨਾਨਕ ਜੀ ਨੇ ਕਿਹਾ ਸੀ : "ਜੇ ਸਰੀਰ ਨਾਲ ਮਿਲੋਗੇ ਤਾਂ ਫਿਰ ਵੀ ਵਿਛੜੋਗੇ ਅਤੇ ਜੇ ਸ਼ਬਦ ਨਾਲ ਮਿਲੋਗੇ ਤਾਂ ਵਿਛੜੋਗੇ ਕਦੇ ਨਹੀਂ।"

**ਪ੍ਰਿਥੀ ਮੱਲ ਤੇ ਰਾਮਾ ਡਿਡੀ** ਜੀ ਨੂੰ ਤਪਾਂ ਤੋਂ ਵਰਜਿਆ ਸੀ ਅਤੇ ਕਿਹਾ ਸੀ ਕਿ ਤਪਾਂ ਨਾਲ ਕਦੇ ਨਿਹਕਾਮ ਨਹੀਂ ਹੋਈਦਾ। ਲੋੜ ਹੈ ਅੱਖਾਂ, ਪੈਰਾਂ, ਕੰਨਾਂ ਅਤੇ ਹੱਥਾਂ 'ਤੇ ਕਾਬੂ ਪਾਉਣ ਦੀ। ਇਨ੍ਹਾਂ ਨੂੰ ਨਿਸਲ ਕਰਨ ਦੀ ਲੋੜ ਨਹੀਂ। ਅੱਖਾਂ ਨੂੰ ਰੂਪ ਵੱਲੋਂ, ਕੰਨਾਂ ਨੂੰ ਉਸਤਤ ਨਿੰਦਿਆ ਵੱਲੋਂ, ਹੱਥਾਂ ਨੂੰ ਚੋਰੀ ਯਾਰੀ ਵੱਲੋਂ, ਪੈਰਾਂ ਨੂੰ ਬੁਰੇ ਕੰਮਾਂ ਤੋਂ ਹਟਾ ਕੇ ਅੱਖਾਂ ਨੂੰ ਬਾਣੀ ਪੜ੍ਹਨ ਵੱਲ, ਰਸਨਾ ਨੂੰ ਸਿਫ਼ਤ-ਸਲਾਹ ਵੱਲ, ਹੱਥਾਂ ਨੂੰ ਕਿਰਤ ਸੇਵਾ ਦਾਨ ਵੱਲ ਲਗਾਉਣਾ ਹੀ ਤਪ ਹੈ।

ਗੁਰੂ ਨਾਨਕ ਦੇਵ ਜੀ ਦੇ ਕਹੇ ਬਚਨ ਭਾਈ ਲਹਿਣਾ ਜੀ ਦੇ ਹਿਰਦੇ ਤੇ ਕਿਵੇਂ ਉਕਰੇ ਜਾ ਰਹੇ ਸਨ, ਉਹ ਉਨ੍ਹਾਂ ਦੇ ਰਚੇ ਸਲੋਕਾਂ ਤੋਂ ਜ਼ਾਹਰ ਹੈ। ਜ਼ਰਾ ਇਨ੍ਹਾਂ ਉਪਦੇਸ਼ਾਂ ਨੂੰ ਧਿਆਨ ਰੱਖ ਗੁਰੂ ਅੰਗਦ ਦੇਵ ਜੀ ਦਾ ਉਹ ਸਲੋਕ ਪੜ੍ਹੋ ਜਿਸ ਦਾ ਭਾਵ ਹੈ ਕਿ ਜੇ ਪਰਾਇਆ ਰੂਪ ਦੇਖਣ ਦੀ ਮਾੜੀ ਵਾਦੀ ਵੱਲੋਂ ਇਨ੍ਹਾਂ ਅੱਖਾਂ ਨੂੰ ਹਟਾ ਕੇ ਜਗਤ ਨੂੰ ਦੇਖੀਏ, ਜੇ ਨਿੰਦਾ ਉਸਤਤਿ ਸੁਣਨ ਦੀ ਭੈੜੀ ਆਦਤ ਨੂੰ ਮੁਕਾ ਕੇ ਇਹ ਕੰਨ ਵਰਤੀਏ, ਜੇ ਮੰਦੇ ਪਾਸੇ ਦੌੜਨ ਤੋਂ ਪੈਰਾਂ ਨੂੰ ਵਰਜ ਰੱਖੀਏ, ਜੇ ਹੱਥਾਂ ਨੂੰ ਕਿਸੇ ਨੂੰ ਨੁਕਸਾਨ ਪਹੁੰਚਾਣ ਤੋਂ ਰੋਕ ਲਈਏ, ਜੇ ਜੀਭ ਨੂੰ ਨਿੰਦਾ ਤੇ ਖ਼ੁਸ਼ਾਮਦ ਕਰਨ ਦੇ ਗੰਦੇ ਸੁਭਾਅ ਤੋਂ ਹਟਾ ਲਈਏ ਤਾਂ ਇਸ ਤਰ੍ਹਾਂ ਜੀਉਂਦਿਆਂ ਹੀ ਵਾਹਿਗੁਰੂ ਨੂੰ ਮਿਲ ਪਈਦਾ ਹੈ। ਇਹ ਸਮਝ ਆ ਜਾਂਦੀ ਹੈ ਕਿ ਪ੍ਰਭੂ ਵੱਲੋਂ ਅੱਖਾਂ, ਕੰਨ, ਜੀਭਾ, ਪੈਰ ਤੇ ਹੱਥ ਕਿਵੇਂ ਵਰਤਣ ਦਾ ਹੁਕਮ ਹੈ :

"ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ॥
ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ॥

ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ॥
ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ॥[1]

**ਭਾਈ ਮਾਲੇ ਤੇ ਮਾਂਗਾ ਜੀ** ਜੋ ਉਪਦੇਸ਼ ਸੁਣ ਗੁਰਬਾਣੀ ਰਸ ਦੇ ਰਸਿਕ ਤੇ ਲਗਨ ਵਿਚ ਮਗਨ ਰਹਿਣ ਲੱਗੇ ਸਨ, ਨੂੰ ਗੁਰੂ ਨਾਨਕ ਜੀ ਨੇ ਕੇਵਲ ਇਹ ਹੀ ਕਿਹਾ ਸੀ ਕਿ ਇੰਦਰੀਆਂ ਤੇ ਮਨ ਨੂੰ ਇਕਾਗਰ ਕਰਨਾ ਤੇ ਕਥਾ ਕੀਰਤਨ ਰੁਚੀ ਨਾਲ ਗਾਵਣਾ, ਸੁਣਨਾ ਸਭ ਤੋਂ ਵੱਡਾ ਕਰਮ ਹੈ। ਦੇਖਣ ਨੂੰ ਇਹ ਨਿੱਕੇ ਲੱਗਦੇ ਹਨ, ਪਰ ਫਲ ਬਹੁਤਾ ਤੇ ਵੱਡਾ ਹੈ। ਲੱਕੜਹਾਰਾ ਦਰੱਖ਼ਤ ਗਿਰਾ, ਪਾੜ ਚੀਰ ਪੰਡ ਬੰਨ੍ਹ ਕੇ ਲਿਆਂਦਾ ਹੈ ਤਾਂ ਬਹੁਤ ਵੱਡਾ ਕਰਮ ਲੱਗਦਾ ਹੈ ਪਰ ਫਲ ਨਿਗੂਣਾ, ਪਰ ਦੂਜੇ ਪਾਸੇ ਡੱਬੀ ਵਿਚ ਹੀਰੇ ਮੋਤੀ ਸਾਂਭ ਜਦ ਜੌਹਰੀ ਸੌਦਾ ਕਰਦਾ ਹੈ ਤਾਂ ਨਫ਼ਾ ਵਧੇਰੇ ਅਤੇ ਬਹੁਤਾ। ਸਾਰੇ ਤਪ ਸਰੀਰ ਨੂੰ ਕਸ਼ਟ ਦੇਂਦੇ ਹਨ। ਲੱਕੜਹਾਰੇ ਨਿਆਈਂ ਹਨ। ਕਥਾ ਕੀਰਤਨ ਤੇ ਬਾਣੀ ਪੜ੍ਹਨ ਸੁਣਨ ਨਾਲ ਇਕ ਤਾਂ ਉਪਾਸ਼ਨਾ ਦ੍ਰਿੜ੍ਹ ਹੁੰਦੀ ਹੈ ਤੇ ਦੂਜੇ ਗਿਆਨ ਪ੍ਰਾਪਤ ਹੁੰਦਾ ਹੈ।

ਬੜੇ ਸੁਖੈਨ ਢੰਗ ਨਾਲ **ਭਾਈ ਕਾਲੂ ਜੀ** ਨੂੰ ਸਨਮੁਖ ਤੇ ਮਨਮੁਖ ਦੇ ਭਾਵ ਗੁਰੂ ਜੀ ਨੇ ਸਮਝਾਏ ਸਨ। ਗੁਰੂ ਪਾਤਸ਼ਾਹ ਨੇ ਫ਼ੁਰਮਾਇਆ ਸੀ : ਜੋ ਪਾਪਾਂ ਨੂੰ ਪਿੱਠ ਦੇਂਦੇ ਹਨ ਤੇ ਪੁੰਨਾਂ ਦੇ ਸਾਹਮਣੇ ਹੁੰਦੇ ਹਨ, ਉਹ ਸਨਮੁਖ ਸਨ।

ਫਿਰ ਵਿਆਖਿਆ ਵੀ ਕੀਤੀ ਸੀ ਕਿ ਸਨਮੁਖ ਉਹ ਹੈ ਜਿਸ ਦੀਆਂ ਖ਼ਾਹਸ਼ਾਂ ਨੇਕ, ਦੂਜੇ ਦੀ ਉਪਮਾ ਸੁਣ ਪ੍ਰਸੰਨ, ਸੇਵਾ ਵਿਚ ਸਦਾ ਚਿਤ, ਹਰ ਵਡੇਰੇ ਦਾ ਮਾਨ, ਪਰਉਪਕਾਰ ਉਮਾਹ, ਬਿਖੇੜਿਆਂ ਤੇ ਵਾਦ-ਵਿਵਾਦਾਂ ਤੋਂ ਦੂਰ ਅਤੇ ਉੱਚਾ ਦਰਜਾ ਪਾ ਨਿਰਅਭਿਮਾਨ ਤੇ ਖੋਟੀ ਸੰਗਤ ਤਜ ਦੇਂਦਾ ਹੈ।

**ਭਾਈ ਭਗਤੂ ਤੇ ਜਾਪੂ** ਨੂੰ ਮਨਮੁਖ ਕਰਮ ਛੱਡਣ ਲਈ ਕਿਹਾ ਸੀ। ਮਨਮੁਖ ਚਹੁ ਕਰਮੀ ਹੈ। ਪ੍ਰਿਥਮੇ ਈਰਖਾ, ਦੂਜੇ ਹਉਮੈ, ਤੀਜੇ ਨਿੰਦਾ ਅਤੇ ਚੌਥੇ ਹਠ ਬ੍ਰਿਤੀ। ਸਿੱਖ ਨੇ ਇਹ ਚਾਰੇ ਹੀ ਛੱਡਣੇ ਹਨ ਤੇ ਸਨਮੁਖ ਹੋ ਵਿਚਰਨਾ ਹੈ।

**ਭਾਈ ਸ਼ੀਂਹ ਤੇ ਗਜਣ ਜੀ** ਨੂੰ ਵਾਹਿਗੁਰੂ ਨਾਮ ਦੀ ਮਹਿਮਾ ਸਮਝਾਈ ਸੀ। ਬਚਨ ਕੀਤਾ ਸੀ ਕਿ :

ਇਹ ਜੁ ਵਾਹਿਗੁਰੂ ਦਾ ਨਾਮ ਹੈ ਇਸ ਦੇ ਜਪਣ ਨਾਲ ਚਾਰੇ ਪਦਾਰਥ ਮਿਲਦੇ ਹਨ।

'ਵਾਹਿਗੁਰੂ ਨਾਮ ਅਸਚਰਜ ਕਾ ਹੈ ਜਿਸ ਦੀ
ਸਤਿਆ ਕਰਕੇ ਸਭ ਪਦਾਰਥ ਜਾਣੇ ਜਾਵਨਿ
ਤੇ ਉਸ ਨੂੰ ਜਾਣ ਨ ਸਕੀਏ।
'ਗੁ' ਨਾਮ ਅੰਧਕਾਰ ਦਾ ਹੈ ਅਤੇ
'ਰੂ' ਨਾਮ ਪ੍ਰਕਾਸ਼ ਦਾ ਹੈ। ਜੋ ਦੇਹ ਅਨਿਤ ਨੂੰ ਪ੍ਰਕਾਸ਼ ਦੇ ਰਹਿਆ ਹੈ।'

---

1. ਮਾਝ ਕੀ ਵਾਰ ਮਹਲਾ ੧ ਵਿਚ ਦਰਜ ਗੁਰੂ ਅੰਗਦ ਦੇਵ ਜੀ ਦਾ ਸਲੋਕ।

ਭਾਈ ਭਗੀਰਥ, ਭਾਈ ਅਜਿਤਾ ਜੀ ਤੇ ਬਾਬਾ ਬੁੱਢਾ ਜੀ ਜਿਹੇ ਉੱਘੇ ਸਿੱਖ ਕਰਤਾਰਪੁਰ ਟਿਕ ਕੇ ਗੁਰੂ-ਸੇਵਾ ਵਿਚ ਲੱਗੇ ਹੋਏ ਸਨ।

ਕਿਸੇ ਵੇਦ ਸ਼ਾਸਤਰੀ ਨੇ ਉਥੇ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਸੀ ਕਿ ਤੁਹਾਡੀ ਹਰ ਰਚਨਾ ਤੋਂ ਪਹਿਲਾਂ ਸਤਿਨਾਮ ਕਿਉਂ ਲਿਖਿਆ ਹੁੰਦਾ ਹੈ। ਗਣੇਸ਼ ਸਰਸਵਤੀ ਕਿਉਂ ਨਹੀਂ ਤਾਂ ਆਪ ਜੀ ਨੇ ਕਿਹਾ ਸੀ ਕਿ ਨਾਮ ਸਭ ਦੇਵਤਿਆਂ ਦਾ ਦੇਵ ਹੈ। ਕੋਈ ਦੁਰਗਾ ਦਾ ਪੁਜਾਰੀ ਹੈ ਤੇ ਕੋਈ ਸ਼ਿਵ ਦਾ, ਗਣੇਸ਼ ਦਾ। ਪਰ ਗੁਰੂ ਦਾ ਸਿੱਖ ਨਾਮ ਨੂੰ ਹੀ ਪੂਜਦਾ ਹੈ। ਨਾਮ ਹੀ ਸਰਬ ਦੇਵਾ ਹੈ। ਨਾਮ ਦੀ ਪੂਜਾ ਨਾਲ ਸਭ ਰਾਹ ਸੁਖਾਲੇ ਹੋ ਜਾਂਦੇ ਹਨ! 'ਕਾਰਜ ਸੀਧੇ, ਰਿਦੈ ਸਮਾਲਿ' ਅਤੇ ਸਫਲਤਾ ਮਿਲਦੀ ਹੈ : ਹਿਰਦੈ ਨਾਮੁ ਸਦਾ ਕਿਰਤਾਰਥੁ।

ਇਸੇ ਤਰ੍ਹਾਂ ਇਕ ਸੰਨਿਆਸੀ ਨੇ ਜਦ ਜੀਵਨ ਜੁਗਤ ਪੁੱਛੀ ਤਾਂ ਆਪ ਜੀ ਨੇ ਕਿਹਾ ਸੀ : ਜਗਿਆਸਾ ਵਾਹਿਗੁਰੂ ਦੇ ਨਾਮ ਦੀ ਰੱਖਣੀ, ਜਗਤ ਦੀ ਵਰਤਣ ਕਾਇਮ ਰੱਖਣੀ, ਆਪਾ ਨਾਂਹ ਜਨਾਉਣਾ, ਗ੍ਰਿਹਿਸਤ ਤਜ ਭੱਜਣਾ ਨਹੀਂ ਤੇ ਸਾਧ ਸੰਗਤਿ ਕਾਇਮ ਕਰਨੀ। ਸੰਨਿਆਸੀ ਕਾਹਦਾ ਜੋ ਅੰਨ ਧਨ ਲਈ ਭਟਕਦਾ ਫਿਰੇ।

ਕਰਤਾਰਪੁਰ ਭਲਾ ਭਲਾ ਦੀ ਧੁਨੀ ਉਠਦੀ ਰਹਿੰਦੀ ਸੀ। ਕਰਤਾਰਪੁਰ ਦੇ ਉਸਾਰੇ ਜਾ ਰਹੇ ਸਮਾਜ ਵਿਚ ਕੋਈ ਊਚ ਨੀਚ, ਕੋਈ ਭਰਮ ਵਹਿਮ, ਕੋਈ ਰੀਤ ਰਿਵਾਜ, ਕੋਈ ਜਿਨਸੀ ਨਸਲੀ ਭੇਦ ਤੇ ਇਥੋਂ ਤੱਕ ਕਿ ਕੋਈ ਰਾਜਾ ਪਰਜਾ ਵਾਲੀ ਗੱਲ ਨਹੀਂ ਸੀ। ਉਹ ਇਕ ਪਰਮਾਤਮਾ ਦੀ ਬਾਦਸ਼ਾਹਤ ਵਿਚ ਯਕੀਨ ਰੱਖਦੇ ਸਨ। ਉਨ੍ਹਾਂ ਦਾ ਫ਼ੁਰਮਾਨ ਸੀ :

> ਰਯਤਿ ਰਾਜੇ ਕਹਾ ਸਬਾਏ, ਦੁਹੁ ਅੰਤਰਿ ਸੋ ਜਾਸੀ॥
> ਕਹਤ ਨਾਨਕੁ ਗੁਰ ਸਚੇ ਕੀ ਪਉੜੀ, ਰਹਸੀ ਅਲਖੁ ਨਿਵਾਸੀ॥[1]

ਗੁਰੂ ਨਾਨਕ ਜਗਤ ਗੁਰੂ ਬਾਬਾ ਸਨ ਤੇ ਇਹ ਕਹਿ ਕੇ ਹੀ ਸਭ ਨਮਸਕਾਰਾਂ ਕਰਦੇ ਸਨ :

> "ਚਹੁ ਵਰਨਾਂ ਉਪਦੇਸਦਾ,
> ਛਿਅ ਦਰਸਨ ਸਭਿ ਸੇਵਕ ਸੇਉ।
> ਜਗਤ ਗੁਰ, ਗੁਰੂ ਨਾਨਕ ਦੇਉ।।੨।।੨੪।।

ਕਰਤਾਰਪੁਰ ਦੀ ਮਰਯਾਦਾ ਦੇਖਣ ਨੂੰ ਕਿਤਨੀ ਸਹਿਲ ਸੀ ਪਰ ਨਿਭਾਉਣ

**ਕਰਤਾਰਪੁਰ ਦਾ ਪ੍ਰਭਾਵ**

ਲਈ ਲੋਕ ਲਾਜ ਤਜਣੀ ਪੈਂਦੀ ਸੀ, ਜੋ ਕਠਨ ਕਾਰਜ ਸੀ। ਲੋਕੀਂ ਤਾਂ ਪਾਠ, ਪੂਜਾ ਪ੍ਰੋਹਿਤ ਜਾਂ ਸ਼ਰਾਅ, ਸ਼ਰੀਅਤ, ਸ਼ਿਫਾਰਸ਼, (ਹਾਮਾ) ਨੂੰ ਹੀ ਜਾਣਦੇ ਸਨ ਉਨ੍ਹਾਂ ਲਈ ਇਹ ਸਮਝ ਕੇ ਟੁਰਨਾ ਕਿ ਇਹ ਸਭ ਫੋਕਟ ਕਰਮ ਹਨ, ਅਰੰਭ ਵਿਚ ਬੜਾ ਕਠਨ ਕਦਮ ਸੀ। ਕਈ ਤਾਂ ਕੁਝ ਕਦਮ ਹੀ ਟੁਰ ਕੇ ਫਿਰ ਛੱਡ ਬੈਠਦੇ।

---

1. ਮਾਰੂ ਕਾਫੀ ਮਹਲਾ ੧।।

ਕਈ ਕਰਤਾਰਪੁਰ ਆਉਂਦੇ, ਗੁਰੂ ਨਾਨਕ ਦੇਵ ਜੀ ਨੂੰ ਹਲ ਵਾਹੁੰਦੇ, ਖੇਤੀ ਕਰਦੇ ਕਰਾਉਂਦੇ ਦੇਖ ਹੀ ਪਰਤ ਜਾਂਦੇ। ਕਈ ਚਾਰ ਵਰਣਾਂ ਨੂੰ ਇਕ ਥਾਂ ਪ੍ਰਸ਼ਾਦ ਛੱਕਦਾ ਦੇਖ, ਨੱਕ ਮੂੰਹ ਚੜ੍ਹਾ ਬਣਾ ਮੁੜ ਜਾਂਦੇ। ਕਈ ਗੁਰੂ ਜੀ ਨੂੰ ਗ੍ਰਹਿਸਤੀ ਤੇ ਫਿਰ ਗ੍ਰਹਿਸਤ ਨਿਭਾਂਦਿਆਂ ਦੇਖ ਮੂੰਹ ਮੋੜ ਬੈਠਦੇ, ਪਰ ਵਿਰਲੇ ਹੁੰਦੇ ਜੋ ਸਮੁੱਚਾ ਕਰਤਾਰਪੁਰ ਦਾ ਜੀਵਨ ਮਾਣਦੇ ਤੇ ਫਿਰ ਜੀਵਨ ਸਵਾਰ ਘਰਾਂ ਨੂੰ ਮੁੜਦੇ।

ਉਂਜ ਤਾਂ ਅਨੇਕਾਂ ਵਾਰਦਾਤਾਂ ਹੋਈਆਂ ਪਰ ਸਾਡੇ ਇਤਿਹਾਸ ਨੇ ਇਕ ਉਚੇਚੀ ਸਾਖੀ ਸਾਧੂਆਂ ਦੀ ਇਕ ਮੰਡਲੀ ਦੀ ਲਿਖੀ ਹੈ।

ਇਕ ਸਾਧੂਆਂ ਦੀ ਮੰਡਲੀ ਆਈ। ਉਨ੍ਹਾਂ ਗੁਰੂ ਜੀ ਅਤੇ ਸਿੱਖਾਂ ਨੂੰ ਖੇਤਾਂ ਵਿਚ ਕੰਮ ਕਰਦੇ, ਲੰਗਰ ਲਈ ਲੱਕੜਾਂ ਲਿਆਂਦੇ, ਪਸ਼ੂ ਸੰਭਾਲਦੇ ਤੇ ਲੰਗਰ ਪਕਾਂਦੇ ਡਿੱਠਾ ਅਤੇ ਜਦ ਗੁਰੂ ਜੀ ਕੋਲੋਂ ਵਿਦਾਇਗੀ ਲੈਣ ਲੱਗੇ ਤਾਂ ਸਾਧੂਆਂ ਦੇ ਮੁਖੀ ਨੇ ਕਿਹਾ : 'ਮੁਆਫ਼ ਕਰਨਾ ਤੁਸੀਂ ਤਾਂ ਸਾਨ੍ਹ (ਦਾਂਦ) ਹੀ ਪਾਲ ਰੱਖੇ ਹਨ।' ਗੁਰੂ ਜੀ ਨੇ ਕੋਈ ਉੱਤਰ ਦੇਣ ਦੀ ਥਾਵੇਂ ਉਨ੍ਹਾਂ ਦੀ ਮੰਡਲੀ ਨੂੰ ਕੁਝ ਦਿਨ ਹੋਰ ਰੁਕਣ ਲਈ ਕਿਹਾ। ਹੁਣ ਜਦ ਕੁਝ ਦਿਨਾਂ ਤੋਂ ਬਾਅਦ ਉਹ ਰਵਾਨਾ ਹੋਣ ਲੱਗੇ ਤਾਂ ਕੁਝ ਨਿਮਰਤਾ ਨਾਲ ਸਾਧੂ ਆਗੂ ਨੇ ਕਿਹਾ : 'ਨਾਨਕ ਜੀ, ਤੁਸਾਂ ਤਾਂ ਇਨਸਾਨ ਪਾਲ ਰੱਖੇ ਹਨ।' ਮਹਾਰਾਜ ਨੇ ਫਿਰ ਕੁਝ ਨਾ ਕਹਿ ਕੇ ਕੁਝ ਦਿਨ ਹੋਰ ਰੁਕਣ ਲਈ ਕਿਹਾ। ਹੁਣ ਜਦ ਤਿਆਰ ਹੋ ਉਹ ਪਰਤਨ ਲੱਗੇ ਤਾਂ ਸਾਧੂ ਨੇ ਕਿਹਾ : 'ਗੁਰੂ ਜੀ ਤੁਸਾਂ ਤਾਂ ਦੇਵਤੇ ਪਾਲ ਰੱਖੇ ਹਨ।' ਗੁਰੂ ਪਾਤਸ਼ਾਹ ਨੇ ਕੁਝ ਦਿਨ ਹੋਰ ਰੁਕਣ ਲਈ ਕਿਹਾ। ਇਸ ਵਾਰੀ ਉਨ੍ਹਾਂ ਸਾਰਿਆਂ ਹੀ ਗੁਰੂ ਨਾਨਕ ਦੇ ਚਰਨ ਪਕੜ ਲਏ। ਖਿਮਾਂ ਮੰਗੀ ਤੇ ਕਿਹਾ : 'ਮਹਾਰਾਜ ਤੁਸਾਂ ਤਾਂ ਰੱਬ ਹੀ ਪਾਸ ਬੈਠਾਇਆ ਹੋਇਆ ਹੈ।' ਸਿੱਖ ਦਾ ਸਮੁੱਚਾ ਜੀਵਨ ਦੇਖ ਕੇ ਹੀ ਸਿੱਖੀ ਦੀ ਸੋਝੀ ਆ ਸਕਦੀ ਹੈ। ਜੋ ਕੇਵਲ ਕਿਰਤ ਕਰਦੇ ਦੇਖਦਾ ਹੈ, ਉਹ ਇਨ੍ਹਾਂ ਨੂੰ ਪਸ਼ੂ ਸਮਾਨ ਹੀ ਜਾਣਦਾ ਹੈ। ਜੋ ਪਰਉਪਕਾਰ ਕਰਦਾ, ਸੇਵਾ ਵਿਚ ਖੀਵੇ ਹੁੰਦਾ, ਇਕ ਦੂਜੇ 'ਤੇ ਜਾਨ ਦੇਂਦੇ ਦੇਖਦਾ ਹੈ, ਉਹ ਇਨਸਾਨ ਹੀ ਜਾਣੇਗਾ ਅਤੇ ਜਿਸ ਨੇ ਸਿੱਖ ਨੂੰ ਅੰਮ੍ਰਿਤ ਵੇਲੇ ਜਾਪ ਜਪੇਂਦੇ ਕੀਰਤਨ ਵਿਚ ਇਕਾਗਰ ਚਿੱਤ ਦੇਖ ਲਿਆ ਹੈ, ਉਹ ਕੇਵਲ ਦੇਵਤਾ ਸਮਾਨ ਹੀ ਜਾਣੇਗਾ, ਪਰ ਜਦ ਕੋਈ ਸਿੱਖ ਨੂੰ ਸਰੀਰ ਦੀ ਸੁਧ ਭੁਲਾ, ਨਿਰੋਲ ਸ਼ਬਦ ਨਾਲ ਜੁੜੇ, ਪਰਉਪਕਾਰ ਲਈ ਜੂਝਦਾ, ਜਾਨਾਂ ਵਾਰਦੇ ਦੇਖਦਾ ਹੈ, ਉਹ ਇਨ੍ਹਾਂ ਨੂੰ ਰੱਬ ਰੂਪ ਹੀ ਕਹੇਗਾ। ਗੁਰੂ ਨਾਨਕ ਜੀ ਦੀ ਇਹ ਹੀ ਕਰਾਮਾਤ ਸੀ ਜਿਨ੍ਹਾਂ ਮਾਣਸ ਤੋਂ ਦੇਵਤੇ ਕਰ ਦਿੱਤੇ। ਭਾਈ ਵੀਰ ਸਿੰਘ ਨੇ ਖ਼ੂਬ ਲਿਖਿਆ ਸੀ ਕਿ ਗੁਰੂ ਨਾਨਕ ਜਗਤ ਆਏ। ਅਸੀਂ ਪਸ਼ੂ ਸਾਂ। ਸਾਨੂੰ ਆਦਮੀ ਬਣਾ ਦਿੱਤਾ, ਫਿਰ ਆਦਮੀ ਤੋਂ ਸਾਨੂੰ ਦੇਵਤਾ ਬਣਾ ਦਿੱਤਾ। ਸਾਡਾ ਬੱਸ ਹੁਣ ਇਹ ਕਰਮ ਹੈ ਕਿ ਧਰਮ ਦੀ ਕਿਰਤ ਕਰੀਏ, ਨਾਮ ਜਪੀਏ ਤੇ ਵੰਡ ਛਕੀਏ। ਇਹ ਪੜ੍ਹ ਕੇ ਹੀ ਡਾਕਟਰ ਮਜੀਬ ਜੋ ਉਸ ਸਮੇਂ ਜਾਮਯ ਮਿਲੀਆ ਦੇ ਵਾਈਸ ਚਾਂਸਲਰ ਸਨ, ਨੇ ਕਿਹਾ ਸੀ ਇਤਨੀ ਸਾਦਾ, ਸਿਧੀ, ਸਾਫ਼ ਤੇ ਸਰਬੰਗੀ

ਵਿਆਖਿਆ ਇਸਲਾਮ ਵਿਚ ਢੂੰਡਿਆਂ ਵੀ ਨਹੀਂ ਮਿਲਦੀ। ਕਿਰਤ ਨੂੰ ਪਹਿਲ ਦੇਣੀ, ਨਾਮ ਨੂੰ ਤਰਾਜ਼ੂ ਦੀ ਡੰਡੀ ਵਾਂਗ ਵਿਚਕਾਰ ਰੱਖਣਾ ਤੇ ਵੰਡ ਛਕਣ ਨੂੰ ਪਿੱਛੋਂ ਅਤੇ ਨਾਮ ਦੇ ਸਹਾਰੇ, ਸਿੱਖ ਸਾਰੀ ਜ਼ਿੰਦਗੀ ਭਰ ਅਡੋਲ ਰਹਿੰਦਾ ਹੈ। ਨਾਂਹ ਕਿਰਤ ਵਿਚ ਉਲਾਰ, ਨਾਂਹ ਵੰਡ ਛਕਣ ਵਿਚ ਸੰਕੋਚ।

ਕਰਤਾਰਪੁਰ ਦੇ ਪਏ ਪ੍ਰਭਾਵ ਬਾਰੇ ਸੁਜਾਨ ਰਾਇ ਭੰਡਾਰੀ ਨੇ ਹੀ ਗੱਲ ਮੁਕਾਂਦੇ ਲਿਖਿਆ ਹੈ ਕਿ **ਬਾਬਾ ਨਾਨਕ ਦੇ ਸਿੱਖ ਆਤਮ ਰਸੀਏ, ਗਿਆਨੀ, ਕਹਿਣੀ-ਕਰਨੀ ਦੇ ਪੂਰੇ, ਸਿਧ-ਸਾਧਕ ਤੇ ਪਹੁੰਚ ਵਾਲੇ, ਮੁਸਤਜਾਬੁਲ ਦਾਵਾਤ[1] ਹੁੰਦੇ ਹਨ।** ਇਸ ਪੰਥ ਦੀ ਭਗਤ ਬੰਦਗੀ ਦਾ ਸਾਰ ਆਪਣੇ ਸਤਿਗੁਰੂ ਦੀ ਬਾਣੀ ਪੜ੍ਹਨਾ, ਜਿਸ ਨੂੰ ਉਹ ਮਧੁਰ ਮਨੋਹਰ ਸੁਰਾਂ ਵਿਚ ਗਾਂਦੇ ਹਨ।

"ਮੋਹ ਮਾਇਆ ਦੀ ਮੈਲ ਇਨ੍ਹਾਂ ਦੇ ਮਨਾਂ ਤੋਂ ਦੂਰ ਹੋ ਗਈ ਹੈ ਅਤੇ ਅਗਿਆਨ ਦੇ ਪੜਦੇ ਦਿਲਾਂ ਤੋਂ ਲਹਿ ਗਏ ਹਨ। ਆਪਣਾ ਪਰਾਇਆ ਇਨ੍ਹਾਂ ਦੀ ਨਜ਼ਰ ਵਿਚ ਇਕੋ ਜਿਹਾ ਹੈ ਅਤੇ ਮਿਤ੍ਰ ਸਤ੍ਰ ਇਨ੍ਹਾਂ ਦੇ ਭਾਣੇ ਬਰਾਬਰ ਹਨ। ਦੋਸਤਾਂ ਨਾਲ ਇਕ ਰੰਗ ਅਤੇ ਦੁਸ਼ਮਣਾਂ ਨਾਲ ਬੇ-ਜੰਗ ਜਿਉਂਦੇ ਹਨ।"

'ਇਹ ਲੋਗ ਜੋ ਨਿਸ਼ਚਾ ਆਪਣੇ ਗੁਰੂਆਂ 'ਤੇ ਰੱਖਦੇ ਹਨ, ਸੋ ਕਿਸੇ ਹੋਰ ਸੰਪ੍ਰਦਾਇ ਵਿਚ ਨਜ਼ਰ ਨਹੀਂ ਆਉਂਦਾ। ਆਪਣੇ ਗੁਰੂ ਦੇ ਨਾਂ 'ਤੇ ਜਿਸ ਦਾ ਜਾਪ ਸਦਾ ਕਰਦੇ ਰਹਿੰਦੇ ਹਨ, ਹਰ ਆਏ ਗਏ ਦੀ ਸੇਵਾ ਕਰਨਾ ਇਹ ਵੱਡੀ ਭਗਤੀ ਜਾਣਦੇ ਹਨ। ਜੇ ਕੋਈ ਅੱਧੀ ਰਾਤ ਵੀ ਇਨ੍ਹਾਂ ਦੇ ਘਰ ਆ ਜਾਏ ਅਤੇ ਗੁਰੂ ਨਾਨਕ ਦਾ ਨਾਮ ਲਵੇ, ਭਾਵੇਂ ਉਹ ਓਪਰਾ ਤੇ ਅਣਪਛਾਤਾ ਬਲਕਿ ਚੋਰ ਮੰਦ ਕਰਮੀ ਵੀ ਹੋਵੇ, ਉਸ ਨੂੰ ਭਾਈ ਤੇ ਮਿਤ੍ਰ ਮੰਨ ਕੇ ਦਿਲੋ-ਜਾਨ ਨਾਲ ਖ਼ਿਦਮਤ ਕਰਦੇ ਹਨ।'

ਸਿੱਖ ਨੇ ਇਹ ਅਸਚਰਜ ਖੇਡ ਖੇਡਣੀ ਕਰਤਾਰਪੁਰੋਂ ਸਿੱਖ ਲਈ ਸੀ। ਗੁਰੂ ਅਰਜਨ ਦੇਵ ਜੀ ਨੇ ਇਸੇ ਲਈ ਸਵੱਈਆਂ ਵਿਚ ਉਚਾਰਿਆ ਸੀ ਕਿ ਗੁਰੂ ਨਾਨਕ ਦੇਵ ਜੀ ਹਨ੍ਹੇਰੇ ਦਾ ਦੀਵਾ ਹਨ। ਹਰ ਨੁਕਰ ਰੁਸ਼ਣਾ ਰਹੇ ਹਨ। ਉਨ੍ਹਾਂ ਦੇ ਦੱਸੇ ਹੋਏ ਨਾਮ ਧਰਮ ਦੀ ਬਰਕਤ ਨਾਲ ਸਾਰੀ ਸ੍ਰਿਸ਼ਟੀ ਪਾਰ ਲੰਘ ਰਹੀ ਹੈ।[2] ਉਹ ਬਾਣੀ ਦਾ ਸੋਮਾ ਹਨ ਤੇ ਬਾਣੀ ਹੀ ਹਰ ਹਿਰਦੇ ਸਿੰਚ ਰਹੇ ਹਨ। ਭੱਟ ਕਲਸਹਾਰ ਜੋ ਭਟਾਂ ਦਾ ਮੋਹਰੀ ਆਗੂ ਸੀ, ਨੇ ਵੀ, ਇਹ ਗੱਲ ਵਾਰ ਵਾਰ ਦੁਹਰਾਈ ਹੈ ਕਿ ਗੁਰੂ ਨਾਨਕ ਜੀ ਇਕ ਰਸ ਨਾਮ ਜਪਦੇ ਤਰ ਗਏ ਹਨ ਤੇ ਸਾਰੀ ਸ੍ਰਿਸ਼ਟੀ ਵੀ ਨਾਮ ਦੀ ਬਰਕਤ ਨਾਲ ਤਾਰ ਦਿੱਤੀ ਹੈ। ਆਪ ਰਾਜ ਜੋਗ ਮਾਣਿਆ ਹੈ ਤੇ ਸਿੱਖਾਂ ਨੂੰ ਵੀ ਰਾਜ ਜੋਗ ਮਾਣਨ ਦੀ ਜਾਚ ਸਿਖਲਾ ਦਿੱਤੀ ਹੈ।

'ਹਰਿ ਨਾਮ ਰਸਕਿ ਨਾਨਕ ਗੁਰ, ਰਾਜੁ ਜੋਗੁ ਤੈ ਮਾਣਿਓ॥'

---

1. ਰੱਬ ਜਿਨ੍ਹਾਂ ਦੀਆਂ ਮੰਨਦਾ ਹੈ।
2. ਬਲਿਓ ਚਰਾਗੁ ਅੰਧ੍ਯਾਰ ਮਹਿ, ਸਭ ਕਲਿ ਉਧਰੀ, ਇਕ ਨਾਮ ਧਰਮ॥

ਐਸਾ ਸਮਾਜ ਬਣਿਆ ਦੇਖ ਪ੍ਰਭੂ ਕ੍ਰਿਪਾਲ ਨੇ ਵੀ ਕਹਿ ਦਿੱਤਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਰਾਜ ਸਦਾ ਥਿਰ ਤੇ ਅਟੱਲ ਹੈ।

**"ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ॥"**

ਬਲਵੰਡ ਜੀ ਨੇ ਵੀ ਰਾਮਕਲੀ ਵਾਰ ਦੇ ਆਰੰਭ ਵਿਚ ਹੀ ਆਖ ਦਿੱਤਾ ਸੀ ਕਿ ਗੁਰੂ ਨਾਨਕ ਨੇ ਐਸਾ ਧਰਮ ਦਾ ਰਾਜ ਚਲਾਇਆ ਹੈ, ਜਿਸਦੀ ਨੀਂਹ ਪੱਕੀ ਤੇ ਕਿਲ੍ਹਾ ਮਜ਼ਬੂਤ ਹੈ ਕਿਉਂਕਿ ਇਹ ਕਿਸੇ ਪਖੰਡ, ਪੂਜਾ, ਵਹਿਮ ਜਾਂ ਭਰਮ 'ਤੇ ਨਹੀਂ ਖੜ੍ਹਾ, ਸਗੋਂ ਸੱਚ 'ਤੇ ਖਲੋਤਾ ਹੈ।

**'ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ॥'**

ਭੱਟਾਂ, ਰਬਾਬੀਆਂ, ਭਾਈ ਗੁਰਦਾਸ ਜੀ, ਜਨਮ ਸਾਖੀਆਂ ਤੇ ਸਭਨਾਂ ਸਾਖੀਕਾਰਾਂ

**ਗਾਖੜੀ ਬਿਖਮ ਕਾਰ**

ਉਸ ਬਿਖਮ ਕਾਰ ਦਾ ਵੇਰਵੇ ਨਾਲ ਵਰਣਨ ਕੀਤਾ ਹੈ ਜੋ ਭਾਈ ਲਹਿਣਾ ਜੀ ਨੇ ਕਰਤਾਰਪੁਰ ਸੱਤ ਸਾਲ ਟਿਕ ਕੇ ਕੀਤੀ। ਸਾਖੀਕਾਰਾਂ ਤੇ ਜਨਮਸਾਖੀ ਵਾਲਿਆਂ ਦੇ ਦੱਸਣ ਤੋਂ ਪਹਿਲਾਂ ਇਹ ਯੋਗ ਤੇ ਠੀਕ ਰਹੇਗਾ ਕਿ ਪਹਿਲਾਂ ਜੋ ਹਵਾਲੇ ਗੁਰੂ ਗਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਨੇ ਦਿੱਤੇ ਹਨ ਉਨ੍ਹਾਂ ਦਾ ਸੰਖੇਪ ਜਿਹਾ ਜ਼ਿਕਰ ਕਰ ਲਿਆ ਜਾਵੇ। ਫਿਰ ਉਹ ਸਭ ਕਰਮ ਜੋ ਪਰਖ ਪਰੀਖਿਆ ਵਾਲੇ ਹਨ, ਛੇਤੀ ਸਮਝ ਆ ਜਾਣਗੇ।

ਭਾਈ ਲਹਿਣਾ ਜੀ ਦੇਵੀ ਪੂਜ ਹੋਣ ਕਾਰਨ ਉਨ੍ਹਾਂ ਦਾ ਸੁਭਾਅ ਵੀ ਪੂਜਾ, ਕਿਰਿਆ ਅਤੇ ਸ਼ਾਸਤ੍ਰੀ ਬੰਧਨਾਂ ਵਾਲਾ ਹੋਣਾ ਸੁਭਾਵਕ ਸੀ। ਇਸ ਸੁਭਾਅ ਨੂੰ ਤੋੜਨਾ ਤੇ ਫਿਰ ਨਵੇਂ ਨਾਲ ਜੋੜਨਾ ਕੋਈ ਇਤਨਾ ਸਹਿਲਾ ਕੰਮ ਨਹੀਂ ਸੀ। ਗੁਰੂ ਨਾਨਕ ਦੇਵ ਜੀ ਨੇ ਹੀ ਕਮਾਲ ਕੀਤਾ ਕਿ ਭਾਈ ਲਹਿਣੇ ਦੀ ਐਸੀ ਘਾੜਤ ਘੜੀ ਕਿ ਉਹ ਉਨ੍ਹਾਂ ਦੇ ਰੂਪ ਹੋ ਗਏ। ਇਸ ਲਈ ਬਲਵੰਡ ਜੀ ਨੇ ਪ੍ਰਥਮ ਪਉੜੀ ਵਿਚ ਹੀ ਸ਼ਬਦ 'ਖੜਗਿ ਜੋਰਿ' ਅਤੇ 'ਪਰਾਕੁਇ' (ਤਾਕਤ) ਵਰਤੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਗੁਰੂ ਅਕਾਲ ਪੁਰਖ ਦੀ ਬਖਸ਼ੀ ਹੋਈ ਮਤਿ ਰੂਪੀ ਤਲਵਾਰ ਦੇ ਜ਼ੋਰ ਅਤੇ ਪੂਰੇ ਬੱਲ ਨਾਲ ਗੁਰੂ ਨਾਨਕ ਦੇਵ ਜੀ ਨੇ ਲਹਿਣਾ ਜੀ ਅੰਦਰੋਂ ਪਹਿਲਾ ਜੀਵਨ ਕੱਢ ਕੇ ਆਤਮਕ ਜ਼ਿੰਦਗੀ ਬਖ਼ਸ਼ੀ।[1] ਸਿਫ਼ਤ-ਸਲਾਹ ਵੱਲ ਲਗਵਾਇਆ ਤੇ ਨਾਮ ਜਲ ਪਿਲਾਇਆ।

ਫਿਰ ਬਲਵੰਡ ਜੀ ਕਹਿੰਦੇ ਹਨ ਕਿ ਜੋ ਗੁਰੂ ਨਾਨਕ ਜੀ ਫ਼ਰਮਾਂਦੇ, ਲਹਿਣਾ ਜੀ ਉਹ ਹੀ ਕਰਦੇ। ਇਹ ਵੀ ਕੋਈ ਆਸਾਨ ਕੰਮ ਨਹੀਂ ਸੀ ਪਰ ਉਨ੍ਹਾਂ ਖਿੜੇ ਮੱਥੇ ਇਹ ਕਾਰ ਨਿਭਾਹੀ। ਪੁੱਤਰ ਤਕ ਇਹ ਕਾਰ ਨਾਂਹ ਨਿਭਾ ਸਕੇ। ਉਹ ਤਾਂ ਸਗੋਂ ਜਦ ਗੁਰੂ ਜੀ ਕੁਝ ਕਹਿੰਦੇ, ਕੰਨ ਮਰੋੜ ਕੇ ਖਿਝ ਕੇ ਬਾਗ਼ੀਆਨਾ ਬਾਤਾਂ ਵੀ ਕਹਿ ਜਾਂਦੇ।

---

1. ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ।

ਬਲਵੰਡ ਜੀ ਨੇ : 'ਪੁਤਰੀ ਕਉਲੁ ਨ ਪਾਲਿਓ, ਕੰਨ੍ਹ ਮੁਰਟੀਐ' ਅਤੇ 'ਦਿਲਿ ਖੋਟੈ ਆਕੀ ਫਿਰਨਿ੍ਹ' ਦੇ ਸ਼ਬਦ ਵਰਤੇ ਹਨ। ਸਾਰੀ ਘਾਲ ਭਾਈ ਲਹਿਣਾ ਜੀ ਨੇ ਨਿਮ੍ਰਤਾ ਵਿਚ ਰਹਿ ਕੇ ਕੀਤੀ। ਕਦੇ ਆਪਾ ਨਾ ਜਣਾਇਆ। ਕੈਸੀ ਸੁੰਦਰ ਉਦਾਹਰਣ ਬਲਵੰਡ ਜੀ ਨੇ ਦਿੱਤੀ ਹੈ ਕਿ ਜ਼ਰਾ ਗਹੁ ਨਾਲ ਤਾਂ ਤੱਕੋ : ਦੋਹਾਂ ਵਿਚੋਂ ਕੌਣ ਸਰੇਸ਼ਟ ਹੈ ? ਜਿਵਾਂਹ ਕਿ ਮੁੰਜੀ। ਮੁੰਜੀ ਚੰਗੀ ਹੈ ਜੋ ਨੀਵੇਂ ਥਾਂ ਪਲਦੀ ਪਲ੍ਹਰਦੀ ਹੈ। ਜਿਵਾਂਹ ਵੱਲ ਦੇਖੋ। ਇਹ ਤਾਂ ਉਗਦੀ ਹੀ ਉੱਥੇ ਹੈ ਜਿੱਥੇ ਦਰਿਆ ਦੇ ਹੜ੍ਹਾਂ ਨਾਲ ਭਲ ਪੈ ਕੇ ਥਾਂ ਉੱਚੀ ਹੋ ਜਾਏ। ਵਰਖਾ ਹੋਏ ਤਾਂ ਸਗੋਂ ਸੜ ਜਾਂਦੀ ਹੈ। ਜਿਵਾਂਹ ਨੂੰ ਤਾਂ ਪੋਹਲੀ ਵਾਂਗ ਕੰਡੇ ਵੀ ਲੱਗਦੇ ਹਨ। ਭਾਈ ਲਹਿਣਾ ਜੀ ਨੇ ਨਿਮ੍ਰਤਾ ਧਾਰੀ, ਨਾਮ ਜਲ ਮਿਲਿਆ ਤੇ ਐਸੀ ਭਰਪੂਰ ਫਸਲ ਉੱਗੀ ਜਿਸ ਨਾਲ ਸ੍ਰਿਸ਼ਟੀ ਦੀ ਆਤਮਕ ਭੁੱਖ ਦੂਰ ਹੋਈ। ਇਹ ਗੁਰੂ ਨਾਨਕ ਦੇਵ ਜੀ ਤਾਂ ਕਰ ਰਹੇ ਸਨ ਕਿਉਂਕਿ ਉਨ੍ਹਾਂ ਆਪਣੀ ਨਾਮ ਹੱਟੀ 'ਤੇ ਨਾਮ ਪਦਾਰਥ ਵੰਡਣ ਲਈ ਇਨ੍ਹਾਂ ਨੂੰ ਬਿਠਾਉਣਾ ਸੀ।

ਭੱਟ ਕਲਸਹਾਰ ਨੇ **'ਗਾਖੜੀ ਬਿਖਮ ਕਾਰ'** ਦਾ ਵਰਣਨ ਆਪਣੇ ਸਵੱਯੀਏ ਵਿਚ ਇਸ ਤਰ੍ਹਾਂ ਕੀਤਾ ਹੈ ਕਿ ਪਹਿਲਾਂ ਭਾਈ ਲਹਿਣਾ ਜੀ ਨੇ ਆਤਮਕ ਪ੍ਰੇਮ ਨੂੰ ਇਕੱਠਾ ਕੀਤਾ, ਜਰਨ ਤੇ ਸਹਿਨ ਸ਼ਕਤੀ ਪੈਦਾ ਕੀਤੀ ਅਤੇ ਤਾਹਣੇ ਮੇਹਣੇ ਸਹਾਰ ਫਿਰ ਜਾ ਕੇ ਕਿਤੇ ਬਚਨ ਮਿੱਠੇ ਹੋਏ।[1]

"ਨਾਮ ਨੂੰ ਦ੍ਰਿੜ੍ਹ ਕੀਤਾ। ਜਦ ਸ਼ਰਧਾ ਅਪਾਰ ਹੋ ਗਈ ਤਾਂ ਹਜ਼ੂਰ ਗੁਰੂ ਨਾਨਕ ਨੇ ਗੰਭੀਰਤਾ ਬਖ਼ਸ਼ ਦਿੱਤੀ। ਗਹਿਰ ਗੰਭੀਰ ਹੋਏ।[2] ਆਤਮ ਅਡੋਲਤਾ ਵਾਲੀ ਸਮਾਧੀ ਲੱਗ ਗਈ। ਗੁਰ ਸ਼ਬਦ ਰਾਹੀਂ ਸੱਚ ਪਾ ਲਿਆ। ਸੱਚ ਹੀ ਉਨ੍ਹਾਂ ਦਾ ਸੰਜਮ ਸੀ। ਸੱਚ ਹੀ ਵਰਤ ਸੀ ਤੇ ਮਨ ਵਿਚ ਸਦਾ ਸੁੱਖ ਦਾ ਨਿਵਾਸ ਹੋ ਗਿਆ। ਇਹ ਸਾਰੀ ਘਾਲ ਪਰੇਮ ਦੀ ਸੀ ਤੇ ਕਿਰਪਾ ਦੀ ਸੀ। ਬਹੁਤੇ ਲੋਕਾਂ ਗੁਰੂ ਅੰਗਦ ਦੇਵ ਜੀ ਕੋਲੋਂ ਪੁੱਛਿਆ ਵੀ ਸੀ ਕਿ ਵੱਡਾ ਕਿਲ੍ਹਾ (ਬੜਾ ਗੜ੍ਹ) ਕਿਵੇਂ ਫ਼ਤਿਹ ਕੀਤਾ ਹੈ। ਤੁਸੀਂ ਵੱਡੇ ਸੂਰਬੀਰ ਹੋ। ਇਕ ਤਾਂ ਮਹਾਂ ਪੁਰਸ਼ਾਂ ਨੂੰ ਉਂਝ ਹੀ ਰੀਝਾਉਣਾ ਬੜਾ ਕਠਿਨ ਕੰਮ ਹੁੰਦਾ ਹੈ, ਫਿਰ ਗੁਰੂ ਨਾਨਕ ਦੇਵ ਜੀ ਜਿਨ੍ਹਾਂ ਨੂੰ ਨਾਂਹ ਨਿੰਦਾ, ਨਾਂਹ ਉਸਤਤਿ, ਨਾਂਹ ਕਰਮ, ਨਾਂਹ ਪੂਜਾ, ਨਾਂਹ ਧਨ, ਨਾਂਹ ਦੌਲਤ ਰਿਝਾ ਸਕਦੀ ਹੈ। ਸੇਵਾ ਰਾਮ ਦੀਆਂ ਪਰਚੀਆਂ ਦੇ ਲਿਖੇ ਮੁਤਾਬਕ :

**ਕਿਸ ਦਾਇ ਤੂੰ ਰੀਝਾਇਆ।**
**ਕਿਹੜੀ ਆਗਿਆ ਮੰਨੀ ਕਿ ਗੁਰੂ**
**ਬਾਬੇ ਤੇਰੇ ਬਿਖ ਅਪਣਾ**
**ਸਰੂਪ ਪਲਟ ਛੋਡਿਆ।**

---

1. ਆਤਮ ਰਤ ਸੰਗ੍ਰਹਣ, ਕਹਿਣ ਅੰਮ੍ਰਿਤ ਕਲ ਢਾਲਣ॥
2. ਗਹਿਰ ਗਹੁ, ਹਦਰਥ ਦੀਉ॥

ਨਿਮਰਤਾ ਦੇ ਪੁੰਜ, ਸ਼ਰਧਾ ਦੀ ਮੂਰਤ, ਪ੍ਰੇਮ ਰਸ ਮਗਨ ਗੁਰੂ ਅੰਗਦ ਦੇਵ ਜੀ ਦਾ ਬਚਨ ਸੀ :

"ਮੈਂ ਉਸ ਕੀ ਕਿਰਪਾ ਕੀ ਘਾਲ ਘਾਲੀ ਹੈ। ਅਵਰ ਘਾਲ ਤਉ ਮੇਰੇ ਪਾਸਹੁ ਕਿਛ ਨਹੀਂ ਹੋਈ।" ਮਹਿਮਾ ਪ੍ਰਕਾਸ਼ ਨੇ ਵੀ ਖ਼ੂਬ ਲਿਖਿਆ ਹੈ ਕਿ ਜੋ ਪ੍ਰੇਮਵਾੜੀ ਭਾਈ ਲਹਿਣਾ ਜੀ ਨੇ ਬੀਜੀ ਸੀ, ਉਸ ਨੂੰ ਕਰਤਾਰਪੁਰ ਨੇਹੁ ਜਲ ਨਾਲ ਸਿੰਚਦੇ ਰਹੇ :

"ਪ੍ਰੇਮ ਬਾਰੀ ਬੋਈ ਇਨੈ, ਸਿੰਚਤ ਸਦ ਜਲ ਨੇਹੁ।"

ਜਿਥੇ ਭਾਈ ਗੁਰਦਾਸ ਜੀ ਨੇ ਕਰਤਾਰਪੁਰ ਵਿਚ ਹੁੰਦੀ ਅਸਚਰਜ ਖੇਡ ਨੂੰ ਦਰਸਾਇਆ ਹੈ, ਉੱਥੇ ਬਾਬਾ ਲਹਿਣਾ ਜੀ ਦੀ ਘਾਲ ਕਮਾਈ ਤੇ ਕਰਣੀ ਦਾ ਸਵਿਸਥਾਰ ਵਰਣਨ ਕੀਤਾ ਹੈ। ਤਕਰੀਬਨ ਹਰ ਵਾਰ ਵਿਚ ਕੋਈ ਨਾ ਕੋਈ ਟੂਕ ਦਿੱਤੀ ਹੈ ਅਤੇ ਕਈ ਵਾਰਾਂ ਵਿਚ ਪੂਰੀਆਂ ਪਉੜੀਆਂ ਲਿਖੀਆਂ ਹਨ। ਐਸਾ ਇਸ ਲਈ ਕੀਤਾ ਲੱਗਦਾ ਹੈ ਕਿ ਇਕ ਤਾਂ ਸਿੱਖ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ਿਸ਼ ਤੇ ਗੁਰਿਆਈ ਦਾ ਨਮੂਨਾ ਗਹੁ ਨਾਲ ਦੇਖ ਲੈਣ। ਝੂਠੇ, ਪਖੰਡੀਆਂ ਤੇ ਅਖੌਤੀ ਗੁਰ ਆਗੂਆਂ ਤੋਂ ਤ੍ਰਹਿਕਿਆਂ ਹੋਇਆਂ ਨੂੰ ਸਹੀ ਠਾਹਰ ਦਾ ਪਤਾ ਮਿਲ ਜਾਵੇ। ਦੂਜੇ ਭਾਈ ਲਹਿਣਾ ਜੀ ਰਾਹੀਂ ਇਹ ਸੋਝੀ ਪਵੇ ਕਿ ਖਿੱਚ ਕਿਵੇਂ ਪੈਂਦੀ ਹੈ, ਜੱਗ ਕਿਵੇਂ ਜਿੱਤਿਆ ਜਾਂਦਾ ਹੈ ਅਤੇ ਭਗਤੀ ਦਾ ਮੁਕੰਮਲ ਨਮੂਨਾ ਕੈਸਾ ਹੁੰਦਾ ਹੈ ਅਤੇ ਨਾਲ ਹੀ ਜਗਤ ਨੂੰ ਵੀ ਭਗਤੀ ਕੈਸੇ ਕਰੀਦੀ ਹੈ, ਦੀ ਸੋਝੀ ਆ ਜਾਏ।

ਕਰਤਾਰਪੁਰ ਵਿਚ ਕੋਈ ਜਪ, ਤਪ, ਪੂਜਾ, ਪਖੰਡ, ਤੰਤ੍ਰ, ਮੰਤ੍ਰ, ਨਾਟਕੀ ਕਰਾਮਾਤਾਂ, ਮੜੀ ਮਸਾਣੀ, ਵਰ ਸਰਾਪ, ਦੇਵੀ ਦੇਵਤੇ ਦੀ ਅਰਾਧਨਾ ਨਹੀਂ ਸੀ। ਉਥੇ ਕੇਵਲ ਸਾਧ ਸੰਗਤ, ਅੰਮ੍ਰਿਤ ਵੇਲਾ, ਕਿਰਤ ਵਿਰਤ ਧਰਮ ਦੀ ਤੇ ਸ਼ਬਦ ਸੁਣਨ ਤੇ ਸੁਣਾਉਣ 'ਤੇ ਜ਼ੋਰ ਸੀ।

ਇਥੋਂ ਤਕ ਕਿ ਕੁਲਾਂ, ਧਰਮ, ਰੀਤੀ ਰਵਾਜ, ਭਰਮ, ਕਰਮ, ਮੁੰਡਨ, ਭਦਨ, ਮਰਣੇ ਪਰਣੇ, ਟੋਭੜੀ ਟੋਏ ਜਾਂ ਨਿਵ੍ਹਾਲਣਾ ਵੀ ਮੁੱਕ ਗਿਆ ਸੀ। ਕੇਵਲ ਘਰ ਬਾਰੀ ਜੀਵਨ ਮੁਕਤਿ ਹੋਣ ਦੀ ਜਾਚ ਹੀ ਸਿਖਾਈ ਜਾਂਦੀ ਸੀ।[1] ਕਿਤਨੀ ਆਸਾਨ ਰਹਿਣੀ ਗ੍ਰਿਹਸਤੀ ਸਿੱਖ ਦੀ ਗੁਰੂ ਨਾਨਕ ਦੇਵ ਜੀ ਨੇ ਬਣਾ ਦਿੱਤੀ ਸੀ ਕਿ ਉਸ ਦਾ ਵਰਣਨ ਕਰ ਕੇ ਭਾਈ ਜੀ ਕਹਿੰਦੇ ਹਨ ਕਿ ਸਿੱਖ ਅੰਮ੍ਰਿਤ ਵੇਲੇ ਇਸ਼ਨਾਨ ਕਰ ਸਮਾਧੀ ਲਗਾ ਜਾਪ ਜਪਦੇ ਸਨ। ਮੂੰਹ 'ਤੇ ਲਾਲੀ ਚੜ੍ਹ ਜਾਂਦੀ ਸੀ ਅਤੇ ਇਹ ਲਾਲੀ ਹਰ ਸਮੇਂ ਰਹਿੰਦੀ ਸੀ। ਸੰਗਤਿ ਵਿਚ ਜਾ ਕੇ ਸ਼ਬਦ ਦੇ ਗਿਆਤ ਦੀ ਲਿਵ ਵਿਖੇ ਸਤਿਗੁਰ ਦੀ ਬਾਣੀ ਗਾਂਦੇ ਤੇ ਸੁਣਦੇ ਸਨ। ਪ੍ਰੇਮਾ ਭਗਤੀ ਦੀ ਮੂਰਤ ਹੀ ਸਿੱਖ ਬਣ ਜਾਂਦੇ ਸਨ। ਦਿਹਾੜੀ ਕਿਰਤ ਵਿਰਤ ਧਰਮ ਦੀ ਕਰਦੇ ਤੇ ਹਥਹੁ ਦੇ ਕੇ ਭਲਾ ਮਨਾਂਦੇ। ਆਏ ਗਏ ਦੀ ਸੇਵਾ ਕਰ ਪ੍ਰਸੰਨ ਹੁੰਦੇ। ਪਿਛਹੁ ਬਚਿਆ ਆਪ ਖਾਂਵਦੇ।

---

1. ਘਰਿ ਬਾਰੀ ਹੋਇ ਨਿਜ ਘਰਿ ਜਾਏ।੯। (ਵਾਰ ੧੬)

ਸ਼ਾਮ ਨੂੰ ਸੋਦਰ ਕਰ ਕੇ ਤੇ ਫਿਰ ਸਾਥ ਉਨ੍ਹਾਂ ਦਾ ਕਰਦੇ ਜਿਨ੍ਹਾਂ ਪਾਸ ਬੈਠਿਆਂ ਮਨ ਟਿਕੇ ਤੇ ਹੋਰ ਬਹੁਤਾ ਗੁਰੂ ਵੱਲ ਲੱਗੇ। ਕੁਸੰਗ ਨੂੰ ਤਿਆਗਦੇ। ਮਨਮਤੀਆਂ ਤੋਂ ਦੂਰ ਰਹਿੰਦੇ ਅਤੇ ਆਮ ਤੌਰ 'ਤੇ ਰਾਤ ਨੂੰ ਜਦ ਕੁਸੰਗ ਫੈਲਦਾ ਹੈ, ਸਿੱਖ ਰਾਤ ਨੂੰ ਸੋਹਿਲਾ ਦਾ ਪਾਠ ਕਰ ਬਿਸਰਾਮ ਕਰਦੇ। ਬਾਕੀ ਨਸ਼ੇ ਤਾਂ ਪਹਿਲਾਂ ਬਾਵਲੇ ਕਰਦੇ ਹਨ, ਫਿਰ ਉੱਤਰ ਜਾਂਦੇ ਹਨ ਤੇ ਮਨੁੱਖ ਟੁੱਟਿਆ ਟੁੱਟਿਆ ਮਹਿਸੂਸ ਕਰਦਾ ਹੈ ਪਰ ਜੋ ਗੁਰੂ ਕੋਲੋਂ ਸਾਧ ਸੰਗਤ ਦੀ ਬਾਗ਼ੀ ਵਿਚੋਂ ਸਿੱਖ ਅੰਮ੍ਰਿਤ ਰਸ ਪੀਂਦਾ ਹੈ ਉਹ ਸਦੀਵੀ ਮਸਤੀ ਦੇਂਦਾ ਹੈ। ਦੁਨੀਆਂ ਵੱਲੋਂ ਉਹ ਅਲਮਸਤ ਜ਼ਰੂਰ ਦਿਖਾਈ ਦੇਂਦਾ ਹੈ ਪਰ ਬਾਵਲਾ ਨਹੀਂ, ਹੁਸ਼ਿਆਰ ਹੋ ਜਾਂਦਾ ਹੈ।[1] ਇਹ ਪਿਆਲਾ ਪੀ ਅਨੇਕਾਂ ਮਸਤ ਹੋਏ।

ਫਿਰ ਥਾਂ ਪਰ ਥਾਂ ਭਾਈ ਗੁਰਦਾਸ ਜੀ ਨੇ ਅਨੇਕਾਂ ਤੁੱਕਾਂ ਲਿਖੀਆਂ ਹਨ ਜਿਥੋਂ ਪਰਤੀਤ ਹੋਵੇ ਕਿ ਇਕ ਇਨਕਲਾਬ ਕਰਤਾਰਪੁਰ ਹੋ ਰਹਿਆ ਸੀ। ਦੁਨੀਆਵੀ ਪਾਤਸ਼ਾਹਾਂ ਦਾ ਜ਼ਿਕਰ ਕਰ ਫਿਰ 'ਬਾਬਾਣੇ ਘਰ ਚਾਲ ਇਹ' ਲਿਖਣਾ ਹੋਏ ਇਨਕਲਾਬ ਵੱਲ ਧਿਆਨ ਦਿਲਵਾਵਣਾ ਸੀ। ਪਹਿਲੀ ਵਾਰ ਵਿਚ ਹੀ ਲਿਖਿਆ ਸੀ : 'ਵਿਚ ਵਿਚ ਹੋਰ ਕੂੜੀ ਚਤਰਾਈ ਨਾਂਹ ਚੱਲੀ।' ਇਸ ਗੱਲ ਦਾ ਸਬੂਤ ਸੀ ਕਿ ਇਥੇ ਹੋਰ ਖੇਡ ਹੋ ਰਹੀ ਸੀ। ਉਹ ਖੇਡ ਮੇਹਰ ਮੁਹੱਬਤ ਦੀ ਸੀ, ਜਿਸ ਕਰ ਕੇ ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਅੰਗ ਬਣੇ। ਗੁਰੂ ਅੰਗਦ, ਗੁਰੂ ਨਾਨਕ ਜੀ ਦੇ ਅੰਗਾਂ ਤੋਂ ਬਣੇ ਤਾਂ ਕੇਵਲ ਸ਼ਬਦ ਵਿਚ ਸਮਾਣ ਕਰਕੇ,[2] ਹੁਕਮ 'ਤੇ ਟੁਰਨ ਕਰ ਕੇ।

'ਗੁਰ ਚੇਲਾ ਗੁਰ ਗੁਰੂ ਹੋਆ', 'ਜੋਤੀ ਜੋਤਿ ਜਗਾਇ ਦੀਵਾ ਬਾਲਿਆ', 'ਇਕ ਗੁਰੂ ਇਕ ਸਿੱਖ, ਗੁਰਮੁਖ ਜਾਣਿਆ', 'ਬਾਬਾਣੈ ਘਰ, ਗੁਰੂ ਅੰਗਦ ਆਇਆ', 'ਬਾਬਾਣੈ ਘਰ ਚਾਨਣ ਲਹਿਣਾ' ਜਾਂ 'ਪੁਤ ਸਪੁੱਤਰ ਬਾਬਾਣੈ ਲਹਣਾ' ਅਨੇਕਾਂ ਵਿਚੋਂ ਕੁਝ ਉਦਾਹਰਣਾਂ ਹਨ ਕਿ ਭਾਈ ਲਹਿਣਾ ਜੀ ਕਰਤਾਰਪੁਰ ਪੁੱਜ ਕੇ ਘਾਲ ਕਰਕੇ, ਬਖ਼ਸ਼ਿਸ਼ ਪਾ ਕਿਵੇਂ ਗੁਰੂ ਅੰਗਦ ਦੇਵ ਜੀ ਬਣੇ।

ਚੌਵੀਵੀਂ ਵਾਰ ਦੀਆਂ ਚਾਰ ਪਉੜੀਆਂ ਭਾਈ ਗੁਰਦਾਸ ਜੀ ਨੇ ਤਾਂ ਕੇਵਲ ਲਿਖੀਆਂ ਹੀ ਇਸ ਲਈ ਹਨ ਕਿ ਪਹਿਲਾਂ ਉਨ੍ਹਾਂ ਸਭ ਪਰਚਿਆਂ ਦਾ ਪਤਾ ਲੱਗ ਜਾਏ ਜੋ ਗੁਰੂ ਨਾਨਕ ਦੇਵ ਜੀ ਨੇ ਪਾਏ ਤੇ ਬਾਬਾ ਲਹਿਣਾ ਜੀ ਨੇ ਹੱਲ ਕੀਤੇ। ਫਿਰ ਘਾੜਤ ਕਿਵੇਂ ਘੜੀ ਗਈ, ਸਪੁੱਤਰ ਕੈਸੇ ਹੋਏ ਅਤੇ ਫਿਰ ਉਨ੍ਹਾਂ ਦਾ ਹੀ ਅੰਗ ਬਣ ਗਏ ਅਤੇ ਅੰਗਦ ਸਦਵਾਏ।

ਪਹਿਲਾ ਪਰਚਾ ਹੱਲ ਕਰਕੇ ਦੁਰਮਤਿ ਛੱਡੀ, ਗੁਰਮਤਿ ਪਾਲੀ। ਫਿਰ ਜੋ ਸਤਿਗੁਰ ਕਹਿਆ, ਉਹ ਹੀ ਕੀਤਾ। ਰਹਿਤ ਫਿਰ ਉਹ ਹੀ ਬਣਾ ਲਈ ਜੋ ਗੁਰੂ ਜੀ

1. ਭਾਇ ਭਗਤਿ ਭੈ ਚਲਣਾ, ਮਸਤ ਅਲਮਸਤ ਸਦਾ ਹੁਸਿਆਰੀ।੧। (ਵਾਰ ੧੧)
2. ਗੁਰ ਅੰਗਦੁ ਗੁਰ ਅੰਗ ਤੇ ਸਚ ਸਬਦ ਸਮੇਉ।੨੫। (ਵਾਰ ਤੇਰ੍ਹਵੀਂ)।

ਦੀ ਸੀ। ਹੌਲੇ ਹੌਲੇ ਖ਼ੁਸ਼ਬੂ ਫੈਲਣੀ ਅਰੰਭ ਹੋ ਗਈ। ਅੰਦਰ ਵੀ ਨਾਮ ਅੰਮ੍ਰਿਤ ਦੇ ਝਰਨੇ ਚਲ ਪਏ ਪਰ ਦੱਸਿਆ ਨਾਂਹ। ਅਜਰ ਨੂੰ ਜਰਨ ਦੀ ਸ਼ਕਤੀ ਆ ਗਈ। ਇਹ ਪਤਾ ਲੱਗ ਗਿਆ ਕਿ ਸਾਧ ਸੰਗਤ ਵਿਚ ਸ਼ਬਦ ਨੂੰ ਦ੍ਰਿੜ ਕਰਨ ਤੋਂ ਇਲਾਵਾ ਕੋਈ ਹੋਰ ਰਾਹ ਨਹੀਂ :

**"ਬਜਰ ਕਪਾਟ ਜੜੇ ਜੜਿ ਜਾਣੈ,**
**ਗੁਰ ਸਬਦੀ ਖੋਲਾਇਦਾ।"**[1]

ਇਹ ਭਾਈ ਲਹਿਣਾ ਜੀ ਦੀ ਕਰਣੀ ਸੀ ਜੋ ਉਨ੍ਹਾਂ ਗੁਰੂ ਨਾਨਕ ਦੇਵ ਜੀ ਦੇ ਇਸ਼ਾਰੇ 'ਤੇ ਕੀਤੀ ਤੇ ਫਿਰ ਸਭ ਲਈ ਚਾਨਣ ਮੁਨਾਰਾ ਬਣੀ[2]।

ਫਿਰ ਘਾੜਤ ਘੜੀ ਗਈ। ਪ੍ਰੇਮਾ ਭਗਤੀ ਤੇ ਭੈ ਵਿਖੇ ਹੀ ਟੁਰਦੇ ਰਹੇ। ਆਪਾ ਮੁਕੰਮਲ ਤੌਰ 'ਤੇ ਗਵਾ ਲਿਆ। ਕਦੇ ਹਉ ਨਾ ਜਤਾਈ। ਖੜਬੜਾਟ ਨੇੜੇ ਨਾ ਆਈ। ਇਹ ਨਹੀਂ ਕਿ ਹਉਂ ਗਵਾਈ ਤੇ ਫਿਰ ਅੰਦਰੋਂ ਕੁੜ੍ਹਦੇ ਰਹੇ। ਗੁਰੂ ਨਾਨਕ ਦੇਵ ਜੀ ਦੀ ਖ਼ੁਸ਼ੀ ਪਾ ਕੇ ਵੀ ਨੀਵੀਂ ਹੀ ਪਾਈ ਰੱਖੀ, (ਗੋਸ਼ ਨਸ਼ੀਨੀ)। ਸਤ ਸੰਤੋਖ, ਦਇਆ, ਧਰਮ, ਅਰਥ ਤੇ ਵੀਚਾਰ ਦੇ ਮਾਲਕ ਹੋ ਕੇ ਵੀ ਸਹਿਜ ਵਿਚ ਰਹੇ। ਕਾਮ, ਕ੍ਰੋਧ, ਵੈਰ, ਵਿਰੋਧ, ਲੋਭ, ਮੋਹ, ਅਹੰਕਾਰ ਨੂੰ ਤਹਿਸ ਨਹਿਸ ਕਰ ਦਿੱਤਾ। ਐਸੀ ਘਾੜਤ ਘੜੀ ਕਿ ਸਭ ਗੁਰੂ ਨਾਨਕ ਦੇਵ ਜੀ ਦਾ ਅਸਲ ਸਪੂਤ ਇਨ੍ਹਾਂ ਨੂੰ ਹੀ ਕਹਿਣ ਲੱਗ ਪਏ।[3] ਪੁੱਤਰ ਤਾਂ ਹਉਂ ਵਿਚ ਹੀ ਰਹੇ। ਸੁਜਾਨ ਰਾਇ ਭੰਡਾਰੀ ਨੇ ਤਾਂ ਹੀ ਤਾਂ ਲਿਖਿਆ ਹੈ ਕਿ 'ਪੁੱਤਰ ਫ਼ਕੀਰੀ ਧਨ ਤੋਂ ਖ਼ਾਲੀ ਸਨ।'

ਬੱਸ ਗੁਰੂ ਨਾਨਕ ਦੇਵ ਜੀ ਦੇ ਅੰਗਾਂ ਤੋਂ ਗੁਰੂ ਅੰਗਦ ਦੇਵ ਜੀ ਇਸ ਤਰ੍ਹਾਂ ਪੈਦਾ ਹੋਏ ਜਿਵੇਂ ਅੰਮ੍ਰਿਤ ਬ੍ਰਿਖ ਤੋਂ ਅੰਮ੍ਰਿਤ ਦਾ ਫੱਲ ਹੁੰਦਾ ਹੈ ਜਾਂ ਜਿਵੇਂ ਜੋਤਿ ਤੋਂ ਜੋਤ ਜਗਦੀ ਹੈ ਤੇ ਦੀਵਾ ਬਲ ਪੈਂਦਾ ਹੈ, ਇਸੇ ਤਰ੍ਹਾਂ ਜੋਤਿ ਸਰੂਪ ਹਰਿ ਆਪ ਗੁਰੂ ਨਾਨਕ

---

1. ਮਾਰੂ (ਦਖਣੀ) ਮਹਲਾ ੧, ਪੰਨਾ ੧੦੩੩ ।
2. ਪਾਰਸੁ ਹੋਆ ਪਾਰਸਹੁ, ਸਤਿਗੁਰ ਪਰਚੇ ਸਤਿਗੁਰੁ ਕਹਣਾ।
   **ਚੰਦਨੁ ਹੋਆ ਚੰਦਨਹੁ, ਗੁਰ ਉਪਦੇਸ ਰਹਤ ਵਿਚਿ ਰਹਣਾ...**
   ਸਚੁ ਸਮਾਣਾ ਸਚੁ ਵਿਚਿ, ਗਾਡੀ ਰਾਹੁ ਸਾਧਸੰਗਿ ਵਹਣਾ।
   ਬਾਬਾਣੈ ਘਰਿ ਚਾਨਣੁ ਲਹਣਾ।੬।੨੪।
3. ਸਬਦੈ ਸਬਦੁ ਮਿਲਾਇਆ, ਗੁਰਮੁਖਿ ਅਘੜੁ ਘੜਾਏ ਗਹਣਾ।
   ਭਾਇ ਭਗਤਿ ਭੈ ਚਲਣਾ, ਆਪੁ ਗਣਾਇ ਨ ਖਲਹਲੁ ਖਹਣਾ।
   ਦੀਨ ਦੁਨੀ ਦੀ ਸਾਹਿਬੀ, ਗੁਰਮੁਖਿ ਗੋਸ ਨਸੀਨੀ ਬਹਣਾ।

   ਅਤੇ

   ਕਾਮ, ਕ੍ਰੋਧੁ, ਵਿਰੋਧੁ ਛਡਿ ਲੋਭ ਮੋਹੁ ਅਹੰਕਾਰਹੁ ਤਹਣਾ,
   ਪੁਤੁ ਸਪੂਤ ਬਾਬਾਣੇ ਲਹਣਾ।੭।੨੪।

ਨੇ ਆਪਣੀ ਜੋਤ ਭਾਈ ਲਹਿਣਾ ਵਿਚ ਧਰ ਦਿੱਤੀ। ਇਹ ਸਭ ਸ਼ਬਦ ਦੀ ਹੀ ਕਰਾਮਾਤ ਸੀ। ਸ਼ਬਦ ਦੀ ਹੀ ਜਾਦੂਗਰੀ ਸੀ। ਗੁਰੂ ਨਾਨਕ ਦੇਵ ਜੀ ਨੇ ਸੱਚਾ ਸ਼ਬਦ ਹੀ ਗੁਰੂ ਅੰਗਦ ਦੇਵ ਜੀ ਨੂੰ ਸੌਂਪਿਆ ਤੇ ਉਹ ਹੀ ਸਿੱਕਾ ਸ਼ਬਦ ਦਾ ਸੰਸਾਰ ਵਿਚ ਗੁਰੂ ਅੰਗਦ ਦੇਵ ਜੀ ਨੇ ਚਲਾਇਆ।[1] ਭਾਈ ਨੰਦ ਲਾਲ ਜੀ ਨੇ ਗੰਜਨਾਮਾ ਵਿਚ ਦੂਜੀ ਪਾਤਸ਼ਾਹੀ ਦੇ ਸਿਰਲੇਖ ਹੇਠਾਂ ਆਰੰਭ ਵਿਚ ਇਹ ਹੀ ਲਿਖਿਆ ਕਿ ਪਹਿਲਾਂ ਗੁਰੂ ਅੰਗਦ ਦੇਵ ਜੀ ਅਨਨ ਸੇਵਕ (ਮੁਰੀਦੇ ਸਾਜਿਦ) ਅਤੇ ਫਿਰ ਬੰਦਨਾਂ ਯੋਗ ਗੁਰੂ ਬਣੇ (ਆਖ਼ਿਰ ਮੁਰਸ਼ਦੇ ਮਸਜੂਦਸ਼) ਬਣੇ ਸੱਚ ਤੇ ਯਕੀਨ (ਦਰ ਹਕੀਕਤ ਅਹਿਦ) ਦੀਆਂ ਦੋ ਮਿਸਾਲਾਂ ਉਨ੍ਹਾਂ ਪਾਸ ਸਨ, ਜਿਨ੍ਹਾਂ ਨਾਲ ਰਾਹ ਦਾ ਅਨ੍ਹੇਰਾ ਮਿਟਦਾ ਗਿਆ।

ਗੁਰੂ ਗੋਬਿੰਦ ਸਿੰਘ ਜੀ ਨੇ ਇਕ ਵਾਰੀ ਬਚਨ ਕੀਤਾ ਸੀ ਕਿ :

**ਸਿੱਖ ਕੋਈ ਨਹੀਂ ਅੰਗਦ ਜਿਹਾ ਹੋਇਆ**

ਸਿੱਖ ਨਹੀਂ ਕੋਈ (ਗੁਰੂ) ਅੰਗਦ ਜੇਹਾ ਹੋਇਆ।
ਟਹਲੀਆ ਨਹੀਂ ਕੋਈ ਅਮਰ ਦਾਸ ਜੇਹਾ ਬਣ ਖੜੋਇਆ।
ਸਾਕ ਨਹੀਂ ਕੋਈ ਰਾਮ ਦਾਸ ਜੈਸਾ।
ਪੁੱਤਰ ਨਹੀਂ ਕੋਈ ਅਰਜਨ ਵੈਸਾ[2]।੬੧੪।

ਭਾਈ ਲਹਿਣਾ ਜੀ ਨੇ ਸਿੱਖ ਦੇ ਰੂਪ ਵਿਚ ਜੋ ਜੋ ਘਾਲਣਾਵਾਂ ਕੀਤੀਆਂ ਉਨ੍ਹਾਂ ਸਭਨਾਂ ਨੂੰ ਜਿਵੇਂ ਭੱਟਾਂ ਰਬਾਬੀਆਂ, ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਨੇ ਸੰਕੇਤਾਂ ਵਿਚ ਲਿਖਿਆ ਹੈ, ਉਵੇਂ ਹੀ ਸਾਖੀ ਰੂਪ ਵਿਚ ਸਾਡੇ ਇਤਿਹਾਸਕਾਰਾਂ ਤੇ ਸਾਖੀਕਾਰਾਂ ਨੇ ਲਿਖਿਆ ਹੈ। ਇਨ੍ਹਾਂ ਸਾਰੀਆਂ ਸਾਖੀਆਂ ਤੇ ਬਚਨਾਂ ਨੂੰ ਪੜ੍ਹਿਆਂ ਪਤਾ ਲੱਗ ਜਾਏਗਾ ਕਿ ਭਾਈ ਲਹਿਣਾ ਜੀ ਇਕਮਿਕ ਕਿਵੇਂ ਹੋ ਰਹੇ ਸਨ, ਸਾਂਵੇਂ ਕਿਵੇਂ ਬਣੇ ਰਹੇ ਸਨ ਤੇ ਫਿਰ ਗੁਰੂ ਨਾਨਕ ਜੀ ਦਾ ਅੰਗ ਤੇ ਰੂਪ ਕਿਵੇਂ ਬਣੇ।

ਭਾਈ ਲਹਿਣਾ ਜੀ ਇਕ ਵਾਰੀ ਜਦੋਂ ਘਰੋਂ ਟੁਰੇ ਤਾਂ ਇਕ ਚਟਾਈ ਤੇ ਨਮਕ

**ਕੇਸਰ ਦੇ ਛੱਟੇ**

ਦੀ ਖਿਟੀ ਸਿਰ ਲੈ ਟੁਰੇ ਸਨ। ਚਾਕਰਾਂ ਨੇ ਬਹੁਤ ਆਖਿਆ ਸੀ ਕਿ ਉਹ ਪਹੁੰਚਾਏ ਆਂਵਦੇ ਹਨ, ਪਰ ਆਪ ਜੀ ਹੁਣ ਸੇਵਕੀ ਭਾਵ ਵਿਚ ਟੁਰੇ ਆ ਰਹੇ ਸਨ।

ਕਰਤਾਰਪੁਰ ਪੁੱਜਦਿਆਂ ਪਹਿਲਾਂ ਧਰਮਸ਼ਾਲਾ ਹੀ ਗਏ। ਉੱਥੇ ਚਟਾਈ ਰੱਖੀ। ਲੂਣ ਦੀ ਸਿਲ ਰੱਖਣ ਜਦ ਘਰ ਪੁੱਜੇ ਤਾਂ ਮਾਤਾ ਸੁਲੱਖਣੀ ਜੀ ਨੇ ਦੱਸਿਆ ਕਿ ਗੁਰੂ ਜੀ ਅਜੇ ਖੇਤਾਂ ਵਿਚੋਂ ਨਹੀਂ ਮੁੜੇ, ਲੂਣ ਉੱਥੇ ਰੱਖ ਆਪ ਜੀ ਖੇਤਾਂ ਨੂੰ ਗਏ।

---

1. ਗੁਰੂ ਅੰਗਦੁ ਗੁਰੁ ਅੰਗੁ ਤੇ, ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।
ਜੋਤੀ ਜੋਤਿ ਜਗਾਈਆਨ, ਦੀਵੇ ਤੇ ਜਿਉਂ ਦੀਵਾ ਬਲਿਆ।
ਅਤੇ
ਸੱਚ ਸ਼ਬਦ ਗੁਰਿ ਸਉਪਿਆ, ਸਚ ਟਕਸਾਲਹੁ ਸਿੱਕਾ ਚਲਿਆ।੮। ਵਾਰ ੨੪।
2. ਬੰਸਾਵਲੀ ਨਾਮਾ।

ਖੇਤਾਂ ਵਿਚ ਜਾ ਡਿੱਠਾ ਕਿ ਗੁਰੂ ਨਾਨਕ ਜੀ ਖੇਤੀ ਵਿਚੋਂ ਨਦੀਨ ਪੁੱਟ ਬਾਹਰ ਸੁੱਟ ਰਹੇ ਸਨ। ਆਪ ਨੇ ਸੁਭਾਵਕ ਹੀ, ਉਹ ਹੀ ਕਾਰ ਕਰਨੀ ਅਰੰਭ ਦਿੱਤੀ ਜੋ ਗੁਰੂ ਨਾਨਕ ਦੇਵ ਜੀ ਕਰ ਰਹੇ ਸਨ। ਖੇਤੀ ਕਦੇ ਕੀਤੀ ਨਹੀਂ ਸੀ। ਬੂਟੇ ਤੇ ਨਦੀਨ ਦਾ ਅੰਤਰ ਪਤਾ ਨਹੀਂ ਸੀ। ਬੂਟੇ ਵੀ ਨਾਲ ਪੁੱਟੇ ਜਾਣ। ਗੁਰੂ ਨਾਨਕ ਦੇਵ ਜੀ ਨੇ ਹੱਥੋਂ ਰੋਕਿਆ ਤੇ ਮੁਸਕਰਾਏ ਅਤੇ ਕਿਹਾ : ਤੁਸਾਂ ਪੁੱਟਣੇ ਨਹੀਂ ਲਗਾਉਣੇ ਹਨ। ਜਦ ਹੋਰ ਕੋਈ ਕਾਰ ਭਾਈ ਲਹਿਣਾ ਜੀ ਨੇ ਪੁੱਛੀ ਤਾਂ ਗੁਰੂ ਜੀ ਨੇ ਨਦੀਨ ਦੀ ਇਕ ਪੰਡ ਬੰਨ੍ਹ ਕੇ ਘਰ ਲੈ ਜਾ ਕੇ ਪਸ਼ੂਆਂ ਨੂੰ ਪਾਉਣ ਦਾ ਆਦੇਸ਼ ਦਿੱਤਾ। ਭਾਈ ਲਹਿਣਾ ਜੀ ਨੇ ਉਸੇ ਸਮੇਂ ਇਕ ਪੰਡ ਬੱਧੀ। ਚੋਂਦੇ ਚਿੱਕੜ ਵਾਲੀ ਨਦੀਨ ਦੀ ਪੰਡ ਸਿਰ 'ਤੇ ਚਾ ਲਈ। ਆਪਣੇ ਬਹੁਮੁੱਲੇ ਪੋਸ਼ਾਕ ਵੱਲ ਤੱਕਿਆ ਨਾ। ਸਾਰਾ ਜਾਮਾ ਹੀ ਚਿੱਕੜ ਹੋ ਗਿਆ। ਆਪਾ ਜੀ ਨੇ ਸਾਰੀ ਪੰਡ ਘਰ ਪੁਚਾ, ਪਸ਼ੂਆਂ ਅੱਗੇ ਪਾ ਦਿੱਤੀ। ਮਾਤਾ ਸੁਲੱਖਣੀ ਜੀ ਨੇ ਚਿੱਕੜ ਨਾਲ ਭਰਿਆ ਕੀਮਤੀ ਜਾਮਾ ਦੇਖ ਗੁਰੂ ਨਾਨਕ ਦੇਵ ਜੀ ਨੂੰ ਜੋ ਪਿੱਛੋਂ ਟੁਰ ਪੁੱਜ ਗਏ ਸਨ, ਆਖ ਹੀ ਦਿੱਤਾ ਕਿ ਇਹ ਤੁਸਾਂ ਕੀ ਕੀਤਾ ? 'ਇਹ ਭਲਾ ਜਿਹਾ ਮਨੁੱਖ ਹੈ। ਕਦੇ ਭਾਰ ਚੁੱਕਿਆ ਨਹੀਂ ਲੱਗਦਾ। ਕੱਪੜੇ ਵੀ ਬਹੁਮੁੱਲੇ ਪਾਏ ਹੋਏ ਸਨ। ਤੁਸਾਂ ਨੇ ਪੰਡ ਚੁਕਵਾ ਕੇ ਚਿੱਕੜ ਨਾਲ ਹੀ ਭਰ ਦਿੱਤੇ ਹਨ।'

ਮਾਤਾ ਸੁਲੱਖਣੀ ਦੀ ਗੱਲ ਸੁਣ ਕੇ ਦੀਨ ਦੁਨੀ ਦੇ ਪਾਤਸ਼ਾਹ ਨੇ ਕਿਹਾ : ਸੁਲੱਖਣੀਏ! ਇਹ ਕੋਈ ਚਿੱਕੜ ਨਹੀਂ ਤੇ ਨਾ ਹੀ ਪੰਡ ਹੈ। ਇਹ ਤਾਂ ਦੀਨ ਦੁਨੀ ਦਾ ਛਤਰ ਹੈ, ਜੋ ਇਨ੍ਹਾਂ ਸਿਰ ਝੁਲਾਇਆ ਹੈ।[1] ਇਹ ਚਿੱਕੜ ਦੇ ਛਿੱਟੇ ਨਹੀਂ ਕੇਸਰ ਦੇ ਛੱਟੇ ਹਨ ਜੋ ਇਸ ਦੇ ਜਾਮੇ 'ਤੇ ਮਾਰੇ ਹਨ, ਜ਼ਰਾ ਗਹੁ ਨਾਲ ਦੇਖ। ਉੱਪਰੋਂ ਉੱਪਰੋਂ ਨਾ ਤੱਕ :

"ਪੰਕ ਜੋਨ ਤੁਮ ਕੋ ਦ੍ਰਿਸ਼ਟਾਵਾ। ਕੇਸਰ ਕੋ ਹਮ ਨੇ ਛਿਰਕਾਵਾ।"

ਗੁਰੂ ਨਾਨਕ ਦੇਵ ਜੀ ਦੇ ਬਚਨ ਸੁਣ ਕੇ ਭਾਈ ਲਹਿਣਾ ਜੀ ਨੇ ਸਿੱਖੀ ਤੱਤ ਦੀ ਪਹਿਲੇ ਦਿਨ ਹੀ ਸੋਝੀ ਪਾ ਲਈ।

ਉਹ ਸਮਝ ਗਏ ਕਿ ਇਹ ਗੁਰਿਆਈ ਕੋਈ ਐਸ਼ ਜਾਂ ਦਿਖਾਵੇ ਦੀ ਚੀਜ਼ ਨਹੀਂ, ਇਹ ਤਾਂ ਪੰਡ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਚੁੱਕੀ ਹੋਈ ਹੈ। ਲੋਕੀਂ ਲਿੱਬੜੇ ਹੋਏ ਹਨ। ਪਸ਼ੂ ਸਮਾਨ ਜੀਵਨ ਬਤੀਤ ਕਰ ਰਹੇ ਹਨ। ਇਨ੍ਹਾਂ ਵਿਚ ਹੀ ਰਹਿ ਕੇ ਇਨ੍ਹਾਂ ਦਾ ਜੀਵਨ ਬਦਲਾਉਣਾ ਹੈ। ਕਿਰਤ ਦੀ ਇਸ ਘਰ ਉਚਿਆਈ ਹੈ ਅਤੇ ਕਿਰਤ ਕਰਦਿਆਂ, ਸੇਵਾ ਨਿਭਾਂਦਿਆਂ ਜੋ ਹੱਥ ਮੈਲੇ ਹੁੰਦੇ ਹਨ, ਜੋ ਬਸਤ੍ਰ ਚਿੱਕੜ ਨਾਲ ਭਰੇ ਜਾਂਦੇ ਹਨ, ਉਹ ਕੇਸਰ ਸਮਾਨ ਹਨ, ਕਿਰਤ ਕਰਦਿਆਂ ਹੀ ਦੇਹੀ ਸੁੱਚੀ ਹੁੰਦੀ ਹੈ।

---

1. ਦੀਨ ਦੁਨੀ ਕਾ ਛਤਰ ਸੁ ਦੀਓ।
ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਇਹ ਬਚਨ ਵੀ ਕਹੇ :
ਇਹ ਮੋ ਕੋ ਹੈ ਅਤਿ ਸੈ ਪਿਆਰਾ।
ਤਾਂ ਤੇ ਬੋਝ ਸੀਸ ਇਹ ਧਾਰਾ।੨੩੪। ਅਧਿਆਇ ਸੋਲ੍ਹਵਾਂ।

ਸੇਵਾ ਕਰਦਿਆਂ ਅੰਤਰ ਆਤਮੇ ਪ੍ਰੇਮ ਜਾਗਦਾ ਹੈ। ਕੋਈ ਕਿਰਤ, ਕੋਈ ਕਾਜ, ਕੋਈ ਕੰਮ ਨੀਵਾਂ ਨਹੀਂ।

ਜਦ ਦਸਮੇਸ਼ ਪਿਤਾ ਨੇ ਇਕ ਕੂਲੇ ਹੱਥਾਂ ਵਾਲੇ ਕੋਲੋਂ ਜਿਸ ਨੇ ਕਦੇ ਸੇਵਾ ਕਰ ਹੱਥ ਸੁੱਚੇ ਨਹੀਂ ਸਨ ਕੀਤੇ, ਜਲ ਪੀਣ ਤੋਂ ਇਨਕਾਰ ਕੀਤਾ ਸੀ ਤਾਂ ਉਸ ਵੇਲੇ ਵੀ ਇਹ ਹੀ ਫ਼ਰਮਾਇਆ ਸੀ :

**ਸੁਨ ਸਿੱਖਾ ਗੁਰਮਤਿ ਏ ਸਾਰ।**
**ਸਤਿ ਸੰਗਤ ਕੀ ਸੇਵ ਉਦਾਰ।**
**ਜਿਉਂ ਮੁਰਦੇ ਕੇ ਅੰਗ ਅਪਾਵਨ।**
**ਸੁਕਚਿਓ ਸਭ ਨਹਿ ਕਰਨ ਛੁਹਾਵਨ।**

ਜਿਵੇਂ ਕੋਈ ਮੁਰਦੇ ਨੂੰ ਛੂਹਣਾ ਨਹੀਂ ਚਾਹੁੰਦਾ ਇਸੇ ਤਰ੍ਹਾਂ ਉਹ ਮੁਰਦਾ ਹੈ ਜਿਸ ਦੇ ਹੱਥ ਪੈਰ ਪਰਉਪਕਾਰ ਲਈ ਨਹੀਂ ਹਿੱਲੇ।

ਆਪਣਾ, ਘਰ ਦਾ ਤੇ ਹੋਰ ਸਭ ਖ਼ਿਆਲ ਛੱਡ ਇਕ ਮਨ ਚਿੱਤ ਹੋ ਸੇਵਾ ਵਿਚ ਹੀ ਲੱਗ ਪਏ। ਇਸ ਸੇਵਾ ਸਦਕਾ ਨਿਮ੍ਰਤਾ ਦਾ ਰੂਪ ਹੋ ਗਏ। ਸਿਮਰਨ ਤੇ ਸਤਿਨਾਮ ਦੇ ਜਾਪ ਸਦਕਾ ਯਕੀਨ ਤੇ ਸ਼ਰਧਾ ਪਰਪੱਕ ਹੋ ਗਈ। ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿਚ :

**ਸੇਵਾ ਵਿਚ ਜੁੱਟ ਗਏ**

**ਪ੍ਰਤੀਤ ਪ੍ਰੀਤ ਨੀਤ,**
**ਬਢਤਿ ਬਿਨਿਤ, ਗੁਰ ਸੇਵ ਸਤਿਨਾਮ ਸੈਂ।**

ਇਸ ਤਰ੍ਹਾਂ ਸਮਝੋ ਜਿਵੇਂ ਕੋਈ ਕੰਗਾਲ ਪਾਰਸ ਨੂੰ, ਰੋਗੀ ਦਾਰੂ ਨੂੰ, ਘਾਹ ਬਰਖਾ ਨੂੰ, ਜੋਗੀ ਇਕਾਂਤ ਨੂੰ, ਕਵੀ ਚੰਗੇ ਸ਼ਬਦਾਂ ਨੂੰ, ਬਾਲਕ ਮਿੱਠੇ ਨੂੰ, ਕੰਵਲ ਸੂਰਜ ਦੀਆਂ ਕਿਰਨਾਂ ਨੂੰ , ਗੂੰਗਾ ਬੋਲਾਂ ਨੂੰ, ਜਿਵੇਂ ਹੰਸ ਮਾਨਸਰੋਵਰ ਨੂੰ, ਕਾਮਨਾ ਵਾਲੇ ਕਲਪ ਬ੍ਰਿਛ ਨੂੰ, ਮੋਰ ਕਾਲੇ ਬੱਦਲਾਂ ਨੂੰ, ਸੂਰਮਾ ਜੰਗ ਨੂੰ, ਰਸਨਾ ਸੁਆਦ ਨੂੰ, ਬੁੱਧੀ ਯਾਦ ਸ਼ਕਤੀ ਤੇ ਚਰਚਾ ਨੂੰ, ਤਿਵੇਂ ਹੀ ਭਾਈ ਲਹਿਣਾ ਜੀ, ਸਭ ਖ਼ਿਆਲ ਛੱਡ, ਚਿੱਤ ਦੇ ਉਤਸ਼ਾਹ ਤੇ ਪ੍ਰੀਤੀ ਨਾਲ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਜੁੱਟ ਗਏ। ਜ਼ਰਾ ਆਪਾ ਨਹੀਂ ਜਣਾਂਦੇ ਅਤੇ ਸਦਾ ਆਗਿਆ ਵਿਚ ਰਹਿੰਦੇ ਹਨ।

**"ਜਰਾ ਨ ਆਪ ਜਨਾਵਹੀ, ਆਗਿਆ ਮਾਹਿ ਰਿਹਾਹਿ।"**

ਉਨ੍ਹਾਂ ਦੀ ਸਹਾਰਨ ਸ਼ਕਤੀ ਅਪਾਰ ਹੋ ਗਈ। ਕੋਈ ਕੁਝ ਕਹੇ ਆਪ ਕਦੇ ਮੋੜਵਾਂ ਚੋਭਵਾਂ ਉੱਤਰ ਨਹੀਂ ਸਨ ਦੇਂਦੇ। ਗੁਰ ਪੁੱਤਰਾਂ ਨੇ ਕਿਹੜੀ ਗੱਲ ਸੀ ਜੋ ਨਹੀਂ ਸੀ ਆਖੀ। ਲੋਕਾਂ ਨੇ ਕਿਹੜਾ ਮਿਹਣਾ ਤਾਅਨਾ ਸੀ ਜੋ ਨਹੀਂ ਸੀ ਮਾਰਿਆ। ਆਪ ਜੀ ਤਾਂ ਬੱਸ ਸੇਵਾ ਕਰਨ, ਸ਼ਬਦ ਸੁਨਣ, ਸਾਖੀ ਕਰਨ ਵਿਚ ਹੀ ਜੁੱਟੇ ਰਹਿੰਦੇ :

**"ਸੇਵਾ ਲਹਿਣਾ ਕਰੇ, ਕਾਹਿ ਸੋ ਕਿਛੂ ਨ ਕਹਿਹੀਂ,**
**ਖ਼ਾਨ ਖਾਨ ਅਪਮਾਨ ਮਾਨ, ਸੁੱਖ ਦੁੱਖ ਨਾ ਜਨਾਵੇਂ,**

ਆਠ ਜਾਮ ਗੁਰ ਕਾਮ, ਪ੍ਰੇਮ ਮੈ ਮਗਨ ਰਹਾਵੈ"[1] ।੩੭।

ਸੇਵਾ ਕਰਦਿਆਂ, ਬਾਣੀ ਪੜ੍ਹਦਿਆਂ, ਸੁਣਦਿਆਂ ਗੁਰ ਗੁਣ ਗਾਂਦਿਆਂ, ਪਰਮ

**ਸਭ ਦੇਵ ਕਰੇ ਨਮਸਕਾਰ**

ਪਰੇਮ ਜਾਗ ਪਿਆ। ਇਕ ਦਿਨ ਸੇਵਾ ਕਰਦਿਆਂ ਹੀ ਡਿੱਠੋ ਨੇ ਕਿ ਗੁਰੂ ਨਾਨਕ ਦੇਵ ਜੀ ਬਿਰਾਜੇ ਹੋਏ ਵੀ ਖੱਬਾ ਪੈਰ ਬਾਰ-ਬਾਰ ਝਟਕ ਰਹੇ ਹਨ। ਪਹਿਲਾਂ ਤਾਂ ਨਾ ਬੋਲਿਆ ਪਰ ਜਦ ਰੋਜ਼ ਐਸਾ ਕਰਦੇ ਡਿੱਠਾ ਤਾਂ ਫਿਰ ਇਕ ਨਿਰਾਲੀ ਝਲਕ ਦੇਖੀ। ਜਿਵੇਂ ਲਾਟਾਂ ਵਾਲੀ ਨੂੰ ਇਨ੍ਹਾਂ ਦੇ ਦਰ 'ਤੇ ਝਾੜੂ ਦੇਂਦੇ ਦੇਖਿਆ ਸੀ ਹੁਣ ਡਿੱਠਾ ਕਿ ਸਭ ਦੇਵੀ ਦੇਵਤੇ ਚਰਨ ਬੰਦਨਾ ਕਰਨਾ ਲੋਚਦੇ ਹਨ ਪਰ ਗੁਰੂ ਜੀ ਪੈਰਾਂ ਨਾਲ ਝਟਕ ਦੇਂਦੇ ਹਨ ਤੇ ਦੇਵੀ ਦੇਵਤੇ ਜੋਹਾਰੀਆਂ ਕਰਦੇ, ਨਮਸਕਾਰ ਕਰ ਮੁੜ ਜਾਂਦੇ ਹਨ। ਗੁਰੂ ਨਾਨਕ ਸੂਰਯੋਦੇ ਨੇ ਟੂਕ ਦੇਂਦੇ ਲਿਖਿਆ ਹੈ :

ਸੁਰ ਪਗ ਦਵੈ ਬੰਦਨ ਕਰੈ,
ਪੁਨ ਸਦਨ ਸਿਧਾਰੇ।

ਨਿਸਚਾ ਤਾਂ ਪਹਿਲੇ ਦਿਨ ਹੀ ਹੋ ਗਿਆ ਸੀ, ਹੁਣ ਸਭ ਧਿਆਨ ਵੀ ਰੁਕ ਗਏ।

ਗੁਰੂ ਨਾਨਕ ਦੇਵ ਜੀ ਦੇਖ ਰਹੇ ਸਨ ਕਿ ਭਾਈ ਲਹਿਣਾ ਜੀ ਉਨ੍ਹਾਂ ਦੇ ਦਰਸ਼ਨਾਂ

**ਬਾਣੀ ਦੀ ਮਹਿਮਾ ਸਮਝਾਈ**

ਨੂੰ ਹੀ ਮੁੱਖ ਸਮਝਦੇ ਹਨ। ਹਰ ਸਮੇਂ ਲੋਚਦੇ ਹਨ ਕਿ ਦਰਸ਼ਨਾਂ ਤੋਂ ਵਾਂਝਿਆਂ ਨਾ ਰਹਾਂ। ਰਾਤ ਵੀ ਪਾਸ ਚਟਾਈ ਵਿਛਾ ਕੇ ਲੇਟਦੇ ਹਨ। ਨ ਸਉਨ ਹੈ ਨ ਆਰਾਮ।

ਇਹ ਦਰਸਾਉਣ ਲਈ ਕਿ ਉਹਨਾਂ ਦੇ ਸਰੀਰ ਨਾਲ ਨਹੀਂ ਬਾਣੀ ਨਾਲ ਪਿਆਰ ਪਾਉਣ ਦੀ ਲੋੜ ਹੈ, ਗੁਰੂ ਨਾਨਕ ਦੇਵ ਜੀ ਨੇ ਕੌਤਕ ਰਚਾਇਆ। ਇਹ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੂੰ ਭਾਈ ਲਹਿਣਾ ਜੀ ਨੂੰ ਆਪਣਾ ਅੰਗ ਬਣਾਉਣ ਲਈ ਕਿਤਨਾ ਕੁ ਜਤਨ ਕਰਨਾ ਪਿਆ ਹੋਵੇਗਾ। ਜਦ ਹੁਕਮ ਦੀ ਮਹਿਮਾ ਸਮਝ ਆ ਗਈ ਤਾਂ ਭਾਈ ਲਹਿਣਾ ਜੀ ਨੇ ਕਮਾਲ ਕਰ ਦਿਖਾਇਆ। ਇਹ **ਠਣਕਾਉਣਾ ਤੇ ਜਾਂ ਸੁਸੋਧ ਤਾਂ ਲਹਿਣਾ ਟਿਕੋਓਨਿ** ਦੇ ਸ਼ਬਦ ਇਸੇ ਲਈ ਗੁਰੂ ਗਰੰਥ ਸਾਹਿਬ ਵਿਚ ਵਰਤੇ ਹਨ। ਅੰਗ ਬਣਨਾ ਕੋਈ ਆਸਾਨ ਖੇਡ ਨਹੀਂ।

ਹੋਇਆ ਇਸ ਤਰ੍ਹਾਂ ਕਿ ਇਕ ਦਿਨ ਦੁਪਹਿਰ ਵੇਲੇ ਹੀ ਭਾਈ ਲਹਿਣਾ ਜੀ ਨੇ ਡਿੱਠਾ ਕਿ ਗੁਰੂ ਨਾਨਕ ਦੇਵ ਜੀ ਦੇ ਜਾਮੇ ਵਿਚ ਝਰੀਟਾਂ ਪੈ ਰਹੀਆਂ ਹਨ। ਖੁੰਡੀਆਂ

---

1. ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ।੧੩।
ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ :
ਲਹਣਾ ਸੇਵ ਗੁਰ ਕੀ ਕਰੇ।
ਨਿਸ ਦਿਨ ਨੈਨ ਨੀਂਦ ਨਹਿ ਧਰੈ।੨੧੯। ਅਧਿਆਇ ਸੋਲ੍ਹਵਾਂ।

ਲੱਗ ਰਹੀਆਂ ਹਨ ਤੇ ਚਰਨਾਂ ਵਿਚੋਂ ਲਹੂ ਸਿੰਮ ਰਹਿਆ ਹੈ। ਆਪ ਜੀ ਇਹ ਕੌਤਕ ਦੇਖ ਅਸਚਰਜ ਹੋਏ। ਜਦ ਗੁਰੂ ਨਾਨਕ ਦੇਵ ਜੀ ਆਰਾਮ ਕਰ ਕੇ ਉਠੇ ਤਾਂ ਭਾਈ ਲਹਿਣਾ ਜੀ ਨੇ ਜਾਮੇ ਦੇ ਫਟਣ ਤੇ ਸਰੀਰ 'ਤੇ ਝਰੀਟਾਂ, ਆਪ-ਮੁਹਾਰੇ ਪੈਣ ਦਾ ਕਾਰਨ ਪੁੱਛਿਆ। ਗੁਰੂ ਨਾਨਕ ਦੇਵ ਜੀ ਨੇ ਦੱਸਿਆ ਕਿ ਇਕ ਅਯਾਲੀ ਨਾਲ-ਨਾਲ ਸੋਹਿਲਾ ਦਾ ਪਾਠ ਕਰ ਰਹਿਆ ਸੀ ਤੇ ਨਾਲ ਆਪਣੀਆਂ ਬੱਕਰੀਆਂ ਚਾਰ ਰਹਿਆ ਸੀ। ਬੱਕਰੀਆਂ ਨੂੰ ਚਾਰਦੇ ਉਸ ਨੂੰ ਕਦੇ ਝਾੜੀਆਂ ਵਿਚੋਂ ਲੰਘਣਾ ਪੈ ਰਹਿਆ ਸੀ ਤੇ ਕਦੇ ਰੋੜਾਂ ਕੰਕਰਾਂ 'ਤੇ ਟੁਰਨਾ। ਉਹ ਧਿਆਨ ਨਾਲ ਬਾਣੀ ਪੜ੍ਹ ਰਹਿਆ ਸੀ ਕਿ ਉਸ ਨੂੰ ਆਪਣੇ ਤਨ ਬਦਨ ਦੀ ਸੁਧ ਨਹੀਂ ਸੀ ਰਹੀ। ਉਸ ਦਾ ਧਿਆਨ ਨਾ ਟੁੱਟੇ, ਉਹ ਕੰਡੇ ਤੇ ਕੰਕਰ ਮੈਂ ਆਪਣੇ ਸਰੀਰ 'ਤੇ ਹੀ ਸਹਾਰ ਲਏ :

**ਹਵੈ ਸਮੀਪ ਬਿਰਹੋਂ ਤਿਹ ਸੰਗਾ।**
**ਲਗਨੇ ਦੇਉ ਨ ਕੰਟਕ ਅੰਗਾ।**
**ਤਹਾਂ ਝਰੀਟ ਲਗੀ ਇਹ ਜਾਨਹੁ।**

ਜੋ ਵੀ ਬਾਣੀ ਖ਼ਾਸ ਕਰ ਕੇ ਸੋਹਿਲਾ ਚਿੱਤ ਲਗਾ ਕੇ ਪੜ੍ਹਦਾ ਹੈ ਮੈਂ ਉਸ ਪਾਸ ਹੀ ਹੁੰਦਾ ਹਾਂ :

**ਪਢਹਿ ਸੋਹਿਲਾ ਜੋ ਕਿਤ ਕੋਊ,**
**ਤਿਹ ਸਮੀਪ ਨਿਸਚੈ ਮੈਂ ਹੋਊ।**

ਭਾਈ ਲਹਿਣਾ ਜੀ 'ਤੇ ਪ੍ਰਗਟ ਹੋ ਗਿਆ ਕਿ ਗੁਰੂ ਨਾਨਕ ਨਿਰਾ ਪੁਰਾ ਸਰੀਰ ਨਹੀਂ, ਇਹ ਬਾਣੀ ਰੂਪ ਨੂਰ ਹਨ।

**ਪਰਮ ਪ੍ਰੇਮ ਜਾਗਯੋ ਮਨ ਮਾਹੀ**

ਇਹ ਕੌਤਕ ਤੇ ਬਖ਼ਸ਼ਸ਼ਾਂ ਹੁੰਦੀਆਂ ਦੇਖ ਭਾਈ ਲਹਿਣਾ ਜੀ ਮਨ ਤੇ ਤਨ ਦੋਵਾਂ ਦੀ ਸੇਵਾ ਵਿਚ ਜੁਟ ਗਏ। ਮਨ ਕਰ ਕੇ ਬਾਣੀ ਪੜ੍ਹਦੇ। ਮਨ ਪ੍ਰੇਮ ਦੇ ਉਮਾਹ ਵਿਚ ਸਦਾ ਜਾਗਿਆ ਰਹਿੰਦਾ[1]। ਰੰਗਤ ਚੜ੍ਹ ਗਈ ਤੇ ਚਿੱਤ ਸੁਣ ਤੇ ਗਾ ਕੇ ਟਿਕਿਆ ਰਹੇ। ਐਸੇ ਉਤਸ਼ਾਹ ਤੇ ਉਮਾਹ ਵਿਚ ਬਾਣੀ ਪੜ੍ਹਦੇ ਕਿ ਲਿਵ ਹੀ ਲੱਗ ਗਈ :

**"ਉਮਗਿ ਉਮਗਿ ਮੁਖ ਸੁਜਸ ਉਚਰਿਹੀ।"**

ਸਰੀਰ ਰਾਹੀਂ ਸੇਵਾ ਕਰਦੇ, ਜਗ ਦੀ ਕਿਸੇ ਗੱਲ ਵੱਲ ਵੀ ਧਿਆਨ ਨਾ ਦੇਂਦੇ :

**ਕਰਤਬੋ ਸੇਵਾ ਸਮਾ ਬਿਤਾਵਹਿ।**
**ਜਗ ਕਾਰਜ ਕੋ ਰਿਦੇ ਨਾ ਆਵਹਿ।**

ਇਸ ਤਰ੍ਹਾਂ ਸਰੀਰ ਰਾਹੀਂ ਅਟੁੱਟ ਤੇ ਨਿਸ਼ਕਾਮ ਸੇਵਾ ਕਰ ਅਤੇ ਮਨ ਨਾਲ ਉੱਚੇ ਭਾਵ ਤੇ ਲਿਵ ਵਿਚ ਉਮੰਗ ਤੇ ਸਦਾ ਉਤਸ਼ਾਹਿਤ ਰਹਿ ਕੇ ਭਾਈ ਲਹਿਣਾ ਜੀ ਦਾ ਸਿੱਖੀ ਚਮਨ ਦਿਨੋਂ ਦਿਨ ਖਿੜ੍ਹ ਰਹਿਆ ਸੀ। ਨਾਮ ਲਿਵ ਹੋ ਗਿਆ। ਰਸ ਮਗਨਤ

---

1. ਪਰਮ ਪ੍ਰੇਮ ਜਾਗਯੋ ਮਨ ਮਾਹੀ
ਰੰਗ ਸੋ ਭਗਤਿ ਮਨ ਜਾਹੀ (ਸੂਰਜ ਪ੍ਰਕਾਸ਼)

ਪੈਦਾ ਕਰਦਾ ਰਹਿੰਦਾ। ਉਚਯਾਨ ਤੇ ਠੰਢ ਸਦਾ ਰੰਗ ਲਾਈ ਰੱਖਦੀ ਅਤੇ ਪ੍ਰੇਮ ਰਸ ਉਛਾਲੇ ਮਾਰਦਾ ਰਹਿੰਦਾ।

**ਅਡੋਲ ਚਿੱਤ ਸੇਵਾ**

ਜਦ ਗੁਰੂ ਨਾਨਕ ਦੇਵ ਜੀ ਰਾਵੀ 'ਤੇ ਇਸ਼ਨਾਨ ਕਰਨ ਜਾਂਦੇ ਤਾਂ ਭਾਈ ਲਹਿਣਾ ਜੀ ਨਾਲ ਹੀ ਹੁੰਦੇ। ਹੋਰ ਸਿੱਖ ਵੀ ਹੁੰਦੇ। ਇਕ ਵਾਰੀ ਗੁਰੂ ਨਾਨਕ ਦੇਵ ਜੀ ਇਸ਼ਨਾਨ ਪਏ ਕਰਦੇ ਸਨ ਕਿ ਮੀਂਹ ਪੈਣ ਲੱਗ ਪਿਆ। ਫਿਰ ਗੜੇ ਪੈਣ ਲੱਗ ਪਏ। ਹੋਰ ਤਾਂ ਹੋਰ ਸਭ ਦਰੱਖ਼ਤਾਂ ਦੇ ਉਹਲੇ ਜਾਂ ਛੱਪਰੀਆਂ ਹੇਠਾਂ ਜਾ ਲੁਕੇ, ਪਰ ਭਾਈ ਲਹਿਣਾ ਜੀ ਇਕ ਟਿਕ ਗੁਰੂ ਜੀ ਵੱਲ ਦੇਖਦੇ ਹੀ ਰਹੇ। ਜਦ ਇਸ਼ਨਾਨ ਕਰ ਗੁਰੂ ਨਾਨਕ ਦੇਵ ਜੀ ਰਾਵੀ ਤੋਂ ਨਿਕਲੇ ਤਾਂ ਉਨ੍ਹਾਂ ਲਹਿਣਾ ਜੀ ਕੋਲੋਂ ਖੜੇ ਰਹਿਣ ਦਾ ਕਾਰਨ ਪੁੱਛਿਆ। ਭਾਈ ਲਹਿਣਾ ਜੀ ਨੇ ਕਿਹਾ ਜੇ ਬੱਦਲ ਤੇ ਕੁਝ ਗੜੇ ਗੁਰੂ ਜੀ ਵੱਲੋਂ ਮੂੰਹ ਭਵਾ ਦੇਣ ਤਾਂ ਮਨ ਬਚ ਕਰਮ ਦੀ ਸੇਵਾ ਕਾਹਦੀ ਹੋਈ। ਗੁਰੂ ਜੀ ਸਾਡੇ ਲਈ ਪੂਰਨੇ ਪਾ ਰਹੇ ਸਨ ਕਿ ਕਿਸੇ ਔਕੜ ਜਾਂ ਔੜ ਵੇਲੇ ਵੀ ਗੁਰੂ ਵੱਲੋਂ ਮੂੰਹ ਨਹੀਂ ਮੋੜਨਾ। ਗੁਰੂ ਨਾਨਕ ਦੇਵ ਜੀ ਨੇ ਉਥੇ ਫ਼ਰਮਾਇਆ :

> ਜੋ ਮੇਰੇ ਪਰ ਸ਼ਰਧਾ ਧਰਿਹੀ। ਮਨਕਰ ਸ਼ਬਦ ਕਮਾਵਨ ਕਰਿਹੀ।
> ਨਾਨਕ ਪੰਥੀ ਜਿਨ ਕੈ ਨਾਮ। ਵਾਹਿਗੁਰੂ ਜਪ, ਰਹਤ ਅਕਾਮ।
> ਜੋ ਜਮ ਕੈ ਨਹਿ ਦੇਖਣ ਪੈ ਹੈ। ਸੁਖ ਸੋ ਗਤਿ ਪ੍ਰਾਪਤ ਤਿਨ ਹ੍ਵੈ ਹੈ।

ਬੂਟੇ ਸ਼ਾਹ ਨੇ ਇਸੇ ਪ੍ਰਸੰਗ ਵਿਚ ਲਿਖਿਆ ਹੈ ਕਿ ਇਕ ਵੇਰ ਕੜਕਦੀ ਧੁੱਪ ਪੈ ਰਹੀ ਸੀ। ਭਾਈ ਲਹਿਣਾ ਜੀ ਨੇ ਕੱਪੜੇ ਨਾਲ ਛਾਂ ਕੀਤੀ ਰੱਖੀ। ਕੋਲ ਬੈਠੇ ਧੁੱਪ ਨਾ ਸਹਾਰ ਸਕੇ। ਦੂਰ ਹੋਇ ਗਏ। ਭਾਈ ਲਹਿਣਾ ਕੱਪੜਾ ਕਰ ਖੜੇ ਰਹੇ। ਗੁਰੂ ਜੀ ਨੇ ਅਸੀਸ ਦਿੱਤੀ।

**ਨ ਰਿਜ਼ਕ ਦਸਤ ਆ ਕਸੇ**

ਗੁਰੂ ਜੀ ਸਾਨੂੰ ਜਨਮ ਜਨਮਾਂਤ੍ਰਾਂ ਦੀਆਂ ਭੁੱਲਾਂ ਵਿਚੋਂ ਕੱਢਣ ਆਏ ਸਨ। ਗੁਰੂ ਜੀ ਦੇਖ ਰਹੇ ਸਨ ਕਿ ਜੋ ਕੋਈ ਜੰਗਲਾਂ ਨੂੰ ਜਾ ਤਪ ਸਾਧਦਾ ਹੈ ਅਤੇ ਜਦ ਉੱਥੋਂ ਕੁਝ ਇਕਾਗਰਤਾ ਲੈ ਮੁੜਦਾ ਹੈ ਤਾਂ ਉਹ ਸਾਰੀ ਐਸ਼ਵਰਜ ਲਈ ਹੀ ਵਰਤਦਾ ਹੈ। ਕਿਰਤ ਹੀ ਹੱਥੋਂ ਗਵਾ ਬੈਠਦਾ ਹੈ। ਆਪ ਨੇ ਇਸ ਲਈ ਆਪ ਖੇਤੀ ਕੀਤੀ। ਘਰ ਉਸਾਰੇ। ਪਿੰਡ ਵਸਾਏ। ਮਕਾਨ ਬਣਾਏ। ਧਰਮਸ਼ਾਲਾਵਾਂ ਬਣਾਈਆਂ। ਸਿੱਖ ਨੂੰ ਕਿਰਤ ਦੀ ਜਾਚ ਦੱਸੀ। ਸਿੱਖ ਗ਼ਾਫ਼ਲ ਕਿਰਤੀ ਨਾ ਹੋ ਜਾਏ, ਅਭਿਮਾਨੀ ਕ੍ਰਿਤੀ ਨਾ ਬਣ ਜਾਏ, ਸਾਕਤ ਕਿਰਤੀ ਨਾ ਹੋ ਜਾਏ। ਕਿਰਤ ਕਰਦੇ ਨਾਮ ਹੀ ਨ ਵਿਸਾਰ ਦੇਵੇ। ਭਾਈ ਲਹਿਣਾ ਰਾਹੀਂ ਇਕ ਹੋਰ ਕੌਤਕ ਰਚਾਇਆ।

ਪਰਚੀਆਂ ਸੇਵਾ ਦਾਸ ਮੁਤਾਬਿਕ ਸੰਗਤ ਇਕ ਦਿਨ ਬਹੁਤ ਆਣ ਪਹੁੰਚੀ ਤੇ ਸਮਾਂ ਲੰਗਰ ਕਾ ਆਏ ਹੋਇਆ। ਮਹਾਰਾਜ ਨੇ ਸੰਗਤ ਨੂੰ ਕਿਹਾ :

> "ਕਿੱਕਰ ਉੱਪਰ ਚੜ੍ਹਿ ਕਰ ਕਿੱਕਰ ਕਉ ਝੁਟਾਹੁ ਅਤੇ ਪ੍ਰਸ਼ਾਦਿ ਪਾਇ ਲੇਵਹੁ।"

ਤਬ ਸੰਗਤਿ ਜਾਣਿਆ ਕਿ ਗੁਰੂ ਜੀ ਐਸੇ ਹੀ ਕਹਿ ਰਹੇ ਹਨ। ਕਈਆਂ ਹੋਰਨਾਂ ਨੂੰ ਵੀ ਆਗਿਆ ਹੋਈ ਪਰ ਸਾਰੇ ਹੀ ਬਚਨ ਸੁਣ ਕੇ ਪਿਛਾਂ ਹਟ ਜਾਂਦੇ। ਜਦ ਭਾਈ ਲਹਿਣਾ ਜੀ ਕੋ ਹੁਕਮ ਹੋਇਆ ਕਿ ਜਾਹੁ ਕਿੱਕਰ ਝੂਣ ਕੇ ਸੰਗਤਿ ਕਉ ਪ੍ਰਸ਼ਾਦਿ ਖਵਾਲ ਛੱਡੋ। ਭਾਈ ਲਹਿਣਾ ਜੀ ਕਮਰਕੱਸਾ ਕਰ ਕੇ ਕਿੱਕਰ ਉੱਪਰ ਚੜ੍ਹ ਗਏ ਤੇ ਝੂਲਣ ਲੱਗੇ।

**ਦੀਓ ਹਲੂਣਾ ਅਤਿ ਬਲ ਪਾਈ।**
**ਬਿਰਛ ਤੇ ਭੋਜਨ ਧਾਵਤ ਆਈ।**
**ਜਿੰਹ ਜਿੰਹ ਜੈਸੀ ਇਛਾ ਕਰੀ।**
**ਤਿੰਹ ਕਰ ਭੋਜਨ ਤੈਸਾ ਪਰੀ।**

*(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅਧਿਆਇ ਸੋਲ੍ਹਵਾਂ)*

ਮਨ ਪਸੰਦ ਸਭ ਨੇ ਪ੍ਰਸ਼ਾਦਿ ਪਾਇਆ। ਜਦ ਭਾਈ ਲਹਿਣਾ ਜੀ ਦਰੱਖ਼ਤ ਤੋਂ ਉੱਤਰੇ ਤਾਂ ਉਨ੍ਹਾਂ ਦੇ ਚਿਹਰੇ ਤੋਂ ਇਲਾਹੀ ਨੂਰ ਟਪਕ ਰਹਿਆ ਸੀ। ਗੁਰੂ ਜੀ ਨੇ ਭਾਈ ਲਹਿਣਾ ਰਾਹੀਂ ਜਗਤ ਨੂੰ ਦਰਸਾ ਦਿੱਤਾ ਕਿ ਰਿਜ਼ਕ ਹੋਰ ਕਿਸੇ ਹੱਥ ਨਹੀਂ, ਸਭ ਵਾਹਿਗੁਰੂ ਪਾਸ ਹੈ। ਫਿਰ ਇਹ ਵੀ ਦਰਸਾ ਦਿੱਤਾ ਕਿ ਕਿਤਨੇ ਹੋਣਗੇ ਜੋ ਜੰਗਲੀ ਫੁੱਲ, ਫਲ ਖਾ ਦਿਨ ਕੱਟਦੇ ਹਨ। ਉਹ ਵੀ ਸਾਡੇ ਵਰਗੇ ਜੀਵ ਹਨ। ਉਨ੍ਹਾਂ ਨਾਲ ਪਿਆਰ ਕਰਨਾ ਵੀ ਸਾਡਾ ਫਰਜ਼ ਹੈ।

**ਧਰਮਸਾਲ ਦੀ ਝਾਕ ਨਾ ਕਰਨ ਦੇਣੀ**

ਇਕ ਵਾਰੀ ਕਹਿੰਦੇ ਹਨ ਕਿ ਭੇਟਾ ਤੇ ਹੋਰ ਅੰਨ ਬਸਤ੍ਰ ਦੇ ਅੰਬਾਰ ਲੱਗ ਗਏ। ਗੁਰੂ ਜੀ ਦੇਖ ਰਹੇ ਸਨ, ਦੇਣ ਵਾਲੇ ਆਪਣੇ ਆਪ ਨੂੰ ਦਾਤੇ ਜਾਣ ਹੰਕਾਰ ਵਿਚ ਹੋ ਰਹੇ ਹਨ। ਜਿਸ ਦੇਣ ਨੇ ਨਿਮਰਤਾ ਸਿਖਲਾਣੀ ਸੀ ਉਹ ਹੰਕਾਰ ਰੂਪੀ ਹੋ ਕੇ ਵਾਪਰ ਰਹੀ ਹੈ। ਫਿਰ ਇਧਰ ਲੈਣ ਵਾਲਿਆਂ ਦੀ ਸੁਰਤ ਵੀ ਨੀਵੀਂ ਹੋ ਰਹੀ ਸੀ। ਆਪ ਜੀ ਨੇ ਹੁਕਮ ਦਿੱਤਾ ਕਿ ਸਾਰੀ ਭੇਟਾ ਅੰਨ ਬਸਤ੍ਰ ਸਮੇਤ ਜਲਾ ਦਿਓ। ਸਾਰੇ ਹੀ ਇਸ ਹੁਕਮ 'ਤੇ ਹੈਰਾਨ ਹੋ ਰਹੇ ਸਨ ਤੇ ਕੁਝ ਸੁਣੀ ਅਣਸੁਣੀ ਕਰ ਕੇ ਚਲੇ ਗਏ ਪਰ ਭਾਈ ਲਹਿਣਾ ਜੀ ਨੇ ਹੁਕਮ ਸੁਣਦੇ ਹੀ ਸਭ ਮਾਲ ਅਸਬਾਬ ਨੂੰ ਅੱਗ ਲਾ ਦਿੱਤੀ। ਇਹ ਸਿੱਖਾਂ ਤੇ ਆਗੂਆਂ ਨੂੰ ਸਬਕ ਸੀ ਕਿ ਧਰਮਸਾਲ ਦੀ ਝਾਕ ਨਹੀਂ ਕਰਨੀ। ਦੇਣ ਵਾਲਿਆਂ ਨੂੰ ਚਿਤਾਵਨੀ ਸੀ ਕਿ ਸੁਰਤਿ ਵਿਚ ਹਉਮੈ ਦਾ ਦਾਅ ਨਹੀਂ ਖਾਣਾ।

**ਨੀਵਿਆਂ ਨਾਲ ਪਿਆਰ**

ਗੁਰੂ ਨਾਨਕ ਜੀ ਊਚ ਨੀਚ ਦਾ ਭੇਦ ਮਿਟਾਉਣ ਆਏ ਸਨ ਤੇ ਕਿਰਤ ਦੀ ਉੱਚਤਾ ਦਰਸਾਉਣ। ਭਾਈ ਲਹਿਣਾ ਜੀ ਵਿਚ ਜਦ ਬਾਣੀ ਦਾ ਨਿਵਾਸ ਹੋ ਗਿਆ ਅਤੇ ਨੂਰ ਮੁੱਖੜੇ 'ਤੇ ਚਮਕਣ ਲੱਗਾ ਤਾਂ ਇਕ ਪਰਚਾ ਪਾਇਆ। ਇਸ ਪਰਚੇ ਦਾ ਭਾਵ ਵੀ ਇਹ ਹੀ ਸੀ ਕਿ ਆਤਮਕ ਬਲ ਪਾ ਕੇ ਹੱਥੀਂ ਸੇਵਾ ਨਹੀਂ ਛੱਡਣੀ ਤੇ

ਅਖੌਤੀ ਨੀਵਿਆਂ ਨਾਲ ਪਿਆਰ ਹੋਰ ਕਰਨਾ ਹੈ। ਇਸ ਸਬੰਧ ਵਿਚ ਸਾਡੇ ਸਾਖੀਕਾਰਾਂ ਕਈ ਸਾਖੀਆਂ ਲਿਖੀਆਂ ਹਨ :

ਪਹਿਲੀ ਇਸ ਤਰ੍ਹਾਂ ਪ੍ਰਚਲਤ ਹੈ ਕਿ ਗੁਰੂ ਜੀ ਨੇ ਪੁੱਤਰਾਂ ਨੂੰ ਬਸਤ੍ਰ ਧੋ ਲੈ ਆਉਣ ਲਈ ਹੁਕਮ ਕੀਤਾ। ਉਨ੍ਹਾਂ ਧੋਬੀ ਆਵੇਗਾ ਤੇ ਧੋ ਸੁਕਾ ਲਿਆਵੇਗਾ ਦੀ ਗੱਲ ਕਹੀ ਅਤੇ 'ਜਬ ਲਹਣੇ ਪ੍ਰਤਿ ਸਤਿਗੁਰ ਭਾਖਾ। ਤਬਹਿ ਉਠਯੋ ਲਹਣਾ ਬਡਭਾਗਾ। ਸਰ ਮਹਿ ਜਾ ਪਟ ਧੋਵਨ ਲਾਗਾ।'

ਭਾਈ ਲਹਿਣਾ ਜੀ ਧੋ ਸੁਕਾ ਠੱਪ ਸਭ ਬਸਤ੍ਰ ਲੈ ਆਏ। ਗੁਰੂ ਨਾਨਕ ਦੇਵ ਜੀ ਨੇ ਧੰਨ ਧੰਨ ਕਿਹਾ।

ਵਰਾਂਡੇ ਵਿਚ ਮੋਈ ਹੋਈ ਚੂਹੀ ਦੇਖ ਕੇ ਗੁਰੂ ਨਾਨਕ ਦੇਵ ਜੀ ਨੇ ਹੁਕਮ ਕੀਤਾ ਕਿ ਇਸ ਨੂੰ ਬਾਹਰ ਸੁੱਟ ਦਿਓ। ਪੁੱਤਰਾਂ ਕਿਹਾ ਕਿ ਜਿਸ ਦਾ ਕਾਰਜ ਹੈ, ਉਹ ਆ ਕੇ ਕਰ ਦੇਵੇਗਾ। ਭਾਈ ਲਹਿਣਾ ਜੀ ਵੱਲ ਦੇਖ ਕੇ ਦੁਨੀਆਂ ਦੇ ਮਾਲਕ ਨੇ ਕਿਹਾ :

ਉਠਹੁ ਤੂਹੀ ਕਰਤਾਰ ਪਿਆਰੇ।
ਮੂਖਕ ਚਾਇ ਵਹਿਰ ਦਿਹੁ ਡਾਰੇ।

ਅਜੇ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਮੂੰਹ ਵਿਚ ਹੀ ਸਨ ਕਿ ਪਿਆਰੇ ਲਹਿਣਾ ਜੀ, ਮੋਈ ਹੋਈ ਚੂਹੀ ਚੁੱਕ ਕੇ ਬਾਹਰ ਸੁੱਟ ਆਏ।

ਮਾਤਾ ਸੁਲੱਖਣੀ ਜੀ ਰੋਜ਼ ਕਹਿੰਦੇ ਸਨ ਕਿ ਤੁਸੀਂ ਪੁੱਤਰਾਂ ਨੂੰ ਤਿਨਾ ਪਿਆਰ ਨਹੀਂ ਕਰਦੇ ਜਿਤਨਾ ਲਹਿਣਾ ਜੀ ਨੂੰ ਕਰਦੇ ਹੋ। ਸੂਰਜ ਪ੍ਰਕਾਸ਼ ਦਾ ਕਹਿਣਾ ਹੈ ਕਿ ਉਸੇ ਸਮੇਂ ਮਾਤਾ ਸੁਲੱਖਣੀ ਨੂੰ ਕਿਹਾ ਵੀ ਸੀ : ਹੇ ਮੂਲੇ ਦੀ ਪੁੱਤ੍ਰੀ। ਤੁਸੀਂ ਹੀ ਹੁਣ ਦੱਸੋ ਕਿ ਲਹਿਣਾ ਜੀ ਆਪਣੇ ਪੁੱਤਰ ਹਨ ਕਿ ਉਹ ਲਖਮੀ ਚੰਦ, ਸਿਰੀ ਚੰਦ :

ਮੂਲੇ ਸੁਤਾ। ਪਿਖਹੁ ਮਨ ਗੁਨੀਏ,
ਏ ਨਿਜ ਸੁਤ ਕੈ ਪਰ ਸੁਤ ਜਨੀਏ।

ਸੰਸਾਰੀ ਰਿਸ਼ਤੇ ਗੁਰੂ ਦੇ ਪਿਆਰ ਵਿਚ ਹਾਇਲ ਨਹੀਂ ਹੁੰਦੇ।

ਇਕ ਸਮੇਂ ਬਾਰਸ਼ ਬਹੁਤ ਹੋਈ। ਧਰਮਸਾਲ ਦੀ ਬਾਹਰਲੀ ਦੀਵਾਰ ਦੀਆਂ ਕੁਝ ਇੱਟਾਂ ਖਿਸਕਣ ਲੱਗੀਆਂ। ਮਹਾਰਾਜ ਨੇ ਕਿਰ ਰਹੀ ਕੰਧ ਨੂੰ ਉਸੇ ਸਮੇਂ ਲੇਪਨ ਕਰਨ ਦਾ ਹੁਕਮ ਕੀਤਾ। ਪੁੱਤਰਾਂ ਮਜ਼ਦੂਰ ਤੇ ਮਿਸਤ੍ਰੀ ਭਾਲ ਕੇ ਸਵੇਰੇ ਠੀਕ ਕਰਾਉਣ ਦੀ ਗੱਲ ਕਹੀ। ਭਾਈ ਲਹਿਣਾ ਜੀ ਉਸੇ ਸਮੇਂ ਹੀ ਚੱਲ ਪਏ। ਗੁਰੂ ਜੀ ਨੇ ਜਿੱਥੇ ਕਿਰਤ ਦੀ ਮਹਿਮਾ ਦਰਸਾਈ ਉੱਥੇ ਇਹ ਵੀ ਪ੍ਰਗਟਾ ਦਿੱਤਾ ਕਿ ਧਰਮਸਾਲ ਗੁਰਦੁਆਰਾ ਦੀ ਸੰਭਾਲ ਤੇ ਸੇਵਾ ਸਭ ਤੋਂ ਮੁੱਖ ਰੱਖਣੀ ਹੈ ਅਤੇ ਢਿੱਲ ਨਹੀਂ ਕਰਨੀ।

ਇਕ ਵਾਰੀ ਕਾਲੇ ਚਿੱਕੜ ਦੇ ਚੁਬੱਚੇ ਵਿਚ ਕਟੋਰਾ ਡਿੱਗ ਪਿਆ। ਇਹ ਅਜਿਹਾ ਚੁਬੱਚਾ ਸੀ ਕਿ ਜਿਸ ਵਿਚ ਸਾਰੇ ਪਿੰਡ ਦੀ ਮੈਲ ਆ ਇਕੱਠੀ ਹੁੰਦੀ ਸੀ। ਗੁਰੂ ਨਾਨਕ ਦੇਵ ਜੀ ਨੇ ਵੱਡੇ ਪੁੱਤਰ ਨੂੰ ਕਟੋਰਾ ਕੱਢ ਲੈਣ ਲਈ ਕਿਹਾ। ਉਨ੍ਹਾਂ ਕਿਹਾ : 'ਤੁਸੀਂ ਕਟੋਰੇ ਦਾ ਫ਼ਿਕਰ ਨਾ ਕਰੋ। ਕਟੋਰਾ ਸਹਿਜ ਸਿਉ ਕਾਢ ਲੇਵੀਐਗਾ।

ਛੱਡਣ ਨਹੀਂ ਲੱਗੇ।' ਜਦ ਲਖਮੀ ਚੰਦ ਵੱਲ ਦੇਖ ਕਟੋਰਾ ਕੱਢ ਲਿਆਉਣ ਲਈ ਆਖਿਆ ਤਾਂ ਲਖਮੀ ਚੰਦ ਨੇ ਕਿਹਾ : 'ਭਲੀ ਬਾਤ, ਕਿਸੀ ਸਿਉ ਕਢਾਇ ਲਵਾਂਗੇ।' ਜਦ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਵੱਲ ਡਿਠਾ ਤਾਂ :

**ਕੂਦ ਪਰਯੋ ਕਰਦਮ ਕੋ ਮਾਹੀ। ਆਇਸ ਅਨੁਸਾਰੀ ਪ੍ਰਨ ਜਾਹੀ।**
**ਬਾਸਨ ਕੋ ਨਿਕਾਸ ਲੈ ਆਵਾ। ਪਾਵ ਪਖਾਰ ਧੋ ਭਲਾ ਬਨਾਵਾ[1]।**

ਭਾਈ ਲਹਿਣਾ ਜੀ ਹੁਕਮ ਪਾਂਦੇ ਹੀ ਚੁਬੱਚੇ ਵਿਚ ਕੁੱਦ ਪਏ। ਉਹਨਾਂ ਦੇ ਬਸਤਰ, ਮੁੱਖ, ਅੱਖੀਆਂ ਸਭ ਸਰੀਰ ਚਿੱਕੜ ਨਾਲ ਭਰਿਆ ਗਿਆ। ਕਟੋਰੀ ਮਾਂਜ ਸਾਫ਼ ਕਰ ਗੁਰੂ ਜੀ ਦੇ ਚਰਨਾਂ 'ਤੇ ਜਾ ਰੱਖੀ। ਕਨ੍ਹਈਆ ਲਾਲ ਦਾ ਕਹਿਣਾ ਹੈ ਕਿ ਇਹ ਕੇਸਰ ਦੀ ਕਟੋਰੀ ਵਿਚ ਕੇਸਰ ਪਾ ਛਿੜਕਣਾ ਸੀ ਤੇ ਗੁਰ-ਗੱਦੀ ਦੀ ਜ਼ਿੰਮੇਵਾਰੀ ਦੇਣੀ ਸੀ। ਉਸ ਨੂੰ ਪਹਿਲਾਂ ਧੋਣ, ਮਾਂਜਣ ਤੇ ਸਵੱਛ ਕਰਨ ਦੀ ਲੋੜ ਸੀ।

**ਘਰ ਖਡੂਰ ਹੋ ਆਉਣਾ ਦਾ ਹੁਕਮ**

ਤ੍ਰੈ ਵਰ੍ਹੇ ਬੀਤ ਗਏ ਸਨ, ਲਹਿਣਾ ਜੀ ਨੂੰ ਘਰ ਖਡੂਰ ਗਇਆਂ। ਉਹ ਸਿੱਖ ਹੋ ਕੇ ਸਿੱਖ ਦੀ ਕਰਨੀ ਦ੍ਰਿੜ੍ਹਾ ਰਹੇ ਸਨ। ਖਸਮ ਪਾਸ ਕਬੂਲ ਹੋ ਰਹੇ ਸਨ।

ਗੁਰੂ ਨਾਨਕ ਦੇਵ ਜੀ ਰਾਜ ਦਾ ਧਨੀ ਹੋਣ ਲਈ ਸਿੱਖਾਂ ਵਾਲੀ ਕਿਰਤ ਨਿਭਾ ਰਹੇ ਸਨ। ਘਾਲਾਂ ਅਤੇ ਟਹਿਲਾਂ ਕੀਤੀਆਂ। ਸਿੱਖੀ ਭਾਵਨਾ ਵਿਚ ਗੁਰੂ ਸੇਵਿਆ। ਸਾਨੂੰ ਜਾਚ ਸਿਖਾਈ ਕਿ ਸਤਿਗੁਰੂ ਇਸ ਤਰ੍ਹਾਂ ਸੇਵੀਦਾ ਹੈ ਤੇ ਸੱਚ ਇਸ ਤਰ੍ਹਾਂ ਪਾਈਦਾ ਹੈ। 'ਤੂੰ ਲੈਣਾ ਤੇ ਅਸਾਂ ਦੇਣਾ' ਤਾਂ ਹੁਕਮ ਪਹਿਲੀ ਵਾਰੀ ਹੀ ਹੋ ਗਿਆ ਸੀ। 'ਸਾਡੇ ਰਾਜ ਦਾ ਧਨੀ ਆ ਰਿਹਾ ਹੈ', ਗੁਰੂ ਨਾਨਕ ਦੇਵ ਜੀ ਨੇ ਪਹਿਲੀ ਮਿਲਣੀ ਵੇਲੇ ਹੀ ਕਹਿ ਦਿੱਤਾ ਸੀ।

ਗੁਰੂ ਨਾਨਕ ਦੇਵ ਜੀ ਨੇ ਹੁਕਮ ਕੀਤਾ ਕਿ ਹੁਣ ਪਿੰਡ ਹੋ ਆਓ। ਘਰ ਪ੍ਰਵਾਰ ਤੇ ਕਾਰੋਬਾਰ ਅਤੇ ਬੱਚੇ ਦੇਖ ਆਓ। ਆਪ ਜੀ ਗੁਰੂ ਚਰਨਾਂ ਨਾਲੋਂ ਵਿਛੜਨਾ ਤਾਂ ਨਹੀਂ ਸਨ ਚਾਹੁੰਦੇ ਪਰ ਆਗਿਆ ਮੰਨ ਖਡੂਰ ਆਏ। ਪਿੰਡ ਪਰਤਿਆਂ ਅਜੇ ਕੁਝ ਦਿਨ ਹੀ ਹੋਏ ਸਨ ਕਿ ਤੜਪ ਦਰਸ਼ਨਾਂ ਦੀ ਲਗ ਗਈ। ਘਰ ਵਿਚ ਜਾਣ ਤਾਂ ਉਸੇ ਸਮੇਂ ਬਾਹਰ ਵਿਹੜੇ ਵਿਚ ਨਿਕਲ ਪੈਣ। ਵਿਹੜੇ ਵਿਚ ਪੁੱਜਣ ਤਾਂ ਫਿਰ ਦਿਲ ਨਾ ਲੱਗੇ। ਮਨ ਨੂੰ ਬੜਾ ਸਮਝਾਉਣ ਪਰ ਚੈਨ ਨਾ ਆਵੇ। ਅਵਸਥਾ ਚੰਨ ਚਕੋਰ ਵਾਲੀ ਹੋ ਗਈ। ਬਹੁਤ ਸੁਹਣਾ ਦ੍ਰਿਸ਼ ਖਿੱਚਿਆ ਹੈ ਭਾਈ ਸੰਤੋਖ ਸਿੰਘ ਜੀ ਨੇ। ਆਪ ਨੇ ਲਿਖਿਆ ਹੈ ਕਿ ਰਤਾ ਵੀ ਦਿਲ ਪਿੰਡ ਨਾ ਲੱਗਾ। ਸਰੀਰ ਜ਼ਰੂਰ ਪਿੰਡ ਆਇਆ ਸੀ ਪਰ ਚਿਤ ਕਰਤਾਰਪੁਰੇ ਹੀ ਸੀ :

---

1. ਨਾਨਕ ਪ੍ਰਕਾਸ਼ ਅਧਿਆਇ ੫੨
ਅਤੇ
ਟੁਥੀ ਲਾਇ ਕਟੋਰਾ ਕਾਢਯੋ।
ਗੁਰ ਨਾਨਕ ਬਡ ਆਨੰਦ ਬਾਢਿਯੋ।੧੯੪। *(ਗੁਰਬਿਲਾਸ ਪਾਤਸ਼ਾਹੀ ਛੇਵੀਂ)*

"ਕਬ ਇਕ ਛਿਨ ਚਿਤ ਪਰਚਤ ਨਾਹੀਂ।
ਕਬ ਆਂਙਨ ਕਬ ਬਾਹਰ ਜਾਹੀਂ।
ਗੁਰ ਪਦ ਪੰਕਜ ਢਿਗ ਮਨ ਛੋਰਾ।
ਤਨ ਆਇਓ ਸੋ ਘਰ ਕੀ ਓਰਾ।"

ਕਿਸੇ ਨੂੰ ਕਝ ਕਹਿੰਦੇ ਨਹੀਂ ਸਨ। ਚੁੱਪ ਚਾਪ ਹੀ ਦਿਸਦੇ ਸਨ। ਬਸ ਥੋੜ੍ਹੇ ਦਿਨ ਹੀ ਰਹੇ ਤੇ ਫਿਰ ਕਰਤਾਰਪੁਰ ਚੱਲ ਪਏ।

ਕਰਤਾਰਪੁਰ ਆ ਕੇ ਪਹਿਲੇ ਵਾਲੀ ਹੀ ਕਾਰ ਸੰਭਾਲ ਲਈ। ਨਿਮ੍ਰ ਭਾਵ ਵਿਚ ਸਦਾ ਵਿਚਰਦੇ ਸਨ। ਮਿਠਤ, ਗ਼ਰੀਬੀ ਅਤੇ ਸਹਿਣਸ਼ੀਲਤਾ ਤਾਂ ਅੱਗੇ ਹੀ ਹੈ ਸੀ, ਹੁਣ ਅਜਰ ਜਰਨ ਦੀ ਸ਼ਕਤੀ ਵੀ ਆ ਗਈ। ਪ੍ਰੇਮ ਅਪਾਰ ਸੀ ਤੇ ਹਉਂ ਦਾ ਮੁਕੰਮਲ ਅਭਾਵ ਸੀ। ਰੂਹਾਨੀ ਓਜ ਮੱਥੇ ਚਮਕਦਾ ਸੀ। ਅੰਮ੍ਰਿਤ ਮਈ ਹੋ ਗਏ ਸਨ। ਹੁਕਮੀ ਬੰਦੇ ਸਨ ਤੇ ਆਗਿਆਕਾਰੀ ਜੀਵ।

**ਭਾਈ ਲਹਿਣਾ ਜੀ ਦਾ ਰੂਪ**

ਇਕ ਵਾਰੀ ਗੁਰੂ ਨਾਨਕ ਦੇਵ ਜੀ ਨੇ ਸਭਨਾਂ ਪਾਸ ਬੈਠਿਆਂ ਨੂੰ ਪੁੱਛਿਆ ਕਿ ਉਸ ਸਮੇਂ ਰਾਤ ਹੈ ਜਾਂ ਦਿਨ। ਸਭ ਨੇ ਕਿਹਾ : ਸੱਚੇ ਪਾਤਸ਼ਾਹ ਦਿਨ ਚੜ੍ਹਿਆ ਹੋਇਆ ਹੈ ਪਰ ਲਹਿਣਾ ਜੀ ਨੇ ਕਿਹਾ : ਸੱਚੇ ਪਾਤਸ਼ਾਹ ਇਹ ਦਿਨ ਰਾਤ ਤੇਰੇ ਹੀ ਬਣਾਏ ਹੋਏ ਹਨ। ਜੇ ਤੂੰ ਰਾਤ ਚਾਹੁੰਦਾ ਹੈਂ ਤਾਂ ਰਾਤ ਹੋ ਜਾਂਦੀ ਹੈ ਤੇ ਜੇ ਦਿਨ ਚਾਹੁੰਦਾ ਹੈਂ ਤਾਂ ਦਿਨ। ਇਕ ਸਮੇਂ ਆਪ ਜੀ ਨੇ ਆਪਣੀ ਤਲੀ 'ਤੇ ਪੈਸਾ ਰੱਖ ਸਭ ਸਾਹਮਣੇ ਮੁੱਠੀ ਬੰਦ ਕਰ ਲਈ ਤੇ ਪੁੱਤਰ ਬਾਬਾ ਸ੍ਰੀ ਚੰਦ ਨੂੰ ਪੁੱਛਿਆ ਕਿ ਬੇਟਾ ਮੁੱਠੀ ਵਿਚ ਕੀ ਹੈ ਤਾਂ ਉਨ੍ਹਾਂ ਕਿਹਾ ਇਕ ਪੈਸਾ ਹੈ। ਇਸੇ ਤਰ੍ਹਾਂ ਦਾ ਜੁਆਬ ਬਾਬਾ ਲਖਮੀ ਚੰਦ ਦਿੱਤਾ। ਭਾਈ ਲਹਿਣਾ ਕੋਲੋਂ ਪੁੱਛਿਆ ਤਾਂ ਉਹਨਾਂ ਕਿਹਾ : ਮੇਰੀ ਸ਼ਕਤੀ ਨਹੀਂ ਦੱਸ ਸਕਾਂ ਕਿ ਤੁਹਾਡੀ ਮੁੱਠੀ ਵਿਚ ਕੀ ਹੈ। ਜੇ ਰਹਿਮਤ ਕਰੋ, ਦੱਸਾਂ ਕਿ ਆਪ ਜੀ ਦੀ ਮੁੱਠੀ ਵਿਚ ਕੀ ਹੈ ? ਆਪ ਦੀ ਮੁੱਠੀ ਵਿਚ ਨੌਂ ਨਿਧਾਂ, ਅਠਾਰਾਂ ਸਿੱਧਾਂ, ਇਥੇ ਉਥੇ ਦਾ ਰਾਜ ਤੇ ਦਰਗਾਹ ਦੀ ਕੁੰਜੀ। ਪੁੱਤਰ ਗੁਰੂ ਨਾਨਕ ਦੇਵ ਜੀ ਨੂੰ ਪਿਤਾ ਰੂਪ ਹੀ ਦੇਖ ਰਹੇ ਸਨ। ਉਨ੍ਹਾਂ ਦੀ ਨਜ਼ਰ ਪੈਸੇ ਤੋਂ ਅੱਗੇ ਜਾ ਹੀ ਨਹੀਂ ਰਹੀ ਸੀ। ਗੁਰੂ ਨਾਨਕ ਦੇਵ ਜੀ ਨੂੰ ਪ੍ਰਮੇਸ਼ਵਰ ਰੂਪ ਕੇਵਲ ਭਾਈ ਲਹਿਣਾ ਜੀ ਨੇ ਹੀ ਡਿੱਠਾ।

ਬਾਬਾ ਬੁੱਢਾ ਜੀ ਵੀ ਭਾਵੇਂ ਕਈ ਸਾਲਾਂ ਤੋਂ ਹਉਮੈ ਤਜ ਸੇਵਾ ਕਰ ਰਹੇ ਸਨ ਪਰ ਪਰਖ ਦੀ ਪ੍ਰੀਖਿਆ ਵਿਚ ਕਾਂਪ ਖਾ ਗਏ। ਮਹਿਮਾ ਪ੍ਰਕਾਸ਼ ਅਤੇ ਪਰਚੀਆਂ ਸੇਵਾ ਦਾਸ ਵਾਲੀਆਂ ਵਿਚ ਇਕ ਅਜਿਹੀ ਸਾਖੀ ਲਿਖੀ ਹੈ ਜੋ ਦਰਸਾ ਰਹੀ ਹੈ ਕਿ ਹਉਮੈ ਦਾ ਪੂਰਨ ਅਭਾਵ ਕੇਵਲ ਭਾਈ ਲਹਿਣਾ ਜੀ ਦਾ ਹੀ ਹੋਇਆ ਸੀ। ਠੀਕ ਰਹੇਗਾ ਜੇ ਮਹਿਮਾ ਪ੍ਰਕਾਸ਼ ਵਾਰਤਕ ਦੇ ਹੀ ਇੰਨ ਬਿੰਨ ਸ਼ਬਦ ਇਥੇ ਦੇ ਦਿੱਤੇ ਜਾਣ।

"ਏਕ ਸਮੇਂ ਬਾਬੇ ਜੀ ਨੇ ਰਾਤ ਕੋ, ਬੁੱਢੇ ਸੋ ਪੁੱਛਿਆ, ਬੁੱਢਿਆ ਰਾਤ ਕਿਤਨੀ ਰਹਿੰਦੀ ਹੈ ਤਾਂ ਬੁੱਢੇ ਆਖਿਆ : ਮਿਹਰਵਾਨ ਸਵਾ ਪਹਿਰ ਰਾਤ ਹੈ ਤਾਂ ਬਾਬੇ ਆਖਿਆ ਤੈਨੂੰ ਕਿਉਂ ਕਰ ਮਾਲੂਮਾ ਹੋਇਆ। ਬੁੱਢੇ

ਆਖਿਆ : **ਅਸੀਂ ਜੱਟ ਹਾਂ ਤਾਰੇ ਦੇਖ ਕੇ ਮਾਲੂਮ ਕਰਦੇ ਹਾਂ**। ਫੇਰ ਬਾਬਾ ਜੀ (ਗੁਰੂ) ਅੰਗਦ ਜੀ ਨੂੰ ਪੁੱਛਿਆ : ਪੁਰਖਾ ਰਾਤ, ਕਿਤਨੀ ਹੈ ਤਾਂ ਆਖਿਓ ਸੁ ਮਿਹਰਬਾਨੀ ਤੇਰੀ ਰਾਤ ਤੇਰਾ ਦਿਨ। ਤੂੰ ਸਭ ਕੁਝ ਜਾਨਤਾ ਹੈਂ। ਅਸਾਂ ਰਾਤ ਦਿਨ ਪਰੋਜਨ ਨਹੀਂ। ਤਬ ਬਾਬਾ ਜੀ ਪ੍ਰਸੰਨ ਬਹੁਤ ਹੋਏ।"

ਅੰਦਰ ਜੋ ਇਹ ਹਉਂ ਦੀ ਜੜ੍ਹ ਹੈ ਕਿਧਰੇ ਨਾਂਹ ਕਿਧਰੇ ਖੁੱਭੀ ਰਹਿੰਦੀ ਹੈ। ਗੁਰੂ ਦਾ ਅੰਗ ਤਾਂ ਉਹ ਹੀ ਬਣ ਸਕੇਗਾ ਜਿਸ ਵਿਚੋਂ ਇਸ ਦਾ ਪੂਰਨ ਅਭਾਵ ਹੋ ਜਾਏ।

ਸੇਵਾ ਦਾਸ ਦੇ ਸ਼ਬਦਾਂ ਵਿਚ ਗੁਰੂ ਅੰਗਦ ਜੀ ਨੇ ਕਿਹਾ ਸੀ : ਸੱਚੇ ਪਾਤਸ਼ਾਹ ਜੇਤੀ ਰਾਤ ਤੈਂ ਬੀਤਾਈ ਹੈ ਤੇਤੀ ਗਈ ਹੈ। ਤੂੰ ਜਾਨ ਪ੍ਰਬੀਨ ਹੈਂ।

**ਜਾਂ ਸੁਧੋਸੁ ਤਾਂ ਲਹਿਣਾ ਟਿਕਿਓਨੁ**

ਸਭਨਾਂ 'ਤੇ ਇਹ ਗੱਲ ਚੰਗੀ ਤਰ੍ਹਾਂ ਸਪੱਸ਼ਟ ਹੋ ਗਈ ਸੀ ਕਿ ਗੁਰੂ ਨਾਨਕ ਸੱਚਾ ਨਿਆਓਂ ਕਰਨ ਵਾਲਾ ਪਾਤਸ਼ਾਹ ਹੈ। ਪੁੱਤਰਾਂ ਨੂੰ ਪੁੱਤਰ ਹੋਣ ਕਾਰਨ ਕੋਈ ਉਚੇਚਾ ਆਦਰ ਨਹੀਂ ਦੇਂਦੇ। ਇਹ ਮੋਹ ਦੀ ਨਦੀ ਉਹਨਾਂ ਦਾ ਰਾਹ ਨਹੀਂ ਰੋਕ ਸਕਦੀ।

ਧਾਣਕ ਰੂਪ ਧਾਰਨਾ ਆਖ਼ਰੀ ਪਰਖ ਸੀ ਪਰ ਬਹੁਤ ਕਰੜੀ। ਸਿੱਖ ਉਹ ਹੀ ਹੈ ਜੋ ਹਰ ਸੂਰਤ ਗੁਰੂ ਨਾਲ ਪਿਆਰ ਕਰੇ। ਜੇ ਕਦੇ ਕੁਤਕ ਵੀ ਪੈਣ ਤਾਂ ਉਨ੍ਹਾਂ ਨੂੰ ਮਿੱਠਾ ਕਰ ਜਾਣੇ। ਹੋਰ ਜਿਸ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲਣੀ ਹੈ, ਉਸ ਵਿਚ ਮੁਰਦਾ ਰੂਹਾਂ ਵਿਚ ਜੀਵਨ ਭਰਨ ਦੀ ਸ਼ਕਤੀ ਵੀ ਹੋਵੇ ਅਤੇ ਨਿਰਾ ਸਰੀਰਾਂ ਨਾਲ ਹੀ ਨਾ ਬੱਝਾ ਰਵ੍ਹੇ।

ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਹੀ ਧਾਣਕ ਰੂਪ ਧਾਰ ਲਿਆ। ਹੱਥ ਕੁਤਕ, ਪਿੱਛੇ ਕੁੱਤੇ ਤੇ ਗੋਦੜੀ ਵਿਚ ਪੈਸੇ, ਮੋਤੀ, ਰੁਪੈ, ਹੀਰੇ ਪਾ ਲਏ। ਧਰਮਸਾਲ ਤੋਂ ਹੀ ਐਸਾ ਰੂਪ ਧਾਰ ਸ਼ਮਸ਼ਾਨਾਂ ਵੱਲ ਚੱਲ ਪਏ। 'ਵੀਹ ਹਜ਼ਾਰ ਮਨੁੱਖਾਂ ਕੀ ਧੂਮ ਧਾਮ ਹੋ ਗਈ ਸੀ। ਇਤਨੀ ਭੀੜ ਮਗਰ ਆਂਦੀ ਦੇਖ ਆਪ ਜੀ ਨੇ ਪੈਸਿਆਂ ਦੀ ਸੱਟ ਕੀਤੀ। ਲੋਕੀਂ ਪੈਸੇ ਚੁੱਕਣ ਲੱਗ ਪਏ। ਫਿਰ ਰੁਪਏ ਸੁੱਟੇ, ਮੋਤੀ ਗਿਰਾਏ ਤੇ ਹੀਰੇ ਫੈਂਕੇ। ਲੋਕੀਂ ਇਹ ਚੁੱਕਣ ਵਿਚ ਜੁੱਟ ਗਏ। ਪਿੱਛੇ ਮੁੜ ਕੇ ਡਿੱਠਾ ਤਾਂ ਵੀ ਅਜੇ ਕੁਝ ਲੋਕੀਂ ਆ ਰਹੇ ਸਨ। ਆਪ ਜੀ ਨੇ ਕੁੱਤੇ ਛੱਡ ਦਿੱਤੇ। ਕੁੱਤਿਆਂ ਨੇ ਪਕੜ ਪਕੜ ਪਛਾੜਨਾ ਸ਼ੁਰੂ ਕਰ ਦਿੱਤਾ। ਸਭ ਨੱਸ ਗਏ। ਸਾਡੇ ਇਤਿਹਾਸ ਮੁਤਾਬਿਕ ਤਿੰਨ ਰਹਿ ਗਏ ਤਾਂ ਆਪ ਜੀ ਨੇ ਜ਼ੋਰ ਦਾ ਕੁਤਕ ਬਾਬਾ ਜੀ ਦੇ ਸਿਰ ਮਾਰਿਆ, ਉਹ ਉੱਥੇ ਹੀ ਸਿਰ ਪਕੜ ਬੈਠ ਗਏ। ਦੁਨੀ ਚੰਦ ਜੀ ਦਰੱਖ਼ਤ ਦੇ ਉਹਲੇ ਹੋ ਗਏ।

ਜਦ ਇਕ ਭਾਈ ਲਹਿਣਾ ਜੀ ਰਹਿ ਗਏ ਤਾਂ ਆਪ ਜੀ ਨੇ ਕਿਹਾ ਕਿ ਸਭ ਚਲੇ ਗਏ ਤੂੰ ਕਿਉਂ ਨਹੀਂ ਜਾਂਦਾ, ਤਾਂ ਭਾਈ ਲਹਿਣਾ ਜੀ ਨੇ ਕਿਹਾ :

ਹਰ ਕਿਸੇ ਦਾ ਕੋਈ ਨਾ ਕੋਈ ਟਿਕਾਣਾ ਹੋਵੇਗਾ ਪਰ ਮੇਰੇ ਸਾਹਿਬਾ, ਮੇਰਾ ਤੁਹਾਡੇ ਬਗ਼ੈਰ ਕੋਈ ਨਹੀਂ। ਗੁਰੂ ਨਾਨਕ ਵੀ ਤਬ ਬੋਲ ਉਠਾ : ਲਹਿਣਾ ਜੀ !

ਤੁਹਾਡੇ ਬਗ਼ੈਰ ਮੇਰਾ ਵੀ ਹੁਣ ਕੋਈ ਟਿਕਾਣਾ ਨਹੀਂ। ਮੈਂ ਵੀ ਜੋਤ ਟਿਕਾਣ ਲਈ ਟਿਕਾਣਾ ਪਿਆ ਭਾਲਦਾ ਸਾਂ, ਅੱਜ ਮਿਲਿਆ ਹੈ। ਇਹ ਬਚਨ ਆਖ ਫੁਰਮਾਇਆ ਕਿ ਉਹ ਪਿਆ ਮੁਰਦਾ ਖਾ। ਆਪ ਜੀ ਨੇ ਕਿਹਾ ਕਿ ਕਿਸ ਪਾਸੋਂ ਖਾਵਾਂ ? ਹੁਕਮ ਹੋਇਆ ਕਿ ਪਾਵਹੁ ਸਿਓ ਖਾਵਹੁ। ਗੁਰੂ ਜੀ ਪ੍ਰਗਟਾ ਰਹੇ ਸਨ ਕਿ ਬਗ਼ੈਰ ਨਿਮ੍ਰਤਾ ਦੇ ਇਹ ਖਾਕੀ ਸਰੀਰ ਦਾ ਧਿਆਨ ਮਿਟ ਹੀ ਨਹੀਂ ਸਕਦਾ। ਲਿਖਿਆ ਵੀ ਹੈ ਜਦ ਚਰਨਾਂ ਨੂੰ ਮੂੰਹ ਲਗਾਇਆ ਤਾਂ ਬੜੀ ਮਿਠਾਸ ਲੱਗੀ। ਮਿਠਤੁ ਹੈ ਹੀ ਨੀਵਾਂ ਰਹਿਣਾ। ਚਰਨਾਂ 'ਤੇ ਢਹਿਣਾ। 'ਮਿਠਤ ਨੀਵੀਂ ਨਾਨਕਾ' ਦਾ ਇਹ ਹੀ ਭਾਵ ਹੈ। ਪੁਰਾਤਨ ਜਨਮ ਸਾਖੀ ਦੇ ਸ਼ਬਦਾਂ ਵਿਚ 'ਜਾਂ ਗੁਰ ਅੰਗਦ ਚਾਦਰ ਉਠਾਵੈ ਤਾਂ ਗੁਰੂ ਨਾਨਕ ਸੁਤਾ ਪਿਆ ਹੈ।'

ਇਹ ਕੌਤਕ ਦੇਖ ਭਾਈ ਲਹਿਣਾ ਜੀ ਨੇ ਕਿਹਾ :

"ਸਾਹਮਣੇ ਵੀ ਨਾਨਕ, ਇਹ ਵੀ ਨਾਨਕ। ਨਾਨਕ ਕਿਥੇ ਹੈ ? ਤਾਂ ਉਸ ਵੇਲੇ ਕਮਾਲ ਦੇ ਬਚਨ ਕੀਤੇ, ਦੀਨ ਦੁਨੀ ਦੇ ਪਾਤਸ਼ਾਹ ਗੁਰੂ ਨਾਨਕ ਨੇ ਕਿ ਨਾਨਕ ਨਾ ਮੜੀ, ਨਾ ਗੋਰ, ਨਾਨਕ ਅੰਗਦ ਕੇ ਹੀਏ ਮੇਂ। ਮੈਂ ਤੂੰ, ਤੂੰ ਮੈਂ ਇਕ ਭਏ। ਜੋ ਤੁੰਮ ਹਮ ਕਉ ਭਿੰਨ ਜਾਣੇਗਾ ਸੋ ਗੁਰੂ ਤੇ ਬਿਛਰਿਆ ਰਹੇਗਾ[1]।"

ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਸੁਨਿਕੈ ਧਰਮ ਪ੍ਰਸ਼ੀਦੇ ਦਯਾਲਾ। ਦੇਖੀ ਕਰੁਨਾ ਦ੍ਰਿਸ਼ਟੀ ਬਿਸਾਲਾ।**
**ਕਹਯੋ : ਜੁ ਮੇਰੇ ਅਹੈ ਸਰੂਪਾ। ਸੋ ਤੁਮ ਹੈ ਹੈ ਪਰਮ ਅਨੂਪਾ।**

ਇਹ ਨਿਮ੍ਰਤਾ ਨੂੰ ਹੀ ਫਲ ਲੱਗਾ ਹੈ। ਗੁਰੂ ਨਾਨਕ ਦੇਵ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਬਖਸ਼ੀ ਹੈ।

ਮਹਿਮਾ ਪ੍ਰਕਾਸ਼ ਅਨੁਸਾਰ ਉਸ ਸਮੇਂ ਕਹਿਆ :

**ਮੇਰਾ ਗੁਰੂ ਤੂੰ, ਮੈਂ ਤੇਰਾ ਗੁਰੂ।**
**ਮੇਰੇ ਮਨ ਮੈਂ ਤੂ ਬਸੇ, ਮੈਂ ਸਦ ਹਿਰਦੇ ਤੋਹਿ।**
**ਅਭੇਦ ਭਗਤਿ ਮੇਰੀ ਕਰੀ, ਮੈ ਮਨ ਤਮਾਰਾ ਢੋਹ।**

**ਅਤੇ**

**ਅਬ ਤੂੰ ਮੇਰੇ ਅੰਗ ਤੇ ਭਇਆ। ਤੁਮ ਲਹਿਣਾ ਮੈਂ ਦੇਨ ਦਇਆ।**

*(ਸਾਖੀ ੫੮-੫੯)*

ਸੇਵਾ ਦਾਸ ਜੀ ਦੇ ਸ਼ਬਦਾਂ ਵਿਚ "ਆਪ ਹੋਤੇ ਗੁਰਾਈ ਕੇ ਤਖ਼ਤ ਉਪਰ ਬੈਠਾਇਆ।" ਆਪੂੰ ਗੁਰੂ ਨਾਨਕ ਦੇਵ ਜੀ ਨੇ ਸਿਰ ਨਿਵਾਇਆ, ਮੱਥਾ ਟੇਕਿਆ। ਇਸੇ ਨੂੰ ਬਲਵੰਡ ਜੀ ਨੇ ਉਲਟੀ ਗੰਗਾ ਵਗਾਉਣਾ ਕਿਹਾ ਸੀ। ਇਹ ਕਹਿਣਾ ਤੇ

**ਸਹ ਟਿਕਾ ਦਿਤੋਸ ਜੀਵਦੈ**

1. ਪਰਚੀਆਂ ਸੇਵਾ ਦਾਸ।

ਕਿਸੇ ਦਾ ਲਿਖਣਾ ਜ਼ਰਾ ਵੀ ਨਹੀਂ ਜੱਚਦਾ ਕਿ ਮੱਥਾ ਟੇਕਣ ਕਾਰਨ ਅੰਗੂਠੇ ਤੇ ਜ਼ਖ਼ਮ ਹੋ ਗਿਆ। ਇਹ ਮਨਘੜਤ ਗੱਲਾਂ ਪਿੱਛੋਂ ਦੋਖੀਆਂ ਨੇ ਪਾਈਆਂ ਸਨ। ਇਹ ਅਨੋਖੀ ਅਸਚਰਜ ਖੇਡ ਗੁਰ ਚੇਲੇ ਰਹਿਰਾਸ ਕੀਤੀ ਤੇ ਆਪੇ ਗੁਰੂ ਚੇਲਾ ਦਾ ਸਿਧਾਂਤ ਕੋਈ ਜਾਣ ਸਮਝ ਹੀ ਨਾ ਸਕਿਆ। ਇਥੇ ਕੋਈ ਸਰੀਰਾਂ ਦੀਆਂ ਬਾਤਾਂ ਨਹੀਂ ਸਨ ਹੋ ਰਹੀਆਂ, ਰੂਹਾਂ ਦੇ ਮਿਲਾਪ ਸਨ।

ਆਪ ਮੱਥਾ ਟੇਕਣ ਉਪਰੰਤ ਆਪ ਜੀ ਨੇ ਬਾਬਾ ਬੁੱਢਾ ਜੀ ਨੂੰ ਸਿੰਘਾਸਨ 'ਤੇ ਬਿਠਾਉਣ ਲਈ ਕਿਹਾ। ਪੋਥੀ ਤੇ ਕਮਰਕੱਸਾ ਬਖ਼ਸ਼ਿਆ। ਪਾਰਬ੍ਰਹਮ ਕਾ ਪੰਥ ਕਰਨ ਦਾ ਹੁਕਮ ਕੀਤਾ। ਸਭ ਨੂੰ ਮੱਥਾ ਟੇਕਣ ਦਾ ਹੁਕਮ ਦਿੱਤਾ। ਬਾਬਾ ਬੁੱਢਾ ਜੀ ਤੇ ਹੋਰ ਸੰਗਤਾਂ ਨੇ ਮੱਥਾ ਟੇਕਿਆ ਪਰ ਪੁੱਤਰਾਂ ਨੇ ਸਾਫ਼ ਇਨਕਾਰ ਕਰ ਦਿੱਤਾ। ਇਹ ਆਖਿਆ : ਹਮ ਗੁਰ ਨਾਨਕ ਤਨੈ (ਪੁੱਤਰ) ਕਹਾਵੈ। ਅਗ੍ਰ ਦਾਸ ਕਸ (ਕਿਉਂ) ਸੀਸ ਨਿਵਾਵੈ।[1]

ਬੰਸਾਵਲੀ ਨਾਮੇ ਦਾ ਕਹਿਣਾ ਹੈ ਕਿ ਉਹ ਚੋਗਾ ਗੋਦੜੀ ਜੋ ਉਸ ਦਿਨ ਪਾਈ ਹੋਈ ਸੀ, ਗੁਰੂ ਅੰਗਦ ਨੂੰ ਪਹਿਨਾ ਦਿੱਤੀ ਤੇ '**ਜਗਤ ਗੁਰ ਲਹਿਣਾ ਅੰਗਦ ਠਹਰਾਇਆ**।' ਨਾਂ ਵੀ ਅੰਗਦ ਹੋਇਆ। ਗੁਰੂ ਅੰਕ ਸਮਾਂ ਗਏ ਸਨ। ਉਨ੍ਹਾਂ ਦੇ ਅੰਗ ਹੀ ਸਨ ਤੇ ਕੋਈ ਅੰਤਰ ਨਹੀਂ ਸੀ ਰਹਿਆ। ਸੋ ਨਾਮ ਗੁਰੂ ਅੰਗਦ ਹੋਇਆ। ਸਭ ਪਾਸੇ ਇਹ ਹੀ ਚਰਚਾ ਹੋਈ ਕਿ "ਪੁੱਤ ਪੋਤਰੇ ਬੈਠੇ ਰਹੇ। ਸੇਵਕ ਲੈ ਗਇਆ।"

ਬਾਬਾ ਸ੍ਰੀ ਚੰਦ ਨੇ ਜ਼ਿਆਦਾ ਰੋਸ ਮਨਾਇਆ। ਉਹਨਾਂ ਇਹ ਜਾਤਾ ਕਿ ਸਭ ਕੁਝ ਉਸ ਗੋਦੜੀ ਵਿਚ ਹੈ ਤੇ ਉਨ੍ਹਾਂ ਗੋਦੜੀ ਚੋਗਾ ਉਤਾਰਨ ਲਈ ਕਿਹਾ। ਗੁਰੂ ਅੰਗਦ ਦੇਵ ਜੀ ਨੇ ਉਹ ਚੋਗਾ ਉਤਾਰ ਦਿੱਤਾ। ਬਾਬਾ ਸ੍ਰੀ ਚੰਦ ਨੇ ਲਖਮੀ ਚੰਦ ਦੇ ਪੁੱਤਰ ਧਰਮ ਚੰਦ ਨੂੰ ਪਹਿਨਣ ਲਈ ਕਿਹਾ ਪਰ ਉਠਾ ਹੀ ਨਾਂਹ ਸਕੇ। ਲਖਮੀ ਚੰਦ ਜੀ ਨੇ ਵੀ ਕੋਸ਼ਿਸ਼ ਕੀਤੀ ਪਰ ਉਹ ਵੀ ਨਾਂਹ ਪਹਿਣ ਸਕੇ। ਗੁਰੂ ਨਾਨਕ ਜੀ ਨੇ ਸਭ ਨੂੰ ਕਿਹਾ ਕਿ ਗੁਰ-ਗੱਦੀ ਦੀ ਜ਼ਿੰਮੇਵਾਰੀ ਪ੍ਰਮੇਸ਼ਵਰ ਵੱਲੋਂ ਹੁੰਦੀ ਹੈ ਤੇ ਇਹ ਸੇਵਕ ਨੂੰ ਤਾਰਨ ਦਾ ਹੁਕਮ ਹੈ ਅਤੇ ਸੇਵਕ ਗੁਰੂ ਅੰਗਦ ਹੀ ਡਿੱਠਾ ਹੈ ਹੋਰ ਸਗਲੇ ਵਿਹਾਰੀ ਹਨ :

"ਨਹਿ ਕਿਸਹੂ ਕਿ ਕਰ ਬਿਖੈ ਸਭ ਕਰਤਾਰ ਅਧੀਨ,
ਜਿਸ ਪਰ ਕਰੁਨਾ ਦ੍ਰਿਸ਼ਟ ਹੈ, ਤਿਨਹਿ ਬਸਤ੍ਰ ਇਹ ਲੀਨ।"

ਸੇਵਾ ਦਾਸ ਦਾ ਲਿਖਣਾ ਹੈ ਕਿ ਜਦ ਸਰਬ ਪ੍ਰਕਾਰ ਦੀ ਆਗਿਆ ਗੁਰੂ ਅੰਗਦ ਜੀ ਨੇ ਮੰਨੀ ਤਾਂ ਗੁਰੂ ਨਾਨਕ ਦੇਵ ਜੀ ਨੇ ਕ੍ਰਿਪਾ ਦੀ ਦ੍ਰਿਸ਼ਟੀ ਉਹਨਾਂ ਤੇ ਕੀਤੀ ਅਤੇ ਕਿਹਾ :

'ਜੋ ਪੁਰਖਾ ਬਾਜੀ ਜਿਣਿ ਲੀਤੀ ਹਈ। ਤੁਝੇ ਵਧਾਈ ਹੋਇ। ਬਹੁਤ ਮੀਠੇ ਬਚਨ ਕਹੇ। ਫਿਰ ਉਠਾਇ ਕਰ ਗਲਿ ਕੰਠਿ ਲਾਇਆ ਅਤੇ ਕਿਹਾ :

ਕਾਰਜ ਮੇਰਾ ਸੰਪੂਰਨ ਕਰਿ ਛੋਡਿਆ।

---

1. ਗੁਰਬਿਲਾਸ ਪਾਤਸ਼ਾਹੀ ਛੇਵੀਂ, ਅਧਿਆਇ ਸੋਲ੍ਹਵਾਂ।

ਫਿਰ ਇਹ ਤੁਕ ਪੜ੍ਹੀ ਸੀ :

ਜਿਨੀ ਨਾਮਿ ਧਿਆਇਆ ਗਏ ਮਸਕਤਿ ਘਾਲਿ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲ।

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਗਲਵਕੜੀ ਵਿਚ ਘੁੱਟ ਲਿਆ। ਫ਼ਰਮਾਯਾ : ਨਾਂ ਤੁਹਾਡਾ ਅੰਗਦ ਹੋਆ। ਪੰਜ ਪੈਸੇ ਅਤੇ ਨਲਏਰ ਰੱਖ ਮੱਥਾ ਟੇਕਿਆ ਅਤੇ ਕਹਿਆ :

ਅੰਮ੍ਰਿਤ ਵੇਲਾ ਕਦੇ ਨ ਖੁੰਝਾਉਣਾ।
ਇਸ਼ਨਾਨ ਕਰਕੇ ਨਾਮ ਵਿਚ ਲੀਨ ਹੋ ਜਾਣਾ।
ਆਪਾ ਕਦੇ ਨ ਜਨਾਉਣਾ।
ਸਦਾ ਨਿਮ੍ਰ ਭਾਵ ਵਿਚ ਵਿਚਰਨਾ।
ਜਗਤ ਨੂੰ ਮਿਥਿਆ ਕਰ ਜਾਣਨਾ ਅਤੇ
ਪ੍ਰਭੂ-ਪ੍ਰੀਤੀ ਵਿਚ ਤੋਟ ਨ ਆਉਣ ਦੇਣੀ।
"ਭੁਜ ਭਰ ਅੰਗ ਲਗਾਇਓ
ਅੰਗਦ ਨਾਮ ਧਰਾਇ।
ਪੈਸੇ ਪੰਜ ਨਲੇਰ ਧਰ
ਬੰਦਨ ਗੀਤ ਕਰਾਇ।੨੪੯।
ਗੁਰ ਅੰਗਦ ਮੁਖ ਸੌਂ ਕਹਾ
ਕਹੋਂ ਗੀਤ ਨਿਰਾਧਾਰ।
ਸਵਾ ਜਾਮ ਨਿਜ ਜਾਗਨਾ
ਮਜਨ ਨਾਮ ਉਚਾਰ।੨੫੦।
ਨਿਜ ਕੋ ਨਾਹਿ ਜਨਾਵਣਾ
ਮਨ ਨੀਵਾਂ ਸਦ ਹੋਇ।
ਜਗ ਮਿਥਿਆ ਭਗਵੰਤ ਪਦ
ਪ੍ਰੀਤ ਸੇਵ ਰੁਚਿ ਜੋਇ"।੨੫੧। *(ਅਧਿਆਇ ਸੋਲ੍ਹਵਾਂ)*

ਮੁਨਸ਼ੀ ਸੋਹਣ ਲਾਲ ਨੇ ਇਸੇ ਸਿਲਸਿਲੇ ਵਿਚ ਲਿਖਿਆ ਸੀ ਕਿ ਪੁੱਤਰਾਂ ਦੇ ਭਾਗਾਂ ਵਿਚ ਹਕੀਕੀ ਰਾਹ ਤੇ ਆਤਮਕ ਖ਼ਜ਼ਾਨੇ ਦੀ ਨਿਆਮਤ ਲਿਖੀ ਨਹੀਂ ਸੀ। ਭਾਈ ਲਹਿਣਾ ਜੀ ਗੁਰ ਨਾਨਕ ਦੇਵ ਜੀ ਦੇ ਸੱਚੇ ਸੁੱਚੇ, ਖ਼ੁਸ਼ਨਸੀਬ, ਸ਼ੁਭ ਇੱਛਕ ਆਦਿ ਸੇਵਕ ਤੇ ਪੱਕੇ ਰਾਜ਼ਦਾਰ ਬਣੇ। ਮੁਹਸਨ ਫ਼ਾਨੀ ਦੇ ਲਿਖੇ ਸ਼ਬਦ ਵੀ ਦੁਹਰਾਏ ਜਾਣੇ ਠੀਕ ਰਹਿਣਗੇ ਕਿ ਸਿੱਖਾਂ ਦਾ ਵਿਸ਼ਵਾਸ ਹੈ ਕਿ ਗੁਰੂ ਨਾਨਕ ਦੇਵ ਜੀ ਕੇਵਲ ਨੂਰ ਹੀ ਸਨ। ਉਨ੍ਹਾਂ ਜਦ ਆਪਣੇ ਸਰੀਰ ਰੂਪੀ ਚੋਲੇ ਨੂੰ ਤਿਆਗਿਆ ਤਾਂ ਆਪਣੇ ਖ਼ਾਸ ਸੇਵਕ ਗੁਰੂ ਅੰਗਦ ਦੇਵ ਵਿਚ ਪ੍ਰਵੇਸ਼ ਕਰ ਗਏ। ਇਸੇ ਲਈ ਗੁਰੂ ਅੰਗਦ ਸਾਕਾਰ ਨਾਨਕ ਹਨ। ਭਾਈ ਗੁਰਦਾਸ ਜੀ ਨੇ ਅੰਗਹੁ ਅੰਗ ਹੋਣ ਤੇ ਗੰਗਾ ਦੀ

ਲਹਿਰ ਵਿਚੋਂ ਫਿਰ ਗੰਗਾ ਹੋਣ ਦਾ ਪ੍ਰਮਾਣ 24ਵੀਂ ਵਾਰ ਦੀ ਪੰਜਵੀਂ ਪਉੜੀ ਵਿਚ ਦਿੱਤਾ ਹੈ।[1]

ਇਥੇ ਇਹ ਲਿਖਣਾ ਵੀ ਕੁਥਾਂ ਨਹੀਂ ਹੋਵੇਗਾ ਕਿ ਗੁਰ-ਗੱਦੀ ਸੌਂਪਣ ਦੀ ਜੋ ਮਰਯਾਦਾ ਗੁਰੂ ਨਾਨਕ ਜੀ ਨੇ ਬੰਨ੍ਹੀ, ਉਸ ਵਿਚ ਸੇਲੀ ਜਾਂ ਟੋਪੀ ਨੂੰ ਕੋਈ ਥਾਂ ਨਹੀਂ ਸੀ। ਇਹ ਉਦਾਸੀ ਮੱਤ ਦੀਆਂ ਅਰੰਭ ਦੀਆਂ ਰੀਤਾਂ ਸਨ ਜਿਨ੍ਹਾਂ ਨੂੰ ਕਾਹਲੀ ਨਾਲ ਕਿਸੇ ਗੁਰੂ ਘਰ ਨਾਲ ਜੋੜ ਦਿੱਤਾ। ਸਪੱਸ਼ਟ ਗਵਾਹੀਆਂ ਹਨ ਕਿ ਪ੍ਰਸੰਨ ਹੋ ਕਰ ਬਾਣੀ ਦਾ ਖ਼ਜ਼ਾਨਾ ਗੁਰੂ ਅੰਗਦ ਦੇ ਹਵਾਲੇ ਕੀਤਾ, ਪੁਰਾਤਨ ਜਨਮ ਸਾਖੀ ਦੇ ਸ਼ਬਦ ਹਨ :

ਤਿਤ ਮਹਲ ਜੋ ਸ਼ਬਦ ਹੋਆ
ਜੁ ਬਾਨੀ ਗੁਰੂ ਅੰਗਦ ਜੋਗ ਮਿਲੀ।

ਜਨਮ-ਪੱਤਰੀ ਸ਼ੰਭੂ ਨਾਥ ਵਿਚ ਵੀ ਲਿਖਿਆ ਹੈ ਕਿ ਦੋ ਵਸਤਾਂ ਹੀ ਗੁਰੂ ਅੰਗਦ ਦੇਵ ਜੀ ਨੂੰ ਬਖਸ਼ੀਆਂ : **ਆਪਣੀ ਅਜ਼ਮਤਿ ਤੇ ਸ਼ਬਦ ਦੀ ਸੁਰਤਿ**।

ਮਿਹਰਬਾਨ ਜੀ ਨੇ ਆਪਣੀ ਜਨਮ ਸਾਖੀ ਵਿਚ ਵਧੇਰੇ ਸਾਫ਼ ਲਿਖਿਆ ਹੈ ਕਿ ਤਬ ਗੁਰੂ ਅੰਗਦ ਕਉ ਸ਼ਬਦ ਕੀ ਥਾਪਨਾ ਦੇ ਕੇ ਸੰਮਤ 1596, ਅੱਸੂ ਵਦੀ 10 ਦਸਮੀ ਕਉ ਆਪ ਸਚ ਖੰਡ ਸਿਧਾਰੇ।

ਭਾਈ ਨੰਦ ਲਾਲ ਜੀ ਨੇ ਅਰਜ਼ੁਲ-ਅਲਫ਼ਾਜ਼ ਵਿਚ ਗੁਰੂ ਨਾਨਕ ਦੇਵ ਜੀ ਦਾ ਕੇਵਲ ਸ਼ਬਦ ਹੀ ਆਧਾਰ ਲਿਖਿਆ ਹੈ ਤੇ ਇਹ ਹੀ ਕਾਰ ਗੁਰੂ ਅੰਗਦ ਜੀ ਨੂੰ ਬਖ਼ਸ਼ੀ। ਭਾਈ ਨੰਦ ਲਾਲ ਜੀ ਲਿਖਦੇ ਹਨ : ਗੁਰੂ ਨਾਨਕ ਜੀ ਨੇ ਕੇਵਲ ਸ਼ਬਦ ਹੀ ਵਰਤਾਇਆ ਅਤੇ ਆਪਣਾ ਜੀਵਨ ਵੀ ਸ਼ਬਦ ਵਿਚ ਢਾਲਿਆ। ਗੁਰੂ ਨਾਨਕ ਜੀ ਦਾ ਕਹਿਣਾ ਸੀ ਕਿ ਸਭ ਕੁਝ ਸ਼ਬਦ ਵਿਚ ਹੈ। ਸਭ ਕੁਝ ਉਨ੍ਹਾਂ ਸ਼ਬਦ ਵਿਚ ਹੀ ਰੂਪਮਾਨ ਕਰ ਦਿੱਤਾ। ਜਿਨ੍ਹਾਂ ਸ਼ਬਦ ਪਾ ਲਿਆ, ਗੁਰੂ ਨਾਨਕ ਜੀ, ਉਸ ਤੋਂ ਵਾਰਨੇ ਜਾਂਦੇ ਸਨ। ਗੁਰੂ ਗਰੰਥ ਸਾਹਿਬ ਦੀ ਗਵਾਹੀ ਕਿ ਗੁਰੂ ਅੰਗਦ ਦੇਵ ਜੀ 'ਸਬਦ ਖਜਾਨਾ ਬਖਸਿਓ'[2] ਦੇ ਹੁੰਦਿਆਂ ਹੋਰ ਕਿਸੇ ਦਾ ਕੁਝ ਕਹਿਣਾ ਜਾਂ ਲਿਖਣਾ ਵਿਅਰਥ ਹੈ।

**ਇਹ ਇਕ ਸ਼ਾਨਦਾਰ ਇਨਕਲਾਬ ਸੀ**

ਜਗਤ ਨੇ ਸਿਰਫ਼ ਇੰਗਲੈਂਡ ਦਾ ਸੰਨ 1688 ਦਾ ਸ਼ਾਨਦਾਰ ਇਨਕਲਾਬ ਸੁਣਿਆ ਹੈ ਜੋ ਇਸ ਕਰਕੇ ਤਾਂ ਸ਼ਾਨਦਾਰ ਹੈ ਕਿ ਪੀੜ੍ਹੀ ਬਦਲੇ ਤੇ ਖ਼ੂਨ ਖ਼ਰਾਬੇ ਬਗ਼ੈਰ ਤਖ਼ਤ ਦੇ ਬਾਦਸ਼ਾਹ ਬਦਲ ਗਏ ਪਰ ਇਸ ਗੱਲੋਂ ਸ਼ਾਨਦਾਰ ਨਹੀਂ ਕਿ ਖ਼ੂਨ ਦੇ ਰਿਸ਼ਤੇ ਦੀ ਕੋਈ ਥਾਂ ਨਹੀਂ ਸੀ ਰਹੀ। ਸਿਰਫ਼ ਵਿਰਾਸਤ ਦਾ

---

1. ਅੰਗਹੁ ਅੰਗ ਉਪਾਇਓਨ ਗੰਗਹੁ ਜਾਣ ਤਰੰਗ ਉਠ ਯਾ।
   ਗਹਰ ਗੰਭੀਰ ਗਹੀਰ ਗੁਣ, ਗੁਰਮੁਖ ਗੁਰ ਗੋਬਿੰਦ ਸਦਾਇਆ।
   ਬਾਬਾਣੇ ਗੁਰ ਅੰਗਦ ਆਇਆ।
2. ਰਾਮਕਲੀ ਕੀ ਵਾਰ, ਸੱਤੇ ਤੇ ਬਲਵੰਡ ਜੀ।

ਕਾਨੂੰਨ ਬਦਲਿਆ ਸੀ। ਵਿਲਯਮ ਤੇ ਮੇਰੀ ਜੋ ਤਖ਼ਤ 'ਤੇ ਬੈਠੇ ਉਨ੍ਹਾਂ ਵਿਚ ਮੇਰੀ ਜੇਮਜ਼ ਪਹਿਲੇ ਦੀ ਹੀ ਧੀ ਸੀ। ਭਾਈ ਲਹਿਣਾ ਜੀ ਦਾ ਤਾਂ ਗੁਰੂ ਨਾਨਕ ਜੀ ਨਾਲ ਦੂਰ ਦਾ ਵੀ ਰਿਸ਼ਤਾ ਨਹੀਂ ਸੀ। ਕੇਵਲ ਇਕ ਭਾਉ ਭਗਤੀ ਦਾ ਰਿਸ਼ਤਾ ਸੀ। ਗੁਰੂ ਘਰ ਵਡਿਆਈ ਕਿਸੇ ਰਿਸ਼ਤੇ ਕਾਰਨ ਨਹੀਂ ਜਾਂ ਸੰਬੰਧ ਕਾਰਨ ਨਹੀਂ ਸੀ ਦਿੱਤੀ ਜਾਂਦੀ। ਇਹ ਮਰਯਾਦਾ ਹੀ ਬੰਨ੍ਹ ਦਿੱਤੀ। ਜ਼ਰਾ ਗਹੁ ਨਾਲ ਤੱਕੋ ਤਾਂ ਇਹ ਸ਼ਾਨਦਾਰ ਇਨਕਲਾਬ ਹਰ ਗੁਰੂ ਪਾਤਸ਼ਾਹ ਵੇਲੇ ਹੁੰਦਾ ਦਿਸੇਗਾ। ਪਹਿਲਾਂ ਗੱਦੀ **ਸੇਵਕ** ਨੂੰ[1], ਫਿਰ **ਕੁੜਮ** ਨੂੰ[2], ਫਿਰ **ਦਾਮਾਦ** ਨੂੰ[3], ਫਿਰ **ਛੋਟੇ ਪੁੱਤਰ** ਨੂੰ[4], ਵੱਡਾ ਲੜਕਾ[5] ਛੱਡ ਕੇ, ਫਿਰ **ਪੋਤਰੇ** ਨੂੰ[6] ਪੁੱਤਰ ਦੇ ਹੁੰਦਿਆਂ[7], ਫਿਰ **ਛੋਟੇ ਸਾਹਿਬਜ਼ਾਦੇ** ਨੂੰ[8] ਤੇ ਨਿਰਾਲੀ ਖੇਡ ਫਿਰ **ਦਾਦੇ** ਨੂੰ[9]।

ਭਾਈ ਗੁਰਦਾਸ ਜੀ ਨੇ ਇਸ ਸ਼ਾਨਦਾਰ ਇਨਕਲਾਬ ਦੀ ਵਿਆਖਿਆ ਵੀ ਸੋਹਣੇ ਢੰਗ ਨਾਲ ਕੀਤੀ ਹੈ। ਉਹਨਾਂ ਦਾ ਕਹਿਣਾ ਹੈ ਕਿ ਕਿਸੇ ਪੱਖੋਂ ਵੇਖੋ ਇਹ ਨਿਰਾਲੀ ਚਾਲ ਸੀ, ਨਵੀਂ ਬਾਤ ਸੀ, ਜੁਗ ਪਲਟਾਊ ਚੱਲਣ ਤੇ ਸ਼ਾਨਦਾਰ ਇਨਕਲਾਬ ਸੀ।

ਪਹਿਲੀ ਗੱਲ ਹੀ ਦੇਖੋ ਦੁਨਿਆਵੀ ਪਾਤਸ਼ਾਹ ਜੋ ਹੁੰਦੇ ਹਨ ਉਹ ਜੀਂਦੇ ਜੀ ਕਿਸੇ ਨੂੰ ਪਾਤਸ਼ਾਹੀ ਨਹੀਂ ਦੇਂਦੇ। ਇਥੇ 'ਥਾਪਿਆ ਲਹਣੇ ਜੀਂਵਦੇ' ਤੇ ਜੇ ਕੋਈ ਜੀਊਂਦੇ ਦੇਂਦਾ ਤਾਂ ਵੀ ਆਪਣੇ ਪੁੱਤਰ ਨੂੰ ਹੀ ਦੇਂਦਾ ਹੈ ਅਤੇ ਫਿਰ ਮਰ ਜਾਂਦਾ ਹੈ।

ਪੁੱਤਰ ਪਹਿਲਾ ਕੰਮ ਇਹ ਕਰਦਾ ਹੈ ਕਿ ਸਭ ਫ਼ੌਜਾਂ ਨੂੰ ਹੁਕਮ ਦੇ ਕੇ ਆਪਣੀ ਤਾਬੇਦਾਰੀ ਮਨਾਉਂਦਾ ਹੈ। ਆਪਣੇ ਨਾਂ ਦੀ ਦੋਹੀ ਫੇਰਦਾ ਹੈ, ਢੰਡੋਰੇ ਫਿਰਾਂਦਾ ਹੈ।

ਬਾਕੀ ਸਾਰੇ ਜਹਾਨ ਕੋਲੋਂ ਜੋ ਉਸ ਦੇ ਅਧੀਨ ਹਨ ਮਸੀਤ ਵਿਚ ਜਾ ਕੇ ਪ੍ਰਣ ਲੈਂਦਾ ਹੈ ਕਿ ਉਸ ਨੂੰ ਹੀ ਹੁਣ ਬਾਦਸ਼ਾਹ ਮੰਨਣਗੇ। ਉਸ ਦੇ ਨਾਮ ਦਾ ਖ਼ੁਤਬਾ ਪੜ੍ਹਿਆ ਜਾਂਦਾ ਹੈ, ਬਾਪ ਦਾ ਨਹੀਂ। ਲੋਕੀਂ ਇਹ ਪ੍ਰਣ ਕਾਜ਼ੀ ਮੁੱਲਾਂ ਸਾਹਮਣੇ ਲੈਂਦੇ ਹਨ। ਟਕਸਾਲ ਨੂੰ ਵੀ ਇਹ ਹੁਕਮ ਮਿਲ ਜਾਂਦਾ ਹੈ ਕਿ ਸਿੱਕਾ ਉਸ ਦੇ ਨਾਮ ਦਾ ਢਾਲਿਆ ਜਾਏ, ਪਿਤਾ ਦੇ ਨਾਮ ਦੇ ਚੱਲਦੇ ਸਿੱਕੇ ਮੋੜ ਲਏ ਜਾਣ। ਵਾਪਸ ਲੈ ਲਏ ਜਾਣ।

---

1. ਗੁਰੂ ਅੰਗਦ ਦੇਵ ਜੀ।
2. ਗੁਰੂ ਅਮਰਦਾਸ ਜੀ।
3. ਗੁਰੂ ਰਾਮਦਾਸ ਜੀ।
4. ਗੁਰੂ ਅਰਜਨ ਦੇਵ ਜੀ।
5. ਬਾਬਾ ਪ੍ਰਿਥੀ ਚੰਦ।
6. ਗੁਰੂ ਹਰਿ ਰਾਇ ਜੀ।
7. ਗੁਰੂ ਤੇਗ਼ ਬਹਾਦਰ ਜੀ।
8. ਗੁਰੂ ਹਰਿਕ੍ਰਿਸ਼ਨ ਜੀ।
9. ਗੁਰੂ ਤੇਗ਼ ਬਹਾਦਰ ਜੀ।

ਫਿਰ ਖ਼ਜ਼ਾਨੇ 'ਤੇ ਆਪਣਾ ਕਬਜ਼ਾ ਕਰ ਕੇ, ਆਪਣੀ ਹੀ ਮੁਹਰ ਲਗਾਂਦਾ ਹੈ ਤੇ ਆਪਣੇ ਆਪ ਨੂੰ ਭਾਗਾਂ ਦਾ ਮਾਲਕ ਮਿੱਥਦਾ ਹੈ :

"ਦੁਨਿਆਵਾ ਪਾਤਿਸਾਹ ਹੋਇ, ਦੇਇ, ਮਰੈ ਪੁਤੈ ਪਾਤਿਸਾਹੀ।
ਦੋਹੀ ਫੇਰੈ ਆਪਣੀ, ਹੁਕਮੀ ਬੰਦੇ ਸਭ ਸਿਪਾਹੀ।
ਕੁਤਬਾ ਜਾਇ ਪੜ੍ਹਾਇਦਾ, ਕਾਜੀ ਮੁਲਾਂ ਕਰੈ ਉਗਾਹੀ।
ਟਕਸਾਲੀ ਸਿਕਾ ਪਵੈ, ਹੁਕਮੈ ਵਿਚਿ ਸੁਪੇਦੀ ਸਿਆਹੀ।
ਮਾਲੁ ਮੁਲਕ ਅਪਣਾਇਦਾ, ਤਖਤ ਬਖਤ ਚੜ੍ਹਿ ਬੇਪਰਵਾਹੀ।"

ਪਰ ਗੁਰੂ ਨਾਨਕ ਬਾਬੇ ਦੇ ਘਰ ਚਾਲ ਨਿਰਾਲੀ ਹੈ। ਖੇਡ ਅਸਚਰਜ ਹੈ। ਇਥੇ ਨਾਂਹ ਰਾਹ ਬਦਲਦਾ ਹੈ, ਨਾਂਹ ਮੰਜ਼ਲ, ਨਾਂਹ ਰੀਤ ਬਦਲਦੀ ਹੈ, ਨਾਂਹ ਰਿਵਾਜ। ਨਾਂਹ ਖੁਤਬਾ ਬਦਲਦਾ ਹੈ ਨਾਂਹ ਸਿੱਕਾ। ਨਾਂਹ ਕੋਈ ਵੱਖਰਾ ਹੋਕਾ ਦਿੱਤਾ ਜਾਂਦਾ ਹੈ, ਨਾਂਹ ਵੱਖਰਾ ਗਿਆਨ। ਉਹ ਹੀ ਮੁਹਰ, ਉਹ ਹੀ ਆਵਾਜ਼। ਉਹ ਹੀ ਇਕੋ ਅਕਾਲ ਪੁਰਖ ਦੇ ਨਾਮ ਦੀ ਦੋਹੀ, ਇਕੋ ਟਕਸਾਲ ਸਾਧ ਸੰਗਤਿ, ਇਕੋ ਖੁਤਬਾ (ਬਾਣੀ ਜਾਂ ਪੋਥੀ ਜਾਂ ਗਰੰਥ) ਇਕੋ ਨਾਮ ਨਾਨਕ ਦਾ, ਇਕੋ ਤਖ਼ਤ ਗੁਰਿਆਈ ਦੀ ਜ਼ਿੰਮੇਵਾਰੀ ਵਾਲਾ ਤੇ ਇਕੋ ਮੁਹਰ ਸੱਚੇ ਨਾਮ ਦੀ ਜੋ ਦਰਗਾਹ ਵਿਚ ਚੱਲਣੀ ਹੈ।

ਹੋਰ ਝੂਠੀਆਂ ਪਾਤਸ਼ਾਹੀਆਂ ਦੇ ਅਨੇਕਾਂ ਝਗੜੇ, ਲੱਖਾਂ ਸੰਸੇ, ਕਰੋੜਾਂ ਬਿਖੇੜੇ ਪਰ ਇਸ ਪਾਤਸ਼ਾਹੀ ਹੇਠ ਜੋ ਵੀ ਆਇਆ, ਜਿਸ ਨੇ ਸਿਰ ਝੁਕਾਇਆ, ਦੀਦਾਰ ਕੀਤੇ, ਉਸ ਨੂੰ ਸੁੱਖ ਦਾ ਫ਼ਲ ਮਿਲਿਆ।

"ਬਾਬਾਣੈ ਘਰਿ ਚਾਲ ਹੈ, ਗੁਰਮਖਿ ਗਾਡੀ ਰਾਹੁ ਨਿਬਾਹੀ।
ਇਕ ਦੋਹੀ, ਟਕਸਾਲ ਇਕ, ਇਕ ਕੁਤਬਾ, ਤਖਤੁ ਸਚਾ ਦਰਗਾਹੀ।
ਗੁਰਮਖਿ ਸੁਖ ਫਲੁ ਦਾਦਿ ਇਲਾਹੀ"।। ੩੧।।

ਆਰਚਰ ਨੇ ਆਪਣੀ ਪੁਸਤਕ ਵਿਚ ਇਸ ਗੱਲ ਦੀ ਖ਼ਾਸ ਤੌਰ 'ਤੇ ਚਰਚਾ ਕੀਤੀ ਹੈ ਕਿ ਗੁਰੂ ਨਾਨਕ ਜੇ ਇਕੋ ਨਹੀਂ ਤਾਂ ਬਹੁਤ ਹੀ ਉੱਘੇ ਹਨ ਜਿਨ੍ਹਾਂ ਆਪਣਾ ਜਾਂ-ਨਸ਼ੀਨ ਆਪਣੀ ਹਯਾਤੀ ਹੀ ਥਾਪਣ ਦਾ ਪੱਕਾ ਇੰਤਜ਼ਾਮ ਕੀਤਾ। ਉਨ੍ਹਾਂ ਆਪਣੇ ਜਾਂ-ਨਸ਼ੀਨ ਦੇ ਜ਼ਿੰਮੇ ਇਹ ਕਾਰਜ ਸੌਂਪਿਆ ਕਿ ਉਹ ਪਾਵਨ ਅਸੂਲਾਂ ਦੀ ਸੰਭਾਲ ਤੇ ਰੱਖਿਆ ਕਰਦੇ ਹੋਏ ਪਰਚਾਰੇ।

ਫਿਰ ਗੁਰੂ ਨੇ ਚੇਲੇ ਦੀ ਰਹਿਰਾਸ ਕਰ ਕੇ, ਹੋਰ ਇਨਕਲਾਬ ਲਿਆ ਦਿੱਤਾ। ਦੇਖਣ ਨੂੰ ਗੁਰੂ ਨਾਨਕ ਜਹਾਂ ਤੋਂ ਚਲਾ ਗਿਆ ਪਰ ਅਸਲ ਵਿਚ ਉਹ ਆਪਣੀ ਜੋਤ ਭਾਈ ਲਹਿਣਾ ਵਿਚ ਟਿਕਾਅ, ਗੁਰੂ ਅੰਗਦ ਬਣਾ, ਜ਼ਿੰਦਾ ਹੋ ਗਏ। "ਨਾਨਕ ਸਲਾਮਤ ਥੀਵਦੈ।" ਗੋਕਲ ਚੰਦ ਨਾਰੰਗ ਦੇ ਇਹ ਸ਼ਬਦ ਵੀ ਸਦਾ ਚੇਤੇ ਰੱਖਣ ਵਾਲੇ ਹਨ ਕਿ "ਜਿਸ ਤੇਗ਼ ਨੇ ਖਾਲਸੇ ਦੀ ਸ਼ਾਨ ਫੈਲਾਈ, ਇਹ ਜ਼ਰੂਰ ਹੈ ਕਿ ਉਸ ਨੂੰ ਤਿਆਰ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਸੀ ਪਰ ਫ਼ੌਲਾਦ ਗੁਰੂ ਨਾਨਕ ਦੇਵ ਜੀ ਮਹਾਰਾਜ ਕਮਾ ਕੇ ਦੇ ਗਏ ਸਨ।" ਫਿਰ ਇਹ ਸਭ ਤੋਂ ਵੱਡਾ ਇਨਕਲਾਬ ਕਿ

ਇਹ ਆਤਮਕ ਦਰਿਆ ਜਿਵੇਂ ਸੋਮੇ ਤੋਂ ਨਿਕਲਣ ਵੇਲੇ ਸਵੱਛ, ਸੀਤਲ ਤੇ ਉਮਡਦਾ ਸੀ, ਦੋ ਸਦੀਆਂ ਵਹਿਣ ਬਾਅਦ ਵੀ ਉਸੇ ਤਰ੍ਹਾਂ ਉਗਮਦਾ ਤੇ ਵਗਦਾ ਰਹਿਆ। ਧੰਨ ਨਾਨਕ ਤੇਰੀ ਵੱਡੀ ਕਮਾਈ।

**ਜੋਤੀ ਜੋਤ ਸਮਾਉਣਾ ਗੁਰੂ ਨਾਨਕ ਦੇਵ ਜੀ ਦਾ**

ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤ ਸਮਾਉਣਾ ਵੀ ਇਕ ਨਿਰਾਲਾ ਕੌਤਕ ਸੀ। ਸੰਸਾਰੀ ਲੋਕ ਜਾਂਦੇ ਸਨ, ਮਰਦੇ ਸਨ, ਗੁਜ਼ਰਦੇ ਸਨ। ਸਾਡੇ ਘਰ ਨਾ ਮਿਤ੍ਰ ਹੈ, ਨਾ ਮੌਤ, ਨਾਂਹ ਕੋਈ ਜਾਂਦਾ ਹੈ, ਨਾਂਹ ਕੋਈ ਬਦਲਦਾ ਹੈ। ਇਥੇ ਤਾਂ ਜੋਤੀ ਜੋਤ ਰਲਦੀ ਹੈ, ਇਕ ਸੰਪੂਰਨ ਹੋ ਦੂਜੇ ਨੂੰ ਪੂਰਾ ਕਰ ਉਸੇ ਵਿਚ ਹੀ ਸਮਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਜੋਤੀ ਜੋਤ ਕਿਵੇਂ ਸਮਾਏ, ਇਸ ਦੀ ਗਵਾਹੀ ਸਭ ਤੋਂ ਉਤਮ ਪੁਰਾਤਨ ਜਨਮ ਸਾਖੀ ਹੈ। ਉਸੇ ਦਾ ਸਾਰੰਸ਼ ਦੇਣਾ ਹੀ ਇਥੇ ਜਚੇਗਾ।

ਗੁਰ-ਗੱਦੀ ਦੀ ਜ਼ਿੰਮੇਵਾਰੀ ਦੇਣ ਉਪ੍ਰੰਤ, ਗੁਰੂ ਅੰਗਦ ਜੀ ਨੂੰ ਹੁਕਮ ਦਿੱਤਾ ਸੀ ਕਿ ਉਹ ਖਡੂਰ ਵਿਖੇ ਚਲੇ ਜਾਣ। ਗੁਰੂ ਅੰਗਦ ਜੀ ਖਡੂਰ ਵਿਖੇ ਵਿਰਾਈ ਦੇ ਘਰ ਚਲੇ ਗਏ। ਗੁਰੂ ਨਾਨਕ ਜੀ ਆਪੂੰ ਹੀ ਇਕ ਵਾਰੀ ਗੁਰੂ ਅੰਗਦ ਦੇਵ ਜੀ ਨੂੰ ਮਿਲਣ ਲਈ ਖਡੂਰ ਗਏ ਤੇ ਉਥੋਂ ਨਾਲ ਹੀ ਲੈ ਆਏ। ਮਨੁੱਖੀ ਚੋਲੇ ਨੂੰ ਛੱਡਣ ਦਾ ਸਮਾਂ ਨੇੜੇ ਦੱਸ :

"ਤਦਹੁ ਗੁਰੂ ਬਾਬਾ ਸ਼ਰੀਹ ਤਲੇ ਜਾਇ ਬੈਠਾ।
ਸ਼ਰੀਹ ਸੁਕਾ ਖੜਾ ਥਾ।
ਸੋ ਹਰਿਆ ਹੋਆ।
ਪਾਤ ਫੁਲ ਪਏ।
ਤਬ ਗੁਰੂ ਅੰਗਦ ਪੈਰੀਂ ਪਇਆ।
ਮਾਤਾ ਜੀ ਬੈਰਾਗ ਕਰਨ ਲੱਗੇ।
ਭਾਈ ਬੰਧ ਸਭ ਲਗੇ ਰੋਵਨ।
ਤਦਹੁ ਰਾਗ ਵਡਹੰਸ ਵਿਚ ਸ਼ਬਦ ਹੋਆ
(ਐਸਾ ਪ੍ਰਭਾਵ ਪਿਆ) ਤਬ ਸੰਗਤ ਲਗੀ ਸ਼ਬਦ ਗਾਵਣ।
ਤਬ ਬਾਬਾ ਬਿਸਮਾਦ ਦੇ ਘਰ ਆਇਆ।
ਤਿਤ ਮਹਿਲ ਹੁਕਮ ਹੋਇਆ।
ਰਾਗ ਤੁਖਾਰੀ ਕੀਤਾ, ਬਾਬਾ ਬੋਲਿਆ ਬਾਰ੍ਹਾ ਮਾਹ।
(ਉਸ ਸਮੇਂ) ਰਾਤਿ (ਸੀ)
ਅੰਮ੍ਰਿਤ ਵੇਲਾ ਹੋਆ, ਚਲਾਣੈ ਕੇ ਵਖਤ।"
"ਤੂੰ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ।
ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂੰ ਭਲਾ।
ਹਰਿ ਰਚਨਾ ਤੇਰੀ, ਕਿਆ ਗਤਿ ਮੇਰੀ।
ਹਰਿ ਬਿਨ ਘੜੀ ਨ ਜੀਵਾ।

ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ
ਗੁਰਮੁਖਿ ਅੰਮ੍ਰਿਤ ਪੀਵਾ।।
ਰਚਨਾ ਰਾਚਿ ਰਹੇ ਨਿਰੰਕਾਰੀ
ਪ੍ਰਭਿ ਮਨਿ ਕਰਮਾ ਸੁ ਕਰਮਾ।।
ਨਾਨਕ ਪੰਥੁ ਨਿਹਾਲੇ ਸਾ ਧਨ
ਤੂ ਸੁਣਿ ਆਤਮ ਰਾਮਾ।।"
"ਤਿਤ ਮਹਲ ਜੋ ਸ਼ਬਦ ਹੋਆ,
ਸੋ ਪੋਥੀ ਗੁਰੂ ਅੰਗਦ ਜੋਗਿ ਮਿਲੀ।"
ਤਦਹੁ ਪੁੱਤਰਾਂ ਆਖਿਆ, "ਅਸਾਡਾ ਕਿਆ ਹਾਲ ਹੋਵੇਗਾ।"
ਤਬ ਬਾਬਾ ਬੋਲਿਆ :
"ਬੇਟਾ, ਗੁਰੂ ਕਿਆਂ ਕੁਤਿਆਂ ਨੂੰ ਵੀ ਕਮੀ ਨਾਹੀ
ਹੋਈਆ ਕੱਪੜੇ ਬਹੁਤ ਹੋਣਗੇ ਅਤੇ
ਗੁਰੂ ਗੁਰੂ ਜਪਹੁ ਤਾਂ ਜਨਮ ਸਵਰੇਗਾ"
ਐਸਾ ਦੇਖ : ਮੁਸਲਮਾਨ ਲਗੇ ਆਖਨਿ :
'ਅਸੀਂ ਦਬਹਿਗੇ।'
ਅਤੇ
ਹਿੰਦੂ ਲਗੇ ਆਖਣਿ 'ਜੋ ਅਸੀਂ ਜਲਾਹਾਂਗੇ।'
ਤਬ ਬਾਬੇ ਆਖਿਆ :
ਜੋ ਤੁਸੀਂ ਦੋਹਾਂ ਵੱਲੀ ਫੁਲ ਰਖਹੁ।
ਦਾਹਣੀ ਵੱਲ ਹਿੰਦੂਆਂ ਕੇ ਰਖਹੁ ਅਤੇ
ਬਾਹਵੀਂ ਵਲਿ ਮੁਸਲਮਾਨਾਂ ਕੇ ਰਖਹੁ।
ਜਿਸ ਦੇ ਭਲਕੇ ਹਰੇ ਰਹਿਣਗੇ।
ਜੇ ਹਿੰਦੂਆਂ ਕੇ ਹਰੇ ਰਹਿਨਿ ਤਾਂ ਜਾਲਹਿੰਗੇ
ਅਤੇ
ਜੇ ਮੁਸਲਮਾਨਾਂ ਕੇ ਹਰੇ ਰਹਿਣਗੇ ਤਾਂ ਦਬਹਿਗੇ।
ਤਬ ਬਾਬੇ ਸੰਗਤ ਨੂੰ ਹੁਕਮ ਕੀਤਾ।
ਕੀਰਤਨ ਪੜਣਿ। ਤਬ ਸੰਗਤਿ ਲੱਗੀ ਕੀਰਤਨ ਪੜਣਿ।
"ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ।
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੋ ਸਿਰਜਣ ਹਾਰੋ।।੧।।
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ।
ਰਾਗ ਗਉੜੀ ਦੀਪਕੀ ਹੋਆ।
ਫਿਰ ਧਨਾਸਰੀ ਰਾਗ ਹੋਇਆ। ਆਰਤੀ ਗਾਵੀ।
ਤਿਤ ਮਹਿਲ ਕੀਰਤਨ ਹੋਆ।
ਸ਼ਬਦ। ਤਬ ਸਲੋਕ ਪੜ੍ਹਿਆ।

ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ,
ਪੜ੍ਹਿਆਂ ਹੀ ਗੁਰੂ ਬਾਬੇ ਚਾਦਰ ਉਪਰਿ ਲੈ
ਮੂੰਹੋਂ ਵਾਹਿਗੁਰੂ ਕਹਿ ਮੱਥਾ ਟੇਕਿਆ
ਜਬ ਚਾਦਰ ਉਠਾਵਨਿ ਕਛੁ ਨਾਹੀ।
ਤਦਹੁ ਫੁਲ ਦੁਹਾ ਕੇ ਹਰੇ ਰਹੇ।
ਹਿੰਦੂ ਆਪਣੇ ਲੈ ਗਏ ਅਤੇ
ਮੁਸਲਮਾਨ ਆਪਣੇ ਲੈ ਗਏ।"

ਸੰਨ 1539 ਸੀ ਤੇ ਸਤੰਬਰ ਦੀ ਉਸ ਦਿਨ ਪੰਜ ਸੀ। ਸੰਮਤ 1596 ਸੀ ਅਤੇ ਅੱਸੂ 10 । ਬੰਸਾਵਲੀ ਨਾਮਾ ਦੇ ਲਿਖਾਰੀ ਨੇ ਵੀ ਜੋ ਕਰਤਾਰਪੁਰ ਵਿਚ ਵਾਪਰੀ ਤੇ ਆਪੂੰ ਜਾ ਡਿੱਠਾ, ਉਸ ਨੂੰ ਵੀ ਇਥੇ ਲਿਖਣਾ ਪ੍ਰਸੰਗ ਵਿਚ ਹੋਵੇਗਾ।

ਇਕ ਤਾਂ ਭਾਈ ਕੇਸਰ ਸਿੰਘ ਨੇ ਲਿਖਿਆ ਹੈ ਕਿ **ਮਾਤਾ ਸੁਲਖਣੀ ਨੇ ਗੁਰੂ ਨਾਨਕ ਦੇਵ ਜੀ ਦਾ ਚਲਾਣਾ ਸੁਣ ਹੀ ਸਵਾਸ ਦੇ ਦਿੱਤੇ**। ਜੋ ਚਾਦਰ ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤ ਸਮਾਉਣ ਵੇਲੇ ਉੱਪਰ ਲਈ ਸੀ।

ਦੋ ਪਟਿ ਲਈ ਤਤਿਆ (ਮੁਸਲਮਾਨਾਂ),
ਦੋ ਪਟਿ ਲਈ ਇਨ੍ਹਾਂ (ਹਿੰਦੂਆਂ)
ਤਤਿਆ ਦਬ ਮਸੀਤ ਕਰ ਲੀਨਾ।੬੯।
ਉਨ੍ਹਾਂ ਸਾੜ ਕੇ ਚਿਖਾ ਬਣਾਈ।
ਇਹਨਾਂ (ਹਿੰਦੂਆਂ) ਖੋਦ ਤਹਾਂ ਕੂਆ ਕੀਆ।
ਉਨ੍ਹਾਂ (ਮੁਸਲਮਾਨਾਂ) ਬਨਾਇ ਮਸੀਤ ਕਰਿ ਲੀਆ।
ਬਸ ਕਮਾਲ ਇਹ ਹੈ :
ਦੋਨੇ ਇਕੱਠੇ ਏਕ ਦਰਵਾਜ਼ਾ।
ਖੱਬੇ ਮਸੀਤ, ਸੱਜੇ ਕੂਪ ਬਿਰਾਜਾ।
ਵਹੁ ਪੜਨਿ ਕਲਮਾਂ ਤੇ ਨਿਮਾਜਾਂ।
ਇਧਰ ਸ਼ਬਦ ਸਾਖੀ ਦੀਆਂ ਆਵਾਜ਼ਾਂ (੭੧)
ਸਿੰਘ ਕੇਸਰ ਇਹ ਕਥਾ ਬਨਾਈ,
ਉਹ ਮਸੀਤ ਅਤੇ ਕੂਆ ਦੋਨੋਂ ਇਕੱਠੇ ਅੱਖੀਂ ਡਿੱਠੇ ਜਾਈ।
ਉਸ ਕੂਏਂ ਇਸ਼ਨਾਨ ਅਸਾਂ ਹਾਂ ਕੀਤਾ।
ਉਸ ਕੂਏਂ ਦਾ ਜਲ ਅਸਾਂ ਵੀ ਹੈ ਪੀਤਾ।[1]

ਰਾਬਰਟ ਨੀਡਮ ਕਸਟ ਨੇ ਵੀ ਗਵਾਹੀ ਦਿੱਤੀ ਕਿ ਐਸਾ ਕਿਧਰੇ ਹੋਰ ਡਿੱਠਾ ਨਹੀਂ ਜਿਥੇ ਪੂਜਾ ਨਿਵਾਜ ਇਕ ਹੋਵੇ। ਜਿਥੇ ਮੰਦਰ ਮਸੀਤ ਇਕ ਥਾਵੇਂ ਹੋਣ ਤੇ ਆਂਗਨ ਇਕੋ ਹੋਵੇ।

1. ਬ੍ਰਿਤਾਂਤ ਗੁਰੂ ਅੰਗਦ ਦੇਵ ਜੀ, ਚਰਣ ਦੂਜਾ।

ਬਸ ਇੰਝ ਜਾਣੋ ਕਿ ਗੁਰੂ ਨਾਨਕ ਜੀ ਨੇ ਜਹਾਨ ਤੋਂ ਕੂਚ ਕੀ ਕੀਤਾ, ਮਾਨੋ ਬਾਗ਼ ਵਿਚੋਂ ਖਿੜਿਆ ਫੁਲ ਝੜ ਗਿਆ :

**"ਨਾਨਕ ਜ਼ਿ ਜਹਾਨ ਰਫ਼ਤ,**
**ਗੁਲ ਅਜ਼ ਬਾਗ਼ ਬਿਰੂੰ ਸ਼ੁਦ।"**

ਗੁਰੂ ਨਾਨਕ ਦੇਵ ਜੀ ਦੀ ਛਾਪ ਤੇ ਪ੍ਰਭਾਵ ਅਜਿਹਾ ਸੀ ਕਿ ਹਰ ਕੋਈ ਕਰਤਾਰਪੁਰ ਇਹ ਹੀ ਆਖ ਰਹਿਆ ਸੀ ਕਿ ਗੁਰੂ ਦੀ ਸ਼ੋਭਾ ਕੁਝ ਬਰਨ ਨਹੀਂ ਜਾਤੀ। ਉਨ੍ਹਾਂ ਨੂੰ ਇਕ ਵਾਰ ਦੇਖਣ ਨਾਲ ਹੀ ਸੰਤੋਖ ਮਿਲਦਾ ਸੀ। ਪ੍ਰਭਾਵ ਦੀ ਛਾਪ ਲੱਗ ਜਾਂਦੀ ਸੀ। ਮਖਦੂਮ, ਮੁਲਤਾਨ ਦੇ ਪੀਰ ਨੇ ਇਕ ਵਾਰੀ ਡਿੱਠਾ ਤਾਂ ਗੁਰੂ ਨਾਨਕ ਜੀ ਦੀ ਮੂਰਤ ਉਸ ਦੀਆਂ ਅੱਖਾਂ ਤੋਂ ਓਹਲੇ ਹੀ ਨਾਂਹ ਹੋਵੇ। ਬੋਲਦੇ ਤਾਂ ਗੁਰੂ ਨਾਨਕ ਜੀ ਗਿਆਨ ਸਰੂਪ ਲੱਗਦੇ ਸਨ ਤੇ ਦੇਖਣ ਵਾਲੇ ਨੂੰ ਜੋਤ ਸਰੂਪ। ਬੂਟੇ ਸ਼ਾਹ ਕਹਿੰਦਾ ਹੈ ਕਿ ਗੁਰੂ ਨਾਨਕ ਜੀ ਦੀ ਸ਼ਖ਼ਸੀਅਤ ਅਜਿਹੀ ਸੀ ਕਿ ਉਹ ਆਪ ਮੁਹਾਰੇ ਆਪਣੇ ਵੱਲ ਹਰ ਇਕ ਨੂੰ ਖਿੱਚ ਲੈਂਦੀ ਸੀ। ਲੋਕੀਂ ਉਨ੍ਹਾਂ ਦੇ ਚਰਨ ਪਰਸਣ ਲਈ ਉਮੱਡ ਪੈਂਦੇ ਸਨ। ਰਹਿੰਦੇ ਸਦਾ ਸਹਿਜ ਵਿਚ ਸਨ। ਗੁਰੂ ਨਾਨਕ ਦਾ ਕਮਾਲ ਇਹ ਹੈ ਕਿ ਉਨ੍ਹਾਂ ਦਾ ਜੱਸ ਉਨ੍ਹਾਂ ਦੇ ਜੀਉਂਦਿਆਂ ਹੀ ਜਗਤ 'ਤੇ ਫੈਲ ਗਿਆ। ਉਹ ਕਲਹ ਦੇ ਵੈਰੀ (**ਐਨਮੀ ਔਫ਼ ਡਿਸਕਾਰਡ**) ਸਨ। **ਫ਼ਾਰਸਟਰ** ਨੇ ਲਿਖਿਆ ਸੀ ਕਿ ਕਾਦਰ ਨੇ ਉਨ੍ਹਾਂ ਦੀ ਜ਼ਬਾਨ 'ਤੇ ਐਸਾ ਰਸ ਛਿੜਕਿਆ ਸੀ ਕਿ ਸਹਿਜ ਨਾਲ ਵੀ ਗੱਲ ਕਹਿੰਦੇ ਤੇ ਅਗਲਾ ਕੀਲਿਆ ਜਾਂਦਾ। ਮਰਹੱਟੀ ਵਿਦਵਾਨ **ਮਹੀਪਤ** ਨੇ ਲਿਖਿਆ ਕਿ ਉਹ ਨਿਰਾ ਨੂਰ ਸਨ। ਗੁਰੂ ਨਾਨਕ ਜੀ ਦੀ ਹਯਾਤੀ ਵਿਚ ਹੀ ਲੱਖਾਂ ਨੇ ਉਨ੍ਹਾਂ ਦਾ ਰਾਹ ਅਪਣਾ ਲਿਆ ਸੀ। **ਕਨਿੰਘਮ** ਕਹਿੰਦਾ ਹੈ ਕਿ ਗੁਰੂ ਜੀ ਨੇ ਐਸੇ ਸਿੱਖ ਸਜਾ ਦਿੱਤੇ ਸਨ ਜਿਨ੍ਹਾਂ ਵਿਚ **ਜੁਰਅਤਿ ਵੀ ਹੱਦਾਂ ਦੀ ਸੀ ਤੇ ਸਹਿਜ ਵੀ ਅਥਾਹ।**[1] **ਮੈਲਕਮ** ਲਿਖਦਾ ਹੈ ਕਿ ਸੂਝ ਤੇ ਸਨੇਹ (ਰੀਜ਼ਨ ਤੇ ਹਿਯੂਮੈਨਟੀ) ਦੀ ਸ਼ਕਤੀ ਨਾਲ ਹਰ ਮੁਹਿਮ ਨੂੰ ਸਰ ਕੀਤਾ। **ਗਫ਼** ਨੇ ਲਿਖਿਆ ਕਿ ਉਨ੍ਹਾਂ ਦੀ ਕਾਮਯਾਬੀ ਦਾ ਰਾਜ਼ ਨਾ ਕੇਵਲ ਉਨ੍ਹਾਂ ਦੀ ਮਲੂਕ ਮਨੋਹਰ ਸ਼ਖ਼ਸੀਅਤ ਸੀ, ਸਗੋਂ ਉਨ੍ਹਾਂ ਦਾ ਦੰਭ ਰਹਿਤ ਪ੍ਰਚਾਰ ਢੰਗ ਸੀ ਜਿਸ ਵਿਚ ਰਤਾ ਭਰ ਹਉ, ਆਕੜ ਜਾਂ ਵਿਖਾਵਾ ਨਹੀਂ ਸੀ। ਉਹ ਲੋਕਾਂ ਨੂੰ ਕਹਿੰਦੇ ਸਨ ਕਿ ਸ਼ਬਦ ਤੋਂ ਇਲਾਵਾ ਹੋਰ ਕਿਸੇ ਹਥਿਆਰ ਦੀ ਟੇਕ ਨਾ ਰੱਖੋ। ਉਨ੍ਹਾਂ ਦੁਨੀਆਂ ਨੂੰ ਦੁਨੀਆਂ ਵਿਚ ਚੰਗੀ ਤਰ੍ਹਾਂ ਰਹਿਣ ਦੀ ਜਾਚ ਸਿਖਾਈ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਉਨ੍ਹਾਂ ਲੋਕਾਂ ਦੇ ਮੂੰਹ ਵਾਹਿਗੁਰੂ ਵੱਲ ਮੋੜ ਦਿੱਤੇ। ਇਸੇ ਨੂੰ ਇਬਟਸਨ ਨੇ ਆਪਣੇ ਸ਼ਬਦਾਂ ਵਿਚ ਕਿਹਾ ਕਿ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ ਪਰਛਾਵੇਂ ਵੱਲੋਂ ਹਟਾ ਪਰਤੱਖ (**ਫ਼ਰਾਮ ਸ਼ੈਡੋ ਟੂ ਸਬਸਟੈਂਸ**) ਵੱਲ ਕਰ ਦਿੱਤਾ। ਸਰ ਮੁਹੰਮਦ ਇਕਬਾਲ ਨੇ ਇਸੇ ਲਈ

**ਗੁਰੂ ਨਾਨਕ ਵਰਗਾ ਹੋਰ ਕੋਈ ਨਹੀਂ**

---

1. Endure much and dare much.

ਲਿਖਿਆ ਕਿ ਗੁਰੂ ਨਾਨਕ ਦੀ ਸਾਰੀ ਤਾਲੀਮ ਵਿਚ ਕੋਈ ਵਿਖਾਵਾ, ਕੋਈ ਦੰਭ, ਗੀਤ, ਰਵਾਜ ਜਾਂ ਰਸਮ ਨਹੀਂ ਸੀ। ਗੁਰੂ ਨਾਨਕ ਤੰਗ ਦਿਲ ਨਹੀਂ ਸੀ। ਗੁਰੂ ਨਾਨਕ ਸਿਰਫ਼ ਪ੍ਰੇਮ ਮਾਰਗ ਹੀ ਦ੍ਰਿੜ ਕਰ ਰਹੇ ਸਨ। ਸੁਰਤਾਂ ਉਚਿਆ ਦੇਂਦੇ ਸਨ। ਉਹ ਐਸੇ ਸਨ ਜਿਨ੍ਹਾਂ ਭਰਮ ਜਾਲ ਵੀ ਕੱਟਿਆ ਤੇ ਵਾਦ ਜਾਲ ਵੀ। ਸਦਾ ਖੇੜੇ ਵਿਚ ਰਹਿੰਦੇ ਸਨ। ਵਾਹਿਗੁਰੂ ਦਾ ਵਰਣਨ ਉਨ੍ਹਾਂ ਇੰਝ ਕੀਤਾ ਹੈ ਕਿ ਜਿਵੇਂ ਸਭ ਅੱਖੀਂ ਡਿੱਠਾ ਹੁੰਦਾ ਹੈ :

ਸਦਾ ਹੀ ਪ੍ਰਸੰਨ ਰੂਪ, ਕਟਿਓ ਭ੍ਰਮ ਅੰਧ-ਕੂਪ
ਦ੍ਰਿਗਨ ਕੇ ਬਹਾਨੇ, ਹਰਿ ਰੂਪ ਕੋ ਬਖਾਨਿਓ ਹੈ।
ਕਾਟਿਓ ਹੈ ਵਾਦ ਜਾਲ ਥਾਂ ਤੋਂ ਅਤਿ ਹੀ ਕਰਾਲ।[1]

ਕਠਨ ਤੋਂ ਕਠਨ ਗੱਲ ਵੀ ਆਪ ਐਸੇ ਆਸਾਨ ਢੰਗ ਨਾਲ ਕਹਿੰਦੇ ਕਿ ਹਰ ਇਕ ਦੇ ਗੋਚਰੇ ਹੁੰਦੀ। ਦਇਆ ਦੇ ਭੰਡਾਰ ਸਨ ਅਤੇ ਸੂਰਮੇ ਸੰਤ ਸਨ। ਸਾਹਿਬ ਸਵਾਰੇ ਸਨ। ਐਸਾ ਤਰੀਕਾ ਲੋਕਾਂ ਨੂੰ ਦੱਸਿਆ ਕਿ ਲੋਕਾਂ ਦੇ ਮਨ ਟਿਕ ਗਏ ਤੇ ਲੋਕੀਂ ਮੌਜਾਂ ਕਰ ਰਹੇ ਹਨ। ਜਗਤ ਵਿਚ ਰਹਿ ਕੇ ਆਨੰਦ ਮਾਣ ਰਹੇ ਸਨ। ਹਰ ਕੋਈ ਇਹ ਕਹਿੰਦਾ ਸੀ ਕਿ ਸਾਡਾ ਹੁਣ ਵਿਗਾੜ ਕੀ ਸਕਦਾ ਹੈ ਰਾਹੂ ਤੇ ਕੇਤੂ, ਜਦ ਅਸੀਂ ਗੁਰੂ ਨਾਨਕ ਜੀ ਦੇ ਸਾਏ ਹੇਠਾਂ ਆ ਗਏ ਹਾਂ :

'ਕਿਆ ਕਰੇਗਾ ਕੇਤੂ ਮੁਝ ਕੋ,
ਕਿਆ ਕਰੇਗਾ ਰਾਹੂ ਜੀ।'

ਗੁਰੂ ਨਾਨਕ ਦੇਵ ਜੀ ਸਦਾ ਆਪਣੇ ਸੇਵਕਾਂ ਦੇ ਨਾਲ ਨਿਭਦੇ ਹਨ। ਉਹ ਦੇਹ ਵਿਚ ਵਿਚਰੇ ਜ਼ਰੂਰ ਹਨ ਪਰ ਰਹੇ ਸਦਾ ਵਿਦੇਹ ਹੀ। ਸਰੀਰ ਦੀ ਪਕੜ ਕਦੇ ਕੀਤੀ ਨਾ। ਸਭ ਤੋਂ ਹੈਰਾਨੀ ਦੀ ਗੱਲ ਇਹ ਸੀ ਕਿ ਅੰਤ ਸਮੇਂ ਵੀ ਕਿਸੇ ਨੇ ਉਨ੍ਹਾਂ ਦੀ ਦੇਹਿ ਦਾ ਅੰਤ ਹੁੰਦੇ ਨਹੀਂ ਦੇਖਿਆ :

'ਅੰਤਮੁ ਦੇਹ ਕੂ ਅੰਤ ਲਖਾ ਨੇਹ।'

ਸਾਰੇ ਹੀ ਉਨ੍ਹਾਂ ਦੇ ਜੀਵਨ ਤੇ ਜਾਨ ਨੂੰ ਬ੍ਰਹਮ ਲੀਲ੍ਹਾ ਕਹਿੰਦੇ ਸਨ :

'ਤਾਂ ਤੇ ਕਹੈ ਸਭ ਬ੍ਰਹਮ ਬਿਲਾਸਾ।'

ਕਿਵੇਂ ਸਭ ਕੁਝ ਬਦਲਾਇਆ ਉਸ ਦੀ ਮਿਸਾਲ ਇਕੋ ਹੀ ਕਾਫ਼ੀ ਹੈ ਕਿ ਲੋਕੀਂ ਅੱਗੇ ਗੰਗਾ ਜਾਣਾ ਲੋਚਦੇ ਸਨ ਪਰ ਹੁਣ ਗੰਗਾ ਸੰਤਾਂ ਦੇ ਚਰਨ ਪਰਸਣਾ ਲੋੜਦੀ ਹੈ :

"ਗੰਗ ਤਰਾਵਤ ਹੈ ਜਗ ਕੋ,
ਗੁਰ ਗੰਗ ਕੇ ਤਾਰਨ ਕੋ ਜੁਗ ਆਇਆ।"

ਬੁੱਤਾਂ ਤੇ ਬੁੱਤ ਖ਼ਾਨਿਆਂ ਦੀ ਥਾਵੇਂ ਧਰਮਸਾਲਾਂ ਥਾਪੀਆਂ, ਜਿੱਥੇ ਪ੍ਰਭੂ ਦੀ ਮਹਿਮਾ ਹੀ ਹੁੰਦੀ। ਉਹ ਜਦ ਵਾਕ ਬੋਲਦੇ ਸਨ ਤਾਂ ਅਗਲੇ ਦੇ ਹਿਰਦੇ ਦੇ ਅਗਿਆਨ ਤੇ ਅਭਿਮਾਨ ਨੂੰ ਇੰਝ ਕੱਟ ਦਿੰਦੇ ਸਨ, ਜਿਵੇਂ ਕੋਈ ਤਲਵਾਰ ਚਲਾਈ ਗਈ ਹੋਵੇ :

1. ਅਨੰਦ ਘਨ।

'ਬਦਨ ਵਾਕ ਗੁਰ,
ਬਕਤ ਪਰਤ ਪਰ ਪਾਗ ਅਚਾਨਕ।'

ਇਸੇ ਲਈ ਬਿਧਿ ਦਾਸ ਨੇ ਕਿਹਾ ਕਿ ਉਨ੍ਹਾਂ ਨੇ ਨਾਮ ਦਾ ਜਹਾਜ਼ ਰਚਿਆ ਤੇ ਨਾਮ ਦਾਨ ਇਸ਼ਨਾਨ ਦੀ ਗਤੀ ਚਲਾਈ ਤਾਂ ਕਿ ਲੋਕ ਸਹਲਾ ਹੀ ਤਰ ਜਾਣ। ਜੋ ਕੋਈ ਮਨੁੱਖਤਾ ਵਿਰੁੱਧ ਕੰਮ ਕਰਦਾ ਸੀ ਉਨ੍ਹਾਂ ਨੂੰ ਮੋੜਿਆ। ਉਨ੍ਹਾਂ ਸਮਝਾ ਦਿੱਤਾ ਕਿ ਮਨ ਨੂੰ ਕਾਬੂ ਰੱਖਣ ਲਈ ਸ਼ਬਦ ਤੋਂ ਸਿਵਾ ਕੋਈ ਜ਼ੰਜੀਰ ਨਹੀਂ, ਬੇੜੀ ਨਹੀਂ ਹੈ :

"ਤਿਨ ਥਿਰ ਕਰਨ ਨਿਜ ਠੌਰ ਮੈਂ,
ਜਿਨ ਸ਼ਬਦ ਸਾਨ ਅਲਾਨ ਹੈ।"[1]

ਸਭ ਤੋਂ ਵਾਧਾ ਇਹ ਹੈ ਗੁਰੂ ਨਾਨਕ ਦੇਵ ਜੀ ਦਾ ਕਿ ਉਹ ਸੇਵਕ ਨਹੀਂ ਸਨ ਬਣਾਂਦੇ। ਆਪਣੇ ਜਿਹਾ ਹੀ ਬਣਾ ਲੈਂਦੇ ਸਨ :

'ਰੁਲਦੇ ਰੰਕ ਨਿਵਾਜ ਕਰ, ਕੀਨੇ ਗਹਰ ਗੰਭੀਰ[2]।'

ਕੌੜਾ ਬਚਨ ਉਨ੍ਹਾਂ ਕਦੇ ਸੁਪਨੇ ਵਿਚ ਵੀ ਨਹੀਂ ਸੀ ਬੋਲਿਆ। ਤਾੜੀ ਮਾਰ ਕੇ ਹੀ ਵਿਕਾਰਾਂ ਰੂਪੀ ਪੰਛੀਆਂ ਨੂੰ ਉਡਾ ਦੇਂਦੇ ਸਨ।

ਇਤਨਾ ਹੋਣ ਦੇ ਬਾਵਜੂਦ ਉਹ ਅਜਿਹੇ ਸਨ ਕਿ ਮਾਣ ਨਹੀਂ, ਕੋਈ ਪਖੰਡ ਨਹੀਂ, ਕੋਈ ਦਿਖਾਵਾ ਨਹੀਂ। ਕਿਸੀ ਬਾਤ ਕਾ ਦਾਅਵਾ ਨਹੀਂ, ਨਾ ਕਮਾਈ ਕਾ, ਨਾ ਭਗਤੀ ਕਾ, ਨਾ ਸਿਮਰਨ ਕਾ, ਨਾ ਜਪ ਕਾ, ਨਾ ਤਪ ਕਾ, ਨਾ ਪੁੰਨ ਕਾ, ਨਾ ਸੀਲ ਕਾ, ਨਾ ਸੰਜਮ ਕਾ, ਨਾ ਜੁਗਤ ਕਾ, ਨਾ ਰਹਿਤ ਕਾ, ਨਾ ਇਸ਼ਨਾਨ ਕਾ, ਨਾ ਨਾਮ ਕਾ, ਨਾ ਕਾਹੂ ਸੇਵਾ ਕਾ। ਉਹ ਆਪਣੇ ਆਪ ਨੂੰ ਕੀਟ ਕਰ ਜਾਣਦੇ ਅਤੇ ਕਰਨਹਾਰ ਪਰਮਾਤਮਾ ਕੋ ਪਛਾਣਦੇ। ਬੜੀ ਸੁਹਾਣੀ ਗੱਲ ਭਾਈ ਸੰਤੋਖ ਸਿੰਘ ਜੀ ਨੇ ਲਿਖੀ ਹੈ ਕਿ ਉਨ੍ਹਾਂ ਦੇ ਇਕ ਦੋਸਤ ਨੇ ਉਨ੍ਹਾਂ ਨੂੰ ਇਕ ਵਧੀਆ ਗੱਲ ਸਮਝਾ ਦਿੱਤੀ ਹੈ ਕਿ ਗੁਰੂ ਨਾਨਕ ਦੇਵ ਜੀ ਵਰਗਾ ਹੋਰ ਦੂਜਾ ਕੋਈ ਨਹੀਂ :

ਹੌਂ ਨਿਕਟਿ ਬਖਾਨੀ ਇਹ ਬਰ ਬਾਨੀ
ਨਾਨਕ ਸਾਨੀ ਅਵਰ ਨਹੀਂ।[3]

●

---

1. ਸੰਤ ਦੇਵਾ ਸਿੰਘ ਜੀ।
2. ਬਾਵਾ ਰਾਮ ਦਾਸ।
3. ਸੂਰਜ ਪ੍ਰਕਾਸ਼, ਰਾਸ ਪਹਿਲੀ, ਅੰਕ ॥੯੩॥

3

# ਬੈਠਿ ਖਡੂਰੇ ਜੋਤ ਜਗਾਈ

**ਮਾਈ ਵਿਰਾਈ ਦੇ ਗ੍ਰਹਿ**

ਗੁਰੂ ਨਾਨਕ ਦੇਵ ਜੀ ਨੇ ਦੇਖ ਹੀ ਲਿਆ ਸੀ ਕਿ ਕਿਤਨਾ ਕੁ ਬਿਖੇੜਾ ਪੁੱਤਰਾਂ, ਬਿਰਾਦਰੀ ਤੇ ਈਰਖਾਲੂਆਂ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ ਸੌਂਪਣ ਵੇਲੇ ਪਾਇਆ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਣ ਵੇਲੇ ਵੀ ਉਹਨਾਂ ਲੋਕਾਂ ਦਾ ਖ਼ਿਆਲ ਸੀ ਕਿ ਗੁਰੂ ਅੰਗਦ ਦੇਵ ਜੀ ਕਰਤਾਰਪੁਰ ਹੀ ਟਿੱਕ ਜਾਣਗੇ ਪਰ ਉਹਨਾਂ ਨੂੰ ਗੁਰੂ ਪਾਤਸ਼ਾਹ ਦੇ ਹੁਕਮ ਯਾਦ ਸਨ ਕਿ 'ਪੁਰਖਾ ਪਾਰਬ੍ਰਹਮ ਕਾ ਪੰਥ ਕਰਨਾ ਹੈ। ਨਾਮ ਜਪਾਉਣਾ।' ਜਦ ਗੁਰੂ ਅੰਗਦ ਦੇਵ ਜੀ ਨੇ ਦੇਖ ਲਿਆ ਕਿ ਉਹਨਾਂ ਦੇ ਉਥੇ ਟਿਕਣ ਨਾਲ ਝਗੜਾ ਹੋਰ ਵਧਣਾ ਹੈ ਤਾਂ ਪਾਰਬ੍ਰਹਮ ਪੰਥ ਸਾਜਨ ਲਈ ਖਡੂਰ ਵਿਖੇ ਆ ਗਏ। ਸਾਡੇ ਸਾਖੀਕਾਰਾਂ ਵੀ ਲਿਖਿਆ ਹੈ :

> ਪਿਖਯੋ ਜਬ ਬਢਤ ਫਸਾਦੰ,
> ਪਾਇ ਹੁਕਮ ਗੁਰ ਕੇਰ,
> ਆਇ ਖਡੂਰ ਥਿਰਾਏ।[1]

ਗੁਰ-ਗੱਦੀ ਕਿਸੇ ਜਾਇਦਾਦ, ਜ਼ਮੀਨ ਜਾਂ ਮਾਲ ਨੂੰ ਮੱਲ ਮਾਰਨ ਦਾ ਨਾਂ ਨਹੀਂ ਹੈ। ਇਹ ਤਾਂ ਜੋਤ ਦਾ ਹੀ ਪ੍ਰਕਾਸ਼ ਹੈ। ਫਿਰ ਜਿਸ ਨੇ ਗੁਰੂ ਨਾਨਕ ਵਰਗੇ ਨੂੰ ਰਿਝਾ ਲਿਆ ਉਸ ਵਿਚ ਪਕੜ ਵਰਗੀ ਕੋਈ ਸ਼ੈ ਕਿੱਥੇ ਰਹਿਣੀ ਸੀ। ਭਾਈ ਗੁਰਦਾਸ ਜੀ ਨੇ ਇਸੇ ਲਈ ਉਚੇਚਾ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਹੱਥੋਂ ਮਿਲੀ ਬਖ਼ਸ਼ਿਸ਼ ਲੈ ਕੇ ਗੁਰੂ ਅੰਗਦ ਦੇਵ ਜੀ ਨੇ ਕਰਤਾਰਪੁਰ ਛੱਡ ਦਿੱਤਾ। ਉਸ ਮਿਲੀ ਬਖ਼ਸ਼ਿਸ਼ ਸਦਕਾ ਦੂਜੇ ਪਾਤਸ਼ਾਹ ਦੀ ਵੀ ਸਿਫ਼ਤ ਸਭ ਪਾਸੇ ਫੈਲ ਗਈ। ਉਹ ਜੋਤ ਹੁਣ ਖਡੂਰ ਵਿਖੇ ਚਾਨਣ ਖਿਲੇਰਨ ਲੱਗ ਪਈ।

ਜਦ ਗੁਰੂ ਨਾਨਕ ਦੇਵ ਜੀ ਮਾਈ ਵਿਰਾਈ ਦੇ ਪਿੰਡ ਸੰਘਰ ਪਹਿਲੀ ਉਦਾਸੀ ਵੇਲੇ ਆਏ ਸਨ ਤਾਂ ਮਾਈ ਨੇ ਬੇਨਤੀ ਕੀਤੀ ਸੀ ਕਿ ਉਸ ਦੇ ਗ੍ਰਹਿ ਵਿਖੇ ਚਰਨ ਪਾਓ ਤਾਂ ਆਪ ਜੀ ਨੇ ਕਿਹਾ ਸੀ ਕਿ ਸਮਾਂ ਪਾ ਕੇ ਬਹੁਤ ਦੇਰ ਟਿਕਾਂਗੇ। ਹੁਣ ਗੁਰੂ ਅੰਗਦ ਦੇਵ ਜੀ ਮਾਈ ਵਿਰਾਈ ਦੇ ਘਰ ਹੀ ਆਏ ਤੇ ਇਹ ਕਹਿ ਦਿੱਤਾ ਕਿ ਗੱਲ

1. ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮੀ ੧੩ ।

ਬਾਹਰ ਨਹੀਂ ਕਰਨੀ। ਮਾਈ ਵਿਰਾਈ ਨੇ ਹੁਕਮ ਮੰਨ ਕਿਸੇ ਹੋਰ ਨੂੰ ਨਾ ਦੱਸਿਆ। ਸਮੇਂ ਸਿਰ ਪ੍ਰਸ਼ਾਦ ਪਹੁੰਚਾ ਦੇਂਦੀ। ਗੁਰੂ ਜੀ ਨਾਮ ਰਸ ਲੀਨ ਰਹਿੰਦੇ। ਇਥੋਂ ਤੱਕ ਕਿ ਜਦ ਪੁੱਤਰ ਤੇ ਪਤਨੀ ਖੀਵੀ ਜੀ ਵੀ ਆਏ ਤਾਂ ਮਾਈ ਵਿਰਾਈ ਨੇ ਭਲ ਨਾ ਭਲਾਈ। ਮਾਈ ਵਿਰਾਈ ਹੁਕਮੀ ਬੰਦਾ ਸੀ। ਉਂਜ ਮਾਈ ਵਿਚ ਵੇਦਨਾ ਉੱਠੇ ਕਿ ਐਸਾ ਕਿਉਂ ਕਰ ਰਹੇ ਹਨ ਗੁਰੂ ਅੰਗਦ, ਪਰ ਪੁੱਛ ਨਾ ਸਕੇ। ਇਤਨਾ ਹੋਰ ਲਿਖਣਾ ਵੀ ਠੀਕ ਰਹੇਗਾ ਕਿ ਮਾਈ ਦੀ ਸ਼ਖ਼ਸੀਅਤ ਵੀ ਨਾਮ ਨਾਲ ਸਵਾਰੀ ਹੋਈ ਸੀ ; ਜੋ ਮੱਤ ਗੁਰੂ ਨਾਨਕ ਦੇਵ ਜੀ ਨੇ ਮਾਈ ਨੂੰ ਦਿੱਤੀ ਸੀ ਕਿ **ਜੱਗ ਵਿਚ ਵੱਸੋ, ਵੈਰਾਗ ਵਿਚ ਰਸੋ, ਜਾਣੋ ਗਿਆਨ ਨਾਲ, ਜੁੜੋ ਪਰੇਮ ਨਾਲ ਤੇ ਰਹੋ ਸਦਾ ਖਿੜੇ ਮੱਥੇ ਮਿੱਠੇ-ਮਿੱਠੇ ਉਮਾਹ ਵਿਚ**, ਉਹ ਉਸ ਨੂੰ ਕਦੇ ਨਹੀਂ ਸੀ ਭੁੱਲਦਾ। ਹਰ ਇਕ ਨੂੰ ਮਾਈ ਇਹ ਹੀ ਕਹਿੰਦੀ ਸੀ ਕਿ **ਕਦੇ ਬਾਣੀ ਨ ਵਿਸਰੇ, ਨਾਮ ਨਾ ਭੁੱਲੇ, ਪਿਆਸ ਰਹੇ ਸਦਾ ਚਰਨਾਂ ਦੀ ਤੇ ਰਜ਼ਾ ਲੱਗੇ ਮਿੱਠੀ ਤਾਂ ਕਦੀ ਵਿਛੋੜਾ ਨਹੀਂ ਹੋਣ ਲੱਗਾ**। ਇਹ ਸਭ ਭਜਨ, ਬੰਦਗੀ, ਗਿਆਨ, ਧਿਆਨ ਇਸੇ ਵਾਸਤੇ ਕਰੀਦੇ ਹਨ ਕਿ ਦਿਲ ਟਿਕਿਆ ਰਹੇ ਤੇ ਇਥੋਂ ਜਾਣ ਲੱਗਿਆਂ ਉਦਾਸੀ ਨਾ ਛਾਏ।

ਐਸਾ ਇਕਾਂਤ ਹੋਣ ਦਾ ਗੁਰੂ ਜੀ ਦਾ ਮੰਤਵ ਇਹ ਹੀ ਲੱਗਦਾ ਸੀ ਕਿ ਗੁਰੂ ਭਾਲਣਾ ਪੈਂਦਾ ਹੈ। ਗੁਰੂ ਦਾ ਸੁੱਤੇ ਸਿੱਧ ਪ੍ਰਕਾਸ਼ ਹੈ। ਗੁਰੂ ਨੂੰ ਕੋਈ ਢੰਡੋਰਾ ਜਾਂ ਦੋਹੀ ਫੇਰਨ ਦੀ ਲੋੜ ਨਹੀਂ। ਨਾਲ ਹੀ ਜੋ ਦੋਖੀ ਤੇ ਸਬੰਧੀ ਵਾਦ ਕਰਨ ਵਾਲੇ ਹਨ, ਸੰਗਤਾਂ ਉਨ੍ਹਾਂ ਦਾ ਰੰਗ ਵੀ ਦੇਖ ਲੈਣ।

ਇਹ ਭਾਵੇਂ ਹਰ ਇਕ 'ਤੇ ਪ੍ਰਗਟ ਹੋ ਗਿਆ ਸੀ ਕਿ ਗੁਰ-ਗੱਦੀ ਦੀ ਜ਼ਿੰਮੇਵਾਰੀ

**ਸੰਗਤਾਂ ਵਿਆਕੁਲ**

ਗੁਰੂ ਨਾਨਕ ਦੇਵ ਜੀ ਗੁਰੂ ਅੰਗਦ ਦੇਵ ਜੀ ਨੂੰ ਦੇ ਗਏ ਸਨ ਪਰ ਇਹ ਅਜੇ ਕਿਸੇ ਨੂੰ ਨਹੀਂ ਸੀ ਪਤਾ ਕਿ ਉਹ ਕਰਤਾਰਪੁਰ ਛੱਡ ਕੇ ਖਡੂਰ ਜਾਂ ਕਿਧਰੇ ਹੋਰ ਚਲੇ ਗਏ ਹਨ। ਸੰਗਤਾਂ ਉਸੇ ਤਰ੍ਹਾਂ ਕਰਤਾਰਪੁਰ ਆਉਂਦੀਆਂ ਪਰ ਉੱਥੇ ਗੁਰੂ ਅੰਗਦ ਦੇਵ ਜੀ ਦੀ ਥਾਵੇਂ ਹੋਰਨਾਂ ਨੂੰ ਦੰਭ ਰਚਾਂਦੇ ਤੇ ਜਾਲ ਪਾਇਆਂ ਦੇਖ ਬੇਚੈਨ ਹੋ ਮੁੜਦੀਆਂ। ਕਈ ਸਿੱਖ ਦੱਸਿਆਂ ਟਿਕਾਣਿਆਂ 'ਤੇ ਭਾਲਣ ਲਈ ਵੀ ਜਾਂਦੇ। ਇਸੇ ਤਰ੍ਹਾਂ ਛੇ ਮਹੀਨੇ ਬੀਤ ਗਏ[1] ਪਰ ਜਦ ਗੁਰੂ ਜੀ ਦਾ ਟਿਕਾਣਾ ਨਾ ਲੱਭਾ ਤਾਂ ਮੁਖੀ ਸਿੱਖਾਂ ਨੇ ਕਿਹਾ ਕਿ ਬਗ਼ੈਰ ਬਾਬਾ ਬੁੱਢਾ ਜੀ ਤੋਂ ਗੁਰੂ ਜੀ ਦਾ ਥਹੁ ਪਤਾ ਲੱਭਣਾ ਮੁਸ਼ਕਲ ਹੈ। ਬਾਬਾ ਬੁੱਢਾ ਜੀ ਨੂੰ ਗੁਰੂ ਨਾਨਕ ਜੀ ਵਰ ਦੇ ਗਏ ਸਨ ਕਿ 'ਤੈਥੋਂ ਨਾ ਕਦੇ ਉਹਲੇ ਹੋਸਾਂ।' ਸਮਾਂ ਹੱਥੋਂ ਲੰਘ ਰਹਿਆ ਸੀ। ਬਾਬਾ ਸ੍ਰੀ ਚੰਦ ਜੀ ਬਹੁਤ ਤਿੱਖੇ ਹਮਲੇ ਕਰ ਰਹੇ ਸਨ ਅਤੇ ਇਹ ਡਰ ਸੀ ਕਿ ਸੰਗਤਾਂ ਵਿਚ ਕਿਧਰੇ ਨਾ ਮਿਟਣ ਵਾਲੀ ਦੁਬਿਧਾ ਹੀ ਨਾ ਪੈ ਜਾਏ। ਸੋ ਸਿੱਧੀ ਬੇਨਤੀ ਬਾਬਾ ਬੁੱਢਾ ਜੀ ਨੂੰ ਕਰਨ ਲਈ ਸੰਗਤ ਤੁਰ ਪਈ। ਜਨਮ ਸਾਖੀ ਵਿਚ ਲਿਖਿਆ ਹੈ ਕਿ ਪੰਜ ਸਿੱਖ ਭਾਈ ਅਜਿਤਾ ਰੰਧਾਵਾ,

1. ਇਸ ਖਟ ਮਾਸ ਜਬ ਭਏ ਬਤੀਤ। ਉਕਲਾਨੋ ਬਾਬੇ ਕੇ ਮੀਤ।

*(ਮਹਿਮਾ ਪ੍ਰਕਾਸ਼, ਸਾਖੀ ਪਹਿਲੀ, ਸਾਖੀਆਂ ਪਾਤਸ਼ਾਹੀ ਦੂਜੀ)*

ਭਾਈ ਧੀਰੋ ਜੀ, ਭਾਈ ਬੂੜਾ ਕਲਾਲ, ਭਾਈ ਭਗੀਰਥ ਅਨੰਦ ਤੇ ਭਾਈ ਸਧਾਰਣ ਭਾਲਣ ਲਈ ਨਿਕਲੇ ਸਨ ਅਤੇ ਇਹ ਸਭ ਰਮਦਾਸ ਬਾਬਾ ਬੁੱਢਾ ਜੀ ਪਾਸ ਪੁੱਜੇ। ਬਾਬਾ ਜੀ ਉਸੇ ਸਮੇਂ ਹੀ ਉਨ੍ਹਾਂ ਨਾਲ ਹੋ ਟੁਰੇ। ਬੁੱਢਾ ਜੀ ਇਹ ਸਮਝਦੇ ਸਨ ਕਿ ਮਾਤਾ ਵਿਰਾਈ ਜੀ ਹੀ ਠੀਕ ਦੱਸ ਪਾ ਸਕੇਗੀ, ਸੋ ਸਾਰੇ ਸੰਘਰ ਪੁੱਜੇ।

**ਗੁਰੂ ਦਰਸ਼ਨ**

ਮਾਈ ਨੂੰ ਜਦ ਪਤਾ ਲੱਗਾ ਕਿ ਬਾਬਾ ਬੁੱਢਾ ਜੀ ਪੰਜ ਸਿੱਖਾਂ ਦੇ ਨਾਲ ਉਸ ਦੇ ਘਰ ਵੱਲ ਤੁਰੀ ਆ ਰਹੇ ਹਨ ਤਾਂ ਬਚਨਾਂ 'ਤੇ ਪਹਿਰਾ ਦੇਂਦੀ ਅੱਗੋਂ ਜਾ ਮਿਲੀ। ਬਾਬਾ ਬੁੱਢਾ ਜੀ ਜਾਣ ਗਏ ਕਿ ਜੋਤ ਇਥੇ ਹੀ ਟਿਕੀ ਹੈ। ਮਾਈ ਦੇ ਚਿਹਰੇ ਦਾ ਹਾਵ ਭਾਵ ਪਿਆ ਦੱਸਦਾ ਸੀ। ਰਤਨ ਵੀ ਕਦੇ ਲੁਕਾਇਆਂ ਲੁਕੇ ਨੇ? ਬਾਬਾ ਬੁੱਢਾ ਜੀ ਨੇ ਮਾਈ ਵਿਰਾਈ ਜੀ ਨੂੰ ਅੱਗੋਂ ਆਉਂਦਿਆਂ ਇਹ ਹੀ ਤੁੱਕ ਪੜ੍ਹੀ :

**ਨਾਨਕ ਦੇਖਿ ਦਿਖਾਈਐ, ਹਉ ਸਦ ਬਲਿਹਾਰੈ ਜਾਸੁ॥**

ਮਾਈ ਚੁੱਪ ਰਹੀ। ਹੁਣ ਸਾਰਿਆਂ ਨੇ ਜੋਦੜੀ ਕੀਤੀ ਕਿ ਪਤਾ ਦੱਸ ਦਿਓ ਕਿੱਥੇ ਬਿਰਾਜ ਰਹੇ ਹਨ ਗੁਰੂ ਅੰਗਦ ਦੇਵ ਜੀ? ਮਾਈ ਨੇ ਹੁਣ ਇਤਨਾ ਕਿਹਾ ਕਿ ਗੁਰੂ ਜੀ ਆਪੇ ਜਾਣਦੇ ਹਨ ਕਿ ਕਿਸ ਵੇਲੇ ਸੰਗਤਾਂ ਵਿਚ ਵਿਚਰਨਾ ਹੈ। ਇਹ ਹੱਠ ਕੋਈ ਚੰਗਾ ਨਹੀਂ। ਰਜ਼ਾ ਵਿਚ ਰਹਿਣ ਦਾ ਹੋਰ ਹੀ ਸਵਾਦ ਹੈ। ਬਾਬਾ ਜੀ ਨੇ ਕਿਹਾ ਕਿ ਪੁਕਾਰ ਪਾਉਣੀ ਕੋਈ ਰਜ਼ਾ ਮੇਟਣੀ ਨਹੀਂ। ਬਾਲ ਨੇ ਪਿਤਾ ਨੂੰ ਪੁਕਾਰ ਪਾਉਣੀ ਹੀ ਹੈ। ਮਹਿਮਾ ਪ੍ਰਕਾਸ਼ ਵਾਰਤਕ ਵਿਚ ਲਿਖਿਆ ਹੈ ਕਿ ਬਾਬਾ ਬੁੱਢਾ ਜੀ ਨੇ ਕਿਹਾ ਕਿ ਸਾਨੂੰ ਮਲੂਮ ਹੋਇਆ ਹੈ ਕਿ ਗੁਰੂ ਤੇਰੇ ਘਰ ਮਹਿ ਹੀ ਹੈ। ਤੈਨੂੰ ਦੱਸਣ ਦੀ ਆਗਿਆ ਨਹੀਂ। ਇਹ ਅਸੀਂ ਜਾਣ ਗਏ ਹਾਂ। ਬਲਵੰਡ ਰਬਾਬੀ ਸਾਡੇ ਨਾਲ ਹੈ। ਗੁਰੂ ਨਾਨਕ ਦੇਵ ਜੀ ਇਸ ਦੀ ਬਾਂਹ ਗੁਰੂ ਅੰਗਦ ਦੇਵ ਜੀ ਨੂੰ ਫੜਾ ਗਏ ਸਨ।

**ਸ਼ਬਦ ਸ਼ਕਤੀ**

ਮਾਤਾ ਵਿਰਾਈ ਦੇ ਘਰ ਪੁੱਜ ਬਲਵੰਡ ਨੂੰ ਬਾਬਾ ਬੁੱਢਾ ਜੀ ਨੇ ਕਿਹਾ : **'ਰਬਾਬ ਵਜਾਇ ਸਬਦ ਗਾਓ। ਆਪੇ ਗੁਰੂ ਨਾਨਕ ਦੀ ਆਵਾਜ਼ ਸੁਣ ਬਾਹਰ ਆ ਜਾਣਗੇ।'** ਐਸਾ ਹੀ ਹੋਇਆ। ਰਬਾਬੀ ਨੇ ਜਦ ਸ਼ਬਦ ਗਾਇਆ। ਗੁਰੂ ਅੰਗਦ ਦੇਵ ਜੀ ਬਾਹਰ ਆਏ। ਮੁਖੋਂ ਵਾਹ ਵਾਹ ਦੇ ਬਚਨ ਕੀਤੇ। ਸਭ ਨੂੰ ਦੇਖ ਮੁਸਕਰਾਏ ਕਿ ਭਲੀ ਵਿਉਂਤ ਬਾਬਾ ਬੁੱਢਾ ਜੀ ਨੇ ਕੱਢੀ।

ਅਸਲ ਗੱਲ ਪ੍ਰਗਟ ਕਰ ਦਿੱਤੀ ਕਿ ਗੁਰੂ ਨੂੰ ਪਾਉਣਾ ਹੋਵੇ, ਰੀਝਾਣਾ ਹੋਵੇ, ਮਿਲਣਾ ਹੋਵੇ ਤੇ ਚਰਨ ਪਰਸਨੇ ਹੋਣ ਤਾਂ ਰਾਹ ਇਕੋ ਕੀਰਤਨ ਹੈ। ਕੀਰਤਨ ਸੁਣ, ਉਹ ਗੁਰੂ ਪਰਤੱਖ ਹੋ ਉੱਠਦਾ ਹੈ।

ਬਾਬਾ ਬੁੱਢਾ ਜੀ ਨੇ ਬੇਨਤੀ ਕੀਤੀ ਕਿ ਆਪ ਜੀ ਦਾ ਇਸ ਤਰ੍ਹਾਂ ਗੋਸ਼ਾ-ਨਸ਼ੀਂ ਹੋ ਬੈਠਣਾ ਸੰਗਤਾਂ ਨੂੰ ਵਿਆਕੁਲ ਕਰ ਰਹਿਆ ਹੈ। ਬਗ਼ੈਰ ਮਾਝੀ ਦੇ ਸੰਗਤ ਦਾ ਜਹਾਜ਼ ਕਿਨਾਰੇ ਕਿਸ ਤਰ੍ਹਾਂ ਪਵੇਗਾ ਅਤੇ ਫਿਰ ਗੁਰੂ ਨਾਨਕ ਜੀ ਦਾ ਤਾਂ ਆਪ ਜੀ ਨੂੰ ਬਚਨ ਹੈ :

'ਜਗਤ ਕੋ ਉਪਦੇਸ਼ ਕਰਨਾ।' ਕਿਰਪਾ ਕਰ ਕੇ ਬਾਹਰ ਚੱਲੀਏ। ਗੁਰੂ ਜੀ ਵਿਚਾਰਾਂ ਪਏ ਕਰਦੇ ਸਨ ਕਿ ਮਾਈ ਵਿਰਾਈ ਨੇ ਉਥੇ ਹੀ ਪ੍ਰਾਨ ਤਿਆਗ ਦਿੱਤੇ। ਸਾਰੇ ਹੈਰਾਨ ਹੋਏ ਕਿ ਮਾਈ ਨੇ ਕਿਸ ਸਹਿਜ ਅਵਸਥਾ ਵਿਚ ਵਿਚਰਦੇ ਪ੍ਰਾਨ ਤਿਆਗੇ। ਸਸਕਾਰ ਮਾਈ ਦਾ ਕਰ ਕੇ ਜਦ ਘਰ ਮੁੜੇ ਤਾਂ ਵਿਚਾਰਾਂ ਹੋਣ ਲੱਗੀਆਂ ਕਿ ਇਥੇ ਟਿਕਾਣਾ ਕੀਤਾ ਜਾਏ ਜਾਂ ਕਿਧਰੇ ਹੋਰ। ਬਾਬਾ ਬੁੱਢਾ ਜੀ ਨੇ ਹੀ ਕਿਹਾ ਕਿ ਸੰਘਰ ਦੇ ਲਾਗੇ ਹੀ ਖਡੂਰ ਪਾਸ ਇਕ ਇਕਾਂਤ ਥਾਂ ਉੱਚੇ ਟਿੱਬੇ ਹਨ ਉੱਥੇ ਹੀ ਟਿਕਾਣਾ ਠੀਕ ਰਹੇਗਾ। ਗੁਰੂ ਮਹਾਰਾਜ ਨੇ ਜਦ ਥਾਂ ਦੇਖੀ ਤਾਂ ਪਸੰਦ ਆਈ ਤੇ ਕੁਝ ਦਿਨਾਂ ਵਿਚ ਹੀ ਉਥੇ ਧਰਮਸਾਲ ਉਸਰ ਗਈ। ਲੰਗਰ ਖ਼ਾਨਾ ਬਣ ਗਿਆ ਤੇ ਰਬਾਬੀ ਕੀਰਤਨ ਕਰਨ ਲੱਗ ਪਏ।

ਸੰਗਤਾਂ ਨੂੰ ਵੀ ਪਤਾ ਲੱਗ ਗਿਆ ਤੇ ਉਹ ਵਹੀਰਾ ਘਤਿ ਖਡੂਰ ਆਉਣ ਲੱਗੀਆਂ। ਤਖ਼ਤ 'ਤੇ ਬੈਠਣ ਸਮੇਂ **ਪਹਿਲਾ ਉਪਦੇਸ਼** ਜੋ ਬਚਨ ਰੂਪ ਵਿਚ ਕਹਿਆ ਉਸ ਨੂੰ ਮਹਿਮਾ ਪ੍ਰਕਾਸ਼ ਨੇ ਅੰਕਤ ਕਰਦੇ ਹੋਏ ਲਿਖਿਆ ਹੈ। ਗੁਰਾਂ ਫ਼ਰਮਾਇਆ ਸੀ : 'ਕਰੋ ਭਜਨ ਹੋਏ ਪਰਮ ਬਿਲਾਸਾ' ਅਤੇ ਇਕ ਖੂਹ ਮਿੱਠਾ ਮਾਈ ਵਿਰਾਈ ਦੀ ਯਾਦ ਵਿਚ ਲਵਾਇਆ।

ਗੁਰੂ ਅੰਗਦ ਦੇਵ ਜੀ ਦੀ ਝਾਲ ਝੱਲੀ ਨਹੀਂ ਸੀ ਜਾਂਦੀ। ਦਿਨਾਂ ਵਿਚ ਸੰਗਤਾਂ ਦਾ ਇਤਨਾ ਇਕੱਠ ਹੋਣ ਲੱਗਾ ਕਿ ਹਰ ਸਮੇਂ ਲੰਗਰ ਚਲਦੇ। ਬੰਸਾਵਲੀਨਾਮਾ ਵਾਲੇ ਲਿਖਿਆ ਹੈ : ਮਾਇਆ ਬਹੁਤ ਹੀ ਚੜ੍ਹਨ ਲੱਗ ਪਈ। ਲੰਗਰ ਨਿੱਤ ਚੱਲਣ। ਗੁਰੂ ਅੰਗਦ ਦੇਵ ਜੀ ਦਾ ਟਿਕਿਆ ਸੁਭਾਅ ਹਰ ਇਕ 'ਤੇ ਛਾਪ ਪਾਉਂਦਾ ਸੀ।

**ਇਕ ਰਸ ਬਿਰਤੀ**

ਇੰਝ ਪ੍ਰਤੀਤ ਹੁੰਦਾ ਸੀ ਕਿ ਕਿਸੇ ਅਗੰਮੀ ਸਮਾਧੀ ਵਿਚ ਲੀਨ ਹਨ :

**ਗੁਰੂ ਅੰਗਦ ਜੀ ਅੰਤਰ ਧਿਆਨ ਬਹੁਤ ਕਰਨ।**
**ਰਹਿਣ ਵਿਚ ਸਮਾਧ।**
**ਗੁਰੂ ਨਾਨਕ ਜੀ ਸੁਰਤਿ ਹਿਰਦੇ ਧਰਨ।**

ਜੇ ਕਦੇ ਪਰਵਾਰ ਵੀ ਪਾਸ ਆਏ ਤਾਂ ਥੋੜ੍ਹੇ ਚਿਰ ਬਾਅਦ ਉਠਾ ਦੇਣ। ਸਭ ਤੋਂ ਨਿਰਾਲੀ ਗੱਲ ਇਹ ਕਿ ਹੁਕਮ ਦੇ ਰੱਖਿਆ ਸੀ ਕਿ ਉਨ੍ਹਾਂ ਪਾਸ ਕੋਈ ਕਿਸੇ ਸਮੇਂ ਵੀ ਮਾਇਆ ਦੀ ਗੱਲ ਨਾ ਕਰੇ। ਮਾਇਆ ਦਾ ਵਿਹਾਰ ਧਰਮਸਾਲਾ ਵਿਚ ਨਾ ਹੋਵੇ। ਸਤਿਨਾਮ ਹੀ ਜਪਾਂਦੇ। ਬ੍ਰਿਤੀ ਇਕ ਸਮਾਨ ਰਹਿੰਦੀ। ਕਿਸੇ ਦਾ ਹੀਆ ਨਹੀਂ ਸੀ ਪੈਂਦਾ ਕਿ ਉਨ੍ਹਾਂ ਸਾਹਮਣੇ ਮਾਇਆ ਦਾ ਜ਼ਿਕਰ ਕਰੇ।

ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਆਪਨ ਢਿਗ ਮਾਯਾ ਵਿਵਹਾਰ।**
**ਜ਼ਿਕਰ ਨ ਹੋਨ ਦੇਹਿ ਕਿਸ ਵਾਰ।੨੦।**
**ਸਿਖਯਨ ਤੇ ਸਤਿਨਾਮ ਜਪਾਵੈ॥**

1. ਰਾਸ ਪਹਿਲੀ, ਅੰਸ਼ ੧੦ (ਸੂਰਜ ਪ੍ਰਕਾਸ਼)

**ਤੇ ਇਕ ਰਸ ਬ੍ਰਿਤੀ ਸਮਾਨ ਜਿਨ ਕੇਰੀ।**
**ਰਾਗ, ਨ ਦਵੈਸ਼ ਨਹਿ ਬੈਰੀ।**
**ਸਦਾ ਅਨੰਦ ਪ੍ਰੇਮ ਰਸ ਪਾਗੇ।**
**ਸ੍ਰੀ ਨਾਨਕ ਜਸ ਸੋ ਨਿਤ ਲਾਗੇ।੨੧।**

ਗ਼ਾਲ ਇਤਨੀ ਸੀ ਕਿ ਜੋ ਵੀ ਉਥੇ ਆਂਵਦਾ ਉਸ ਨੂੰ ਚਿੱਤ ਦਾ ਟਿਕਾਉ ਮਿਲਦਾ। ਪ੍ਰੇਮ ਦਾ ਧਨ ਪ੍ਰਾਪਤ ਹੁੰਦਾ। ਭਰਮ, ਭੇਦ, ਦੁੱਖ, ਮੰਦ ਕਰਮ ਅਤੇ ਜਨਮ ਮਰਨ ਦਾ ਗੇੜ ਮੁੱਕਦਾ। ਹਰ ਇਕ ਨੂੰ ਪਵਿੱਤਰਤਾ ਮਿਲਦੀ। ਬੁੱਧੀ ਨਿਰਮਲ ਹੁੰਦੀ। ਡਰ ਦੂਰ ਹੁੰਦੇ। ਮੂਰਖਤਾ ਭੱਜਦੀ।

ਉਨ੍ਹਾਂ ਦੀ ਸ਼ਖ਼ਸੀਅਤ ਇਤਨੀ ਪਾਵਨ ਸੀ ਕਿ ਚਰਨਾਂ ਵੱਲ ਦੇਖਿਆਂ ਚੜ੍ਹੇ ਚੰਨ ਦਾ ਭੁਲੇਖਾ ਪੈਂਦਾ ਸੀ।

## ਨਿੱਤ ਦਾ ਕਰਮ

ਮਹਿਮਾ ਪ੍ਰਕਾਸ਼ ਵਾਰਤਕ ਤੇ ਕਵਿਤਾ ਦੋਵਾਂ ਨੇ ਬੜੇ ਵਿਸਥਾਰ ਨਾਲ ਗੁਰੂ ਅੰਗਦ ਦੇਵ ਜੀ ਦਾ ਖਡੂਰ ਵਿਖੇ ਨਿੱਤ ਦਾ ਕਰਮ ਦਿੱਤਾ ਹੈ।

ਗੁਰੂ ਜੀ ਪਹਿਰ ਰਾਤ ਰਹਿੰਦੀ ਉੱਠਦੇ। ਇਸ਼ਨਾਨ ਕਰਦੇ। ਇਸ਼ਨਾਨ ਕਰਨ ਉਪਰੰਤ ਸਾਹਿਬ ਸਹਿਜ ਸਮਾਧ ਲੀਨ ਹੋ ਜਾਂਦੇ। ਕੋਈ ਫੁਰਨਾ, ਸੰਕਲਪ, ਵਿਕਲਪ, ਪਾਪ ਪੁੰਨ ਦਾ ਉਸ ਸਮੇਂ ਨਾ ਉੱਠਦਾ।

ਆਪ ਆਪਣੇ ਟਿਕਾਣੇ ਤੋਂ ਪਹੁ ਫੁੱਟਣ ਵੇਲੇ ਉੱਠਦੇ ਤੇ ਧਰਮਸਾਲ ਵੱਲ ਚੱਲ ਪੈਂਦੇ। ਉਸ ਸਮੇਂ ਜਿਸ ਪਰ ਵੀ ਦ੍ਰਿਸ਼ਟ ਪੈਂਦੀ ਉਸ ਦਾ ਦੁੱਖ, ਦਰਦ, ਦਲਿੱਦਰ, ਰੋਗ, ਸੰਤਾਪ ਦੂਰ ਹੋ ਜਾਂਦਾ।[1]

ਧਰਮਸਾਲਾ ਵਿਚ ਗੁਰੂ ਜੀ ਆ ਬਿਰਾਜਦੇ। ਰਬਾਬੀ ਬਲਵੰਡ ਸ਼ਬਦ ਦੀ ਚਉਕੀ ਕਰਦਾ। ਸਭ ਬੈਠ ਕੀਰਤਨ ਸੁਣਦੇ। ਕੀਰਤਨ ਦੇ ਭੋਗ ਪਿੱਛੋਂ ਹੀ ਆਪ ਜੀ ਸਿੰਘਾਸਨ 'ਤੇ ਬੈਠਦੇ ਸਨ। ਸਿੱਖ ਟਹਿਲੀਏ ਤੇ ਹੋਰ ਸੰਗਤਾਂ ਦਰਸ਼ਨ ਕਰਦੀਆਂ। ਉੱਥੇ ਗੁਰੂ ਨਾਨਕ ਪਾਤਸ਼ਾਹ ਦੇ ਜੀਵਨ ਦੀਆਂ ਸਾਖੀਆਂ ਹੁੰਦੀਆਂ। ਕਥਾ ਹੁੰਦੀ। ਚਰਚਾ ਵੀ ਹੁੰਦੀ। ਹੋਰ ਕੋਈ ਸੰਸਾਰੀ ਬਾਤ ਉੱਥੇ ਨਾ ਹੁੰਦੀ :

**ਗੁਰੂ ਬਾਬੇ ਜੀ ਕੀ ਚਰਚਾ ਕਰੇਂ।**
**ਅਤ ਪ੍ਰੇਮ ਸਾਰ ਲੀਲਾ ਬਿਸਥਰੇ।**
**ਘਾਲ ਚਰਚਾ ਤਹਾਂ ਹੋਨ ਨ ਪਾਵੇ।**
**ਬਿਨ ਆਗਿਆ ਕੋਊ ਤਹਾ ਨ ਆਵੇ।**[2]

---

1. ਜਬ ਦਇ ਉਜਿਆਰਾ ਪ੍ਰਾਤਾ ਕਾਲ। ਅੰਮ੍ਰਿਤ ਦ੍ਰਿਸ਼ਟ ਤਬ ਦੇਖੈ ਦਿਆਲ।
ਰੋਗੀ ਦੁਖੀ ਸਭ ਦਰਸ਼ਨ ਕਰੇ। ਪਰਤ ਦ੍ਰਿਸ਼ਟ ਕਿਲ ਬਿਖ ਦੁਖ ਹਰੇ।
*(ਸਾਖੀ ਤੀਜੀ, ਮਹਿਮਾ ਪ੍ਰਕਾਸ਼)*

2. ਸਾਖੀ ਤੀਜੀ (ਮਹਿਮਾ ਪ੍ਰਕਾਸ਼)।

ਪਹਿਰ ਦਿਨ ਹੋ ਆਉਂਦਾ। ਉਧਰੋਂ ਲੰਗਰ ਤਿਆਰੀ ਦੀ ਆਵਾਜ਼ ਪੈਂਦੀ। ਬਾਬਾ ਬੁੱਢਾ ਜੀ ਅਰਦਾਸ ਕਰਦੇ। ਸਾਹਿਬ ਲੰਗਰ ਵਿਚ ਜਾਂਦੇ। ਲੰਗਰ ਵਿਚ ਸਾਰਿਆਂ ਨੂੰ ਨਾਲ ਲੈ ਕੇ ਜਾਂਦੇ। ਕੋਈ ਵਰਨ ਭੇਦ, ਊਚ ਨੀਚ ਦਾ ਖ਼ਿਆਲ ਨਾ ਹੁੰਦਾ। ਚਾਰ ਵਰਨਾਂ ਦਾ ਇਕੋ ਜਿਹਾ ਸਤਿਕਾਰ ਹੁੰਦਾ। ਬਰਤਨ ਮਿੱਟੀ ਦੇ ਸਨ। ਜਿਸ ਦੇ ਮਨ ਵਿਚ ਵਰਨ ਜਾਂ ਊਚ ਨੀਚ ਹੁੰਦੀ ਉਹ ਉੱਥੇ ਨਾ ਜਾਂਦਾ :

ਚਾਰ ਵਰਣ ਊਹਾ ਸਮਸਰੇ।
ਮਾਟੀ ਕੇ ਬਰਤਨ ਭੋਜਨ ਕਰੇਂ।
ਬਿਧ ਨਿਖੇਦ ਜਾ ਕੇ ਮਨ ਹੋਈ।
ਐਸੋ ਤਹਾ ਨਾ ਜਾਵੈ ਕੋਈ।

ਲੰਗਰ ਛਕਣ ਤੋਂ ਬਾਅਦ ਜੋ ਕੁਝ ਹੋਤਾ ਸੋ ਪਸ਼ੂ ਪੰਖੀ ਜੋ ਹੋਤੇ ਸਭ ਕੋ ਪ੍ਰਸ਼ਾਦ ਮਿਲਤਾ। ਫਿਰ ਬਰਤਨ ਉਲਟੇ ਕਰ ਛੋੜਤੇ ਪਾਨੀ ਤਕ ਨਾ ਰਹਿਤਾ ਬਰਤਨੋਂ ਮੇਂ।[1]

ਫਿਰ ਸਾਹਿਬ ਕੁਝ ਚਿਰ ਆਰਾਮ ਕਰਦੇ। ਚਾਰ ਘੜੀ ਕੇ ਬਾਅਦ ਸੋਇ ਕਰ ਉੱਠਤੇ।

ਕਿਰਤ ਵਿਚ ਜੁੱਟ ਜਾਂਦੇ। ਸਵੇਰੇ ਤੇ ਸ਼ਾਮ ਦੋਵੇਂ ਵੇਲੇ ਵਾਣ ਵੱਟਦੇ। ਕਮਾਲ ਇਹ ਸੀ ਕਿ :

"ਵਾਣ ਵੱਟ ਕਰਨ ਗੁਜ਼ਰਾਨ।
ਕਿਰਤ ਧਾਨ ਨ ਖਾਣ।
ਆਪ ਪ੍ਰਸ਼ਾਦ ਮਿਹਨਤ ਦਾ ਖਾਵਨ[2] ।੨੨।"

ਇੰਝ ਪ੍ਰਤੀਤ ਹੁੰਦਾ ਹੈ ਕਿ ਵਾਣ ਵੱਟ ਕੇ ਜੋ ਕਮਾਈ ਹੁੰਦੀ ਉਸ ਨੂੰ ਲੰਗਰ ਵਿਚ ਹੀ ਪਾ ਦੇਂਦੇ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਆਪ ਜੀ ਨੇ ਆਪਣੇ ਲੜਕਿਆਂ ਨੂੰ ਵੀ ਹੁਕਮ ਦੇ ਰੱਖਿਆ ਸੀ ਕਿ ਆਪਣੀ ਮੁਆਸ਼ (ਗੁਜ਼ਾਰਾ) ਦੁਕਾਨਦਾਰੀ ਜਾਂ ਕਾਸ਼ਤਕਾਰੀ ਸੇ ਹਾਸਲ ਕਰੋ। ਯਹਿ ਪੂਜਾ ਕਾ ਮਾਲ ਜ਼ਹਿਰੇ-ਕਾਤਲ ਹੈ। ਚੁਨਾਂਚਿ ਬੇਟੇ ਵੀ ਉਨ੍ਹੀਂ ਕੇ ਅਰਸ਼ਾਦ ਮੁਤਾਬਕ ਅਮਲ ਕਰਤੇ ਥੇ।

ਵਾਣ ਵੱਟਦੇ ਹੀ ਖਡੂਰ ਦੇ ਬਾਲਕਾਂ ਨੂੰ ਬੁਲਾ ਲੈਂਦੇ। ਉਨ੍ਹਾਂ ਨੂੰ ਆਪ ਪੜ੍ਹਾਂਦੇ। ਸਿੱਖਿਆ ਦੇਂਦੇ। ਬਾਲ ਬੋਧ ਦੇ ਕਾਇਦੇ ਲਿਖ ਕੇ ਦੇਂਦੇ। ਫਿਰ ਉਨ੍ਹਾਂ ਨਾਲ ਹੀ ਖੇਡਦੇ। ਉਸ ਸਮੇਂ ਕੋਈ ਹੋਰ ਨੇੜੇ ਨਹੀਂ ਸੀ ਆ ਸਕਦਾ। ਡਾਕਟਰ ਲਾਇਟਨਰ ਨੇ ਆਪਣੀ ਪੁਸਤਕ 'ਹਿਸਟਰੀ ਔਫ਼ ਇੰਡੀਜਿਨਸ ਐਜੂਕੇਸ਼ਨ ਇਨ ਪੰਜਾਬ' ਵਿਚ ਲਿਖਿਆ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਪ੍ਰੋਫੈਸਰ ਹਕਸਲੇ ਵਾਂਗ ਬੱਚਿਆਂ ਲਈ ਬਾਲ ਬੋਧ ਦੇ ਕਾਇਦੇ ਲਿਖੇ ਤੇ ਅਜਿਹਾ ਕਰਨਾ ਕੋਈ ਸ਼ਾਨ ਤੋਂ ਨੀਵਾਂ ਜਾਂ ਹੀਣਾ ਕਰਮ ਨਾ ਜਾਣਿਆ। ਨਾਲ ਹੀ ਉਨ੍ਹਾਂ ਵਰਣ ਮਾਲਾ ਅਨੁਸਾਰ ਸਿੱਖਿਆਦਾਇਕ ਕਿੱਤੇ ਵੀ

1. ਮਹਿਮਾ ਪ੍ਰਕਾਸ਼ ਵਾਰਤਕ।
2. ਬੰਸਾਵਲੀ ਨਾਮਾ, ਚਰਨ ਦੂਜਾ।

ਲਿਖੇ। ਜਿਵੇਂ : ਦਦਾ ਦੋਸ ਨਾ ਦੇਊ ਕਿਸੈ ਦੋਸ ਕਰੰਮਾ ਆਪਣਿਆ।[1]

ਤੀਜੇ ਪਹਿਰ ਉੱਥੇ ਅਖਾੜਾ ਬਣਾ ਕੇ ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਵਾਂਦੇ, ਦੇਖਦੇ। ਖਿਡਾਰੀਆਂ ਵਾਲੀ ਰੁਚੀ (ਸਪੋਰਟਿੰਗ ਸਪਿਰਟ) ਸੰਗਤਾਂ ਵਿਚ ਭਰਦੇ। ਹਾਰ ਜਿੱਤ ਨੂੰ ਇਕੋ ਜਿਹਾ ਜਾਣਨ ਦਾ ਉਪਦੇਸ਼ ਦਿੰਦੇ :

**"ਪਹਿਲਵਾਨ ਬੁਲਾਇ ਅਖਾਰ ਪਰੇ।"**

"ਫਿਰ ਸ਼ਾਮ ਨੂੰ ਬਲਵੰਡ ਰਬਾਬੀ ਦੀ ਚਉਕੀ ਹੁੰਦੀ ਸ਼ਬਦ ਕੀ। ਫਿਰ ਕਥਾ ਵਾਰਤਾ ਹੁੰਦੀ। ਫਿਰ ਜਦ ਪਹਿਰ ਬਤੀਤ ਹੋਤੀ ਤਬ ਗੁਰੂ ਸੇਜ ਪਰ ਸੈਨ ਕਰਤੇ।"

ਇਕ ਨਿੱਤ ਕਰਮ ਦੱਸਦਾ ਹੈ ਕਿ ਕਿਸ ਮਿਹਨਤ ਨਾਲ ਗੁਰੂ ਜੀ ਗੁਰੂ ਨਾਨਕ ਦੇਵ ਜੀ ਦੇ ਲਗਾਏ ਬੂਟੇ ਨੂੰ ਪਾਣੀ ਦੇ ਰਹੇ ਸਨ। ਉਨ੍ਹਾਂ ਸਭ ਭਰਮ ਜਾਲਾਂ ਵਿਚੋਂ ਜੋ ਸਦੀਆਂ ਤੋਂ ਲੋਕਾਂ ਤੇ ਪਾਏ ਗਏ ਸਨ, ਤੋੜ ਰਹੇ ਸਨ। ਮਿੱਟੀ ਦੇ ਬਰਤਨਾਂ ਵਿਚ ਪ੍ਰਸ਼ਾਦਿ, ਫਿਰ ਲੰਗਰ ਵਿਚ ਹਰ ਕਿਸਮ ਦਾ ਪ੍ਰਸ਼ਾਦਿ ਬਣਾਉਣਾ ਤੇ ਹਰ ਵਰਣ ਨੂੰ ਇਕੱਠਿਆਂ ਬੈਠਾਣਾ ਕੋਈ ਨਿੱਕਾ ਜਿਹਾ ਕਰਮ ਨਹੀਂ ਸੀ। ਇਸ ਛੂਤ-ਛਾਤ ਰੰਗ-ਭੇਦ ਨੇ ਤਾਂ ਮਨੁੱਖਤਾ ਦੀਆਂ ਵੰਡੀਆਂ ਪਾ ਦਿੱਤੀਆਂ ਸਨ। ਗੁਰੂ ਜੜ੍ਹਾਂ ਤੋਂ ਹੀ ਉਖਾੜ ਸੁੱਟ ਰਹੇ ਸਨ। ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਾਉਣੀਆਂ ਦੇਖਣ ਨੂੰ ਨਿੱਕਾ ਜਿਹਾ ਕਰਮ ਹੈ ਪਰ ਜੋ ਸਰੀਰਾਂ ਨੂੰ ਪਹਾੜਾਂ ਤੇ ਗਾਲਣ, ਕਰਵਤ ਹੇਠਾਂ ਦੇ ਕੇ ਮਾਰਨ ਅਤੇ ਘਰ ਬਾਹਰ ਛੱਡਣ 'ਤੇ ਹੀ ਜ਼ੋਰ ਦੇਂਦੇ ਸਨ, ਉਨ੍ਹਾਂ ਨੂੰ ਜਵਾਬ ਸੀ ਕਿ ਸਰੀਰ ਰਿਸ਼ਟ ਪੁਸ਼ਟ ਹੋਣੇ ਚਾਹੀਦੇ ਹਨ।

ਬੱਚਿਆਂ ਨੂੰ ਆਪੂੰ ਪੜ੍ਹਾਉਣਾ ਤੇ ਉਸ ਸਮੇਂ ਕਿਸੇ ਨੂੰ ਨੇੜੇ ਨਾ ਆਵਣ ਦੇਣਾ, ਇਹ ਦੱਸਦਾ ਸੀ ਕਿ ਗੁਰੂ ਜੀ ਨੂੰ ਪਨੀਰੀ ਦਾ ਕਿਤਨਾ ਖ਼ਿਆਲ ਸੀ। ਬੱਚੇ ਕੌਮ ਦੀ ਰੀੜ੍ਹ ਦੀ ਹੱਡੀ ਹਨ। ਬਾਲਕਾਂ ਨਾਲ ਪਰਚੇ ਹੋਏ ਸਨ ਕਿ ਹਿਮਾਯੂੰ ਆਇਆ ਸੀ ਤੇ ਪਰਵਾਹ ਨਹੀਂ ਸੀ ਕੀਤੀ। ਇਹ ਵੀ ਉਨ੍ਹਾਂ ਦੀ ਸਾਧਾਂ ਤੇ ਸੰਨਿਆਸੀਆਂ 'ਤੇ ਇਕ ਚੋਟ ਸੀ ਜੋ ਬੱਚਿਆਂ ਨੂੰ ਆਪਣਿਆਂ ਡੇਰਿਆਂ ਤੋਂ ਆਉਣ ਤੋਂ ਵਰਜਦੇ ਸਨ।

ਆਪਣੀ ਹੱਥੀਂ ਵਾਣ ਵੱਟਣ ਦੀ ਸਖ਼ਤ ਮਿਹਨਤ ਕਰ ਕੇ ਪ੍ਰਸ਼ਾਦਿ ਪਾਉਣਾ ਵੀ ਦਰਸਾਂਦਾ ਸੀ ਕਿ ਗੁਰੂ ਘਰ ਕਿਰਤ ਦੀ ਹੀ ਉੱਚਤਾ ਹੈ। ਲੰਗਰ ਵਿਖੇ ਰਾਤ ਨੂੰ ਘੜਿਆਂ ਤੱਕ ਪਾਣੀ ਨਾ ਰਹਿਣ ਦੇਣਾ, ਧਰਮਸਾਲ ਦੀ ਝਾਕ ਮੁਕਾਉਣਾ ਹੀ ਸੀ।

ਸ਼ਬਦ ਸੁਣਨ 'ਤੇ ਜ਼ੋਰ ਦੇਣਾ ਇਹ ਦੱਸਦਾ ਸੀ ਕਿ ਧਰਮਸਾਲਾ ਬਣਾ ਦਿੱਤੀ ਗਈ ਹੈ। ਆਪ ਜੀ ਦਾ ਉਚਾਰਿਆ ਅਤੇ ਹੁਣ ਸਾਰੰਗ ਰਾਗ ਦੀ ਵਾਰ ਵਿਚ ਦਰਜ :

**"ਕਥਾ ਕਹਾਣੀ ਬੇਦੀ ਆਣੀ, ਪਾਪੁ ਪੁੰਨੁ ਬੀਚਾਰੁ॥"**

---

1. Guru Angad, like Professor Huxley did not consider it beneath his dignity to write PRIMERS for children, and he accordingly composed a number of mottos and moral maxims which accompany the letters of ALPHABETS.

ਵਾਲਾ ਸਲੋਕ ਸ਼ਬਦ ਦੀ ਮਹਿਮਾ ਪ੍ਰਗਟਾਉਣ ਲਈ ਹੀ ਸੀ। ਆਪ ਜੀ ਨੇ ਸਪੱਸ਼ਟ ਕਰ ਦਿੱਤਾ ਕਿ ਜੋ ਤਾਲੀਮ ਵੇਦਾਂ ਨੇ ਜਗਤ ਨੂੰ ਦਿੱਤੀ ਹੈ, ਉਸ ਵਿਚ ਇਸ ਵਿਚਾਰ 'ਤੇ ਜ਼ੋਰ ਹੈ ਕਿ ਪਾਪ ਤੇ ਪੁੰਨ ਕੀ ਹੈ? ਜਾਂ ਇਹ ਹੀ ਪ੍ਰਗਟਾਇਆ ਗਿਆ ਹੈ ਕਿ ਕਰਮ ਬੜੇ ਬਲਵਾਨ ਹਨ, ਦੇ ਕੇ ਮੁੜ ਮਿਲ ਜਾਂਦਾ ਹੈ। ਜੋ ਕੁਝ ਕਿਸੇ ਕੋਲੋਂ ਲੈਂਦੇ ਹਾਂ, ਉਹ ਅਗਲੇ ਜਨਮ ਮੋੜ ਦਈਦਾ ਹੈ। ਇਹ ਲੈਣ ਦੇਣ ਦੇ ਕਰਮਾਂ ਅਨੁਸਾਰ ਨਰਕ ਸੁਰਗ ਵਿਚ ਜਾਈਦਾ ਹੈ। ਹੋਇਆ ਇਹ ਕਿ ਇਸ ਤਾਲੀਮ ਦਾ ਸਦਕਾ ਉੱਚੀਆਂ ਨੀਵੀਆਂ ਜਾਤਾਂ ਦੇ ਭੇਦ ਪੈ ਗਏ। ਲੋਕੀਂ ਵਹਿਮੀ ਹੋ ਗਏ। ਭਰਮਾਂ ਵਿਚ ਭਟਕਣ ਲੱਗ ਪਏ। ਖ਼ੁਆਰ ਹੋਏ। ਪ੍ਰਭੂ ਦਾ ਰਾਹ ਹੀ ਭੁੱਲ ਗਏ :

**ਕਥਾ ਕਹਾਣੀ ਬੇਦੀ ਆਣੀ**
**ਪਾਪੁ ਪੁੰਨੁ ਬੀਚਾਰੁ॥**
**ਦੇ ਦੇ ਲੈਣਾ, ਲੈ ਲੈ ਦੇਣਾ,**
**ਨਰਕਿ ਸੁਰਗਿ ਅਵਤਾਰ॥**
**ਉਤਮ ਮਧਿਮ ਜਾਤੀਂ ਜਿਨਸੀ**
**ਭਰਮਿ ਭਵੈ ਸੰਸਾਰੁ॥**

ਪਰ ਜੋ ਬਾਣੀ ਗੁਰੂ ਨੇ ਆਂਦੀ ਹੈ, ਸਾਨੂੰ ਦਿੱਤੀ ਹੈ ਉਹ ਅੰਮ੍ਰਿਤ ਭਰਪੂਰ ਹੈ। ਇਸ ਵਿਚ ਨਿਰੋਲ ਪ੍ਰਭੂ ਦੇ ਗੁਣ ਹਨ। ਇਸ ਬਾਣੀ ਨੂੰ ਪੜ੍ਹਿਆਂ ਸੁਣਿਆ ਸੁਰਤ ਉੱਚੀ ਹੁੰਦੀ ਹੈ ਤੇ ਭੇਦ, ਭਰਮ, ਵਿਤਕਰੇ, ਵਿੱਥਾਂ ਮਿਟ ਜਾਂਦੀਆਂ ਹਨ।

ਇਹ ਬਾਣੀ ਦੱਸਦੀ ਹੈ ਕਿ ਸਾਰੇ ਉਸ ਦੇ ਸਾਜੇ ਹਨ। ਉਸ ਦੇ ਹੁਕਮ ਵਿਚ ਟੁਰਨ ਦੀ ਜਾਚ ਇਹ ਬਾਣੀ ਸਾਨੂੰ ਸਿਖਾਂਦੀ ਹੈ। ਹੁਕਮ ਵਿਚ ਟੁਰਨ ਦਾ ਭਾਵ ਇਹ ਹੀ ਹੈ ਕਿ ਵਿਚੋਂ ਹਉਮੈ ਜਾਏ। ਹਉਮੈ ਜੋ ਕਰਮਾਂ ਕਰ ਕੇ ਉਪਜਦੀ ਹੈ। ਹਉਮੈ ਜੋ ਜਾਤ ਦੀ ਹੈ। ਹਉਮੈ ਜੋ ਵੰਸ ਦੀ ਹੈ। ਇਹ ਹਉਮੈ ਜਦ ਦੂਰ ਹੁੰਦੀ ਹੈ ਤਾਂ ਪ੍ਰਭੂ ਦੀ ਹਜ਼ੂਰੀ ਪ੍ਰਾਪਤ ਹੋ ਜਾਂਦੀ ਹੈ। ਕਰਮ ਕਾਂਡਾਂ ਨੇ ਲੋਕਾਂ ਨੂੰ ਉੱਚੀਆਂ ਨੀਵੀਆਂ ਜਾਤਾਂ ਦੇ ਭਰਮਾਂ ਵਿਚ ਖ਼ੁਆਰ ਕੀਤਾ ਹੋਇਆ ਹੈ। ਗੁਰੂ ਦਰ 'ਤੇ ਆ ਕੇ ਸ਼ਬਦ ਗਾਇਨ ਕਰਨ ਨਾਲ ਹਉਮੈ ਦੂਰ ਹੋ ਜਾਂਦੀ ਹੈ ਤੇ ਇਹ ਸੋਝੀ ਮਿਲਦੀ ਹੈ ਕਿ ਸਾਰੇ ਜੀਵ ਪਰਮਾਤਮਾ ਨੇ ਆਪ ਪੈਦਾ ਕੀਤੇ ਹੋਏ ਹਨ :

**ਅੰਮ੍ਰਿਤ ਬਾਣੀ ਤਤੁ ਵਖਾਣੀ**
**ਗਿਆਨ ਧਿਆਨ ਵਿਚਿ ਆਈ॥**
**ਗੁਰਮੁਖਿ ਆਖੀ, ਗੁਰਮੁਖਿ ਜਾਤੀ**
**ਸੁਰਤੀ ਕਰਮਿ ਧਿਆਈ॥**
**ਹੁਕਮੁ ਸਾਜਿ ਹੁਕਮੈ ਵਿਚਿ ਰਖੈ,**
**ਹੁਕਮੈ ਅੰਦਰਿ ਵੇਖੈ॥**
**ਨਾਨਕ ਅਗਹੁ ਹਉਮੈ ਤੁਟੈ,**
**ਤਾਂ ਕੋ ਲਿਖੀਐ ਲੇਖੈ॥**

*(ਸਾਰੰਗ ਕੀ ਵਾਰ, ਪੰਨਾ ੧੨੪੩)*

ਬਸ ਉਹ ਹੀ ਅਸਲ ਮਨੁੱਖ ਹੈ, ਉਹ ਹੀ ਰੱਬ ਰੂਪ ਹੈ ਜਿਸ ਅੰਦਰ ਪ੍ਰਭੂ ਦੇ ਮਿਲਣ ਦੀ ਤਾਂਘ ਹੈ। ਇਹ ਤਾਂਘ ਹੋਵੇਗੀ ਤਾਂ ਪ੍ਰਭੂ ਵੀ ਮਿਲ ਜਾਏਗਾ :

**ਜੋ ਓਸੁ ਇਛੇ ਸੋ ਫਲੁ ਪਾਏ,**
**ਤਾਂ ਨਾਨਕ ਕਹੀਐ ਮੂਰਤਿ।।**

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ "ਰੌਣਕ ਭਈ ਖਡੂਰ ਮੇਂ, ਦਿਨ ਦਿਨ ਬੇ-ਤਾਦਾਦ।" ਜੋ ਵੀ ਸੁਣਦਾ ਦਰਸ਼ਨਾਂ ਲਈ ਪੁੱਜਦਾ। ਹਰ ਕੋਈ ਗੁਰੂ ਅੰਗਦ ਦੇਵ ਜੀ ਨੂੰ ਵੀ ਆਰਫ਼ ਕਾਮਲ ਵਲੀ ਕਹਿੰਦਾ। ਗੁਰੂ ਨਾਨਕ ਦੇਵ ਜੀ ਦਾ ਰੂਪ ਕਰ ਕੇ ਹੀ ਸਭ ਨਮਸਕਾਰਾਂ ਕਰਦੇ। ਦੂਰ ਦੂਰ ਤਕ ਸ਼ੋਭਾ ਫੈਲ ਗਈ। ਆਪ ਜੀ ਦੇ ਬਚਨਾਂ ਨੂੰ ਸੁਣਨ ਲਈ ਲੋਕੀਂ ਤਰਸਦੇ ਰਹਿੰਦੇ। ਬਚਨਾਂ ਤੋਂ ਜਾਨਾਂ ਵਾਰਨ ਵਾਲੇ ਪੈਦਾ ਹੋ ਰਹੇ ਸਨ ਅਤੇ ਜੋ ਢੁੱਚਰਾਂ ਕਰਦੇ ਤੇ ਬਹਾਨੇ ਲਭਦੇ ਉਨ੍ਹਾਂ ਦੀ ਗੁਰੂ ਘਰ ਕੋਈ ਥਾਂ ਨਹੀਂ ਸੀ।

**ਰੌਣਕ ਭਈ ਖਡੂਰ ਮੇਂ**

ਖਡੂਰ ਸਾਹਿਬ ਇਕ ਐਸਾ ਸੱਜਣ ਆ ਵਸਿਆ ਜੋ ਕਰੇ ਕਰਾਵੇ ਤਾਂ ਕੁਝ ਨਾਂਹ ਪਰ ਹਰ ਇਕ ਨੂੰ ਆਖੇ ਕਿ ਅਸੀਂ ਤਾਂ ਗੁਰੂ ਦੇ ਬਚਨਾਂ 'ਤੇ ਵਿਕੇ ਹਾਂ। ਜੋ ਗੁਰੂ ਕਹਿਣਗੇ ਉਹ ਹੀ ਕਮਾਵਾਂਗੇ। ਬਾਬਾ ਬੁੱਢਾ ਜੀ ਨੇ ਵੀ ਉਸ ਨੂੰ ਸਮਝਾਇਆ ਕਿ ਜੋ ਵੀ ਇਥੇ ਟਿਕਣਾ ਚਾਹੁੰਦਾ ਹੈ ਉਸ ਦਾ ਪਹਿਲਾ ਫ਼ਰਜ਼ ਹੈ 'ਭਜਨ ਤੇ ਟਹਿਲ ਕਰੇ।' ਬੁੱਢਾ ਜੀ ਨੂੰ ਵੀ ਉਸ ਇਹ ਹੀ ਕਹਿ ਦਿੱਤਾ ਕਿ 'ਜੋ ਸਤਿਗੁਰ ਨਿਜ ਮੁਖ ਕਹੇ ਸੋ ਮੈਂ ਕਰੋਂ ਸੁਜਾਨ।'

**ਗੁਰ ਬਚਨਨ ਪ੍ਰਤੀਤ ਜਿਹ, ਤਾ ਕੋ ਪਦਵੀ ਊਚ**

ਗੁਰੂ ਅੰਗਦ ਦੇਵ ਜੀ ਤੱਕ ਸਿੱਖ ਦੀਆਂ ਹੁੱਜਤਾਂ ਪੁੱਜ ਰਹੀਆਂ ਸਨ। ਗੁਰੂ ਜੀ ਨੇ ਸੰਗਤ ਵਿਚ ਸਲੋਕ ਵੀ ਉਚਾਰ ਸੁਣਾਇਆ ਕਿ ਉਹ ਸੇਵਕ ਕਾਹਦਾ ਹੈ ਜੋ ਸਲਾਮ ਨਾਲ ਜਵਾਬ ਵੀ ਦਈ ਜਾਂਦਾ ਹੈ। ਨਿਰੀਆਂ ਤੇ ਫੋਕੀਆਂ ਗੱਲਾਂ ਕਰਨ ਵਾਲਾ ਖ਼ਸਮ ਦੇ ਸਵਾਦ ਨੂੰ ਪਾ ਹੀ ਨਹੀਂ ਸਕਦਾ। ਜੋ ਵੀ ਕੋਈ ਹਉਮੈ ਦੇ ਸ਼ਬਦ ਬੋਲਦਾ ਹੈ, ਉਹ ਗੁਰੂ ਘਰ ਮਾਨ ਨਹੀਂ ਪਾ ਸਕਦਾ। ਹਉਮੈ ਤੱਜ ਕੇ ਹੀ ਜਿਨ੍ਹਾਂ ਨੇ ਸੇਵਾ ਕੀਤੀ ਹੈ, ਉਹਨਾਂ ਨੂੰ ਹੀ ਮਾਨ ਮਿਲਿਆ ਹੈ। ਚੰਗਾ ਚੋਖਾ ਮਿਲੇ ਤਾਂ ਉਸ ਵੇਲੇ ਜੇ ਕੋਈ ਚੰਗਾ ਆਖੇ ਅਤੇ ਕਦੀ ਕਦੀ ਭੀੜਾ ਆ ਜਾਏ ਤਾਂ ਮੰਦਾ ਬੋਲਣ ਲੱਗ ਪਵੇ, ਉਹ ਹੋਰ ਤਾਂ ਸਭ ਕਝ ਹੋ ਸਕਦਾ ਹੈ ਪਰ ਆਸ਼ਿਕ ਨਹੀਂ, ਪਿਆਰਾ ਨਹੀਂ।

'ਚੰਗੈ ਚੰਗਾ ਕਰਿ ਮੰਨੇ,
ਮੰਦੈ ਮੰਦਾ ਹੋਇ।।
ਆਸਕੁ ਏਹੁ ਨ ਆਖੀਐ,
ਜਿ ਲੇਖੈ ਵਰਤੈ ਸੋਇ'।।੧।।

ਉਸ ਨੂੰ ਫਿਰ ਵੀ ਸਮਝ ਨਾ ਆਈ ਤੇ ਇਹ ਹੀ ਆਖੇ ਕਿ ਗੁਰੂ ਜੀ ਇਕ ਵਾਰੀ ਹੁਕਮ ਕਰ ਕੇ ਤਾਂ ਦੇਖਣ।

ਸਾਡੇ ਜੀਵਾਂ ਲਈ ਪੂਰਨੇ ਪਾਉਣ ਹਿਤ :

"ਤੁਬ ਸਹਜ ਰੰਗ ਸਤਿਗੁਰ ਕਹਿਓ ਤਾਹ,
ਤੁਮ ਅਗਨ ਜਲੋ ਇਹ ਸੇਵਾ ਆਹ।"

ਇਤਨੇ ਨੂੰ ਕੀ ਹੋਇਆ ਇਕ ਧਾੜਵੀ ਜਿਸ ਨੇ ਗੁਰੂ ਘਰ ਦੀ ਸ਼ੋਭਾ ਸੁਣੀ ਹੋਈ ਸੀ, ਉਧਰੋਂ ਲੰਘਿਆ। ਜਲਦੀ ਚਿਖਾ ਤੇ ਫਿਰ ਇਕ ਆਦਮੀ ਨੂੰ ਪਾਸ ਖੜੇ ਤੇ ਕੰਬਦੇ ਦੇਖ ਕੇ ਪੁੱਛ ਬੈਠਾ ਕਿ ਉਸ ਨੂੰ ਕੀ ਕਸ਼ਟ ਹੈ? ਉਸ ਦੱਸਿਆ ਕਿ ਉਹ ਗੁਰੂ ਦਾ ਸੇਵਕ ਕਹਿਲਾਂਦਾ ਹੈ ਤੇ ਗੁਰੂ ਨੇ ਹੁਕਮ ਦਿੱਤਾ ਹੈ ਕਿ ਅਗਨੀ ਵਿਚ ਸੜ ਮਰੋ। ਹੁਣ ਅਗਨੀ ਦੇਖ ਕੇ ਜਲਿਆ ਨਹੀਂ ਜਾਂਦਾ। ਉਸ ਧਾੜਵੀ ਨੇ ਮਨ ਵਿਚ ਵਿਚਾਰਿਆ ਕਿ ਮੈਂ ਸਾਰੀ ਉਮਰ ਪਾਪ ਹੀ ਕਮਾਉਂਦਾ ਰਿਹਾ ਅਤੇ ਜੇ ਇਹ ਗੁਰੂ ਦਾ ਬਚਨ ਮੈਨੂੰ ਮੁੱਲ ਦੇ ਦੇਵੇ ਤੇ ਸਾਰਾ ਮਾਲ ਜੋ ਮੇਰੇ ਪਾਸ ਹੈ ਲੈ ਲਵੇ ਤਾਂ ਇਸ ਤੋਂ ਸਸਤਾ ਸੌਦਾ ਹੋਰ ਕੀ ਹੈ? ਉਸ ਨੇ 'ਗਲਾਂ ਘਨੇਰੀਆਂ ਕਰਨ ਵਾਲੇ ਸੇਵਕ ਨੂੰ' ਚੋਰੀ ਦਾ ਮਾਲ ਦੇ ਕੇ ਬਚਨ ਮੁੱਲ ਲੈ ਕੇ ਚਿਖਾ ਤੇ ਛਾਲ ਮਾਰ ਦਿੱਤੀ। ਇਤਨੇ ਨੂੰ ਗੁਰੂ ਜੀ ਦੇ ਭੇਜੇ ਸਿੱਖ ਗੁਰੂ ਜੀ ਦਾ ਹੁਕਮ ਦੱਸ ਕੇ ਨਾਲ ਲੈ ਗਏ। ਉਸ ਨੂੰ ਨਾਮ ਧਨ ਮਿਲਿਆ।

ਦੂਜੇ ਪਾਸੇ ਜਦ ਉਹ ਗਾਲੜੀ ਮਾਲ ਚੋਰੀ ਦਾ ਲੈ ਜਾ ਕੇ ਘਰ ਪੁੱਜਾ ਤਾਂ ਕੋਤਵਾਲ ਨੇ ਪਕੜ ਮੰਗਵਾਇਆ, ਮਾਲ ਸਾਰਾ ਜ਼ਬਤ ਕਰ ਲਿਆ ਤੇ ਫਾਹੇ ਲਗਾ ਦਿੱਤਾ। ਸਭ ਪਾਸੇ ਇਹ ਗੱਲ ਪਸਰ ਗਈ :

ਗੁਰ ਬਚਨਨ ਪਰਤੀਤ ਜਿਹ
ਤਾ ਕੋ ਪਦਵੀ ਊਚ।
ਜੋ ਤਜਹ ਬਚਨ ਗੁਰ ਲੋਭ ਕਰਿ
ਸੋ ਨਰਕ ਘੋਰ ਦੁਖ ਮੂਚ।[1]

ਜੇ ਗੁਰੂ ਅੰਗਦ ਦੇਵ ਜੀ ਨੇ ਪੁੱਤਰਾਂ ਨੂੰ ਇਹ ਹੁਕਮ ਦੇ ਰੱਖਿਆ ਸੀ ਕਿ

## ਮਾਤਾ ਖੀਵੀ ਦੀ ਸੇਵਾ

ਧਰਮਸਾਲਾ ਵੱਲ ਨਹੀਂ ਝਾਕਣਾ ਤਾਂ ਮਾਤਾ ਖੀਵੀ ਜੀ ਨੂੰ ਆਗਿਆ ਸੀ ਕਿ ਸੇਵਾ ਦਿਲ ਲਗਾ ਕੇ ਕਰਨੀ। ਇਤਿਹਾਸ ਦੀ ਗਵਾਹੀ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਖੀਵੀ ਜੀ ਪ੍ਰਤੀ ਇਹ ਬਚਨ ਕਹੇ ਸਨ :

ਜਦੋਂ ਮੇਰੇ ਦਾਤੇ ਦਾਤਾਰ ਨੇ ਸ਼ਬਦ ਦਉਲਤ
ਵੰਡਣ ਦੀ ਆਗਿਆ ਮੈਨੂੰ ਕੀਤੀ ਸੀ ਤਾਂ ਤੇਰੇ
ਹਿੱਸੇ ਅੰਨ ਦੇਗ ਦਾ ਕੜਛਾ ਆਇਆ ਸੀ। ਵਰਤਾ।[2]

ਮਾਤਾ ਜੀ ਵੀ ਪਹਿਰ ਰਾਤ ਰਹਿੰਦੇ ਉੱਠਦੇ ਤੇ ਘਰ ਦੇ ਕੰਮ ਕਾਜ ਤੋਂ ਵਿਹਲੇ

---

1. ਮਹਿਮਾ ਪ੍ਰਕਾਸ਼, ਸਾਖੀ ੬, ਪਾਤਸ਼ਾਹੀ ਦੂਜੀ।
2. ਪੂਰਨ ਵਿਸਥਾਰ ਲਈ ਮੇਰੀ ਪੁਸਤਕ, 'ਪੁਰਾਤਨ ਇਤਿਹਾਸਕ ਜੀਵਨੀਆਂ' ਵਿਚ ਮਾਤਾ ਖੀਵੀ ਦਾ ਲੇਖ ਦੇਖੋ।

ਹੋ ਕੇ ਲੰਗਰ ਦੀ ਸੰਭਾਲ ਵਿਚ ਲੱਗ ਜਾਂਦੇ। ਉਹਨਾਂ ਦੀ ਸੇਵਾ ਤੇ ਮਿੱਠੇ ਸੁਭਾਉ ਕਾਰਨ ਕਈ ਸਿੱਖੀ ਵੱਲ ਪ੍ਰੇਰੇ ਗਏ। ਭਾਈ ਜੋਧ ਇਕ ਉਦਾਹਰਣ ਹੈ ਜੋ ਲੰਗਰ ਦੀ ਸੇਵਾ ਕਰਦੇ ਸਨ।

ਮਾਤਾ ਜੀ ਦੀ ਨਿਗਰਾਨੀ ਹੇਠ ਹਰ ਕੋਈ ਰਜ ਰਜ ਭੋਜਨ ਖਾਂਦਾ ਸੀ। ਫ਼ਕੀਰ ਤੇ ਗ਼ਰੀਬ ਦੁਆਈਂ ਦੇ ਕੇ ਜਾਂਦੇ ਸਨ। ਬਲਵੰਡ ਜੀ ਨੇ ਇਕ ਪੂਰੀ ਪਉੜੀ ਹੀ ਮਾਤਾ ਖੀਵੀ ਜੀ ਦੇ ਸੁਭਾਅ ਤੇ ਸੇਵਾ ਬਾਰੇ ਲਿਖੀ ਹੈ। ਉਹ ਲਿਖਦੇ ਹਨ :

> ਮਾਤਾ ਖੀਵੀ ਜੀ, ਆਪਣੇ ਪਤੀ ਗੁਰੂ ਅੰਗਦ ਦੇਵ ਜੀ ਵਾਂਗ ਬਹੁਤ ਹੀ ਭਲੇ ਹਨ, ਮਾਤਾ ਜੀ ਠੰਢੇ ਸੁਭਾਅ ਦੇ ਹਨ। ਇਤਨੇ ਠੰਢੇ ਜਿਤਨੀ ਘਣੇ ਬ੍ਰਿਛ ਦੀ ਛਾਂ ਹੁੰਦੀ ਹੈ। ਉਹਨਾਂ ਪਾਸ ਬੈਠਿਆਂ ਹੀ ਹਿਰਦੇ ਵਿਚ ਸ਼ਾਂਤੀ ਤੇ ਠੰਢ ਪੈਂਦੀ ਹੈ। ਜਿਵੇਂ ਗੁਰੂ ਅੰਗਦ ਦੇਵ ਜੀ ਸਤਿਸੰਗ ਰੂਪੀ ਲੰਗਰ ਵਿਚ ਨਾਮ ਦੀ ਦੌਲਤ ਵੰਡ ਰਹੇ ਹਨ, ਆਤਮਕ ਜੀਵਨ ਦੇਣ ਵਾਲਾ ਨਾਮ ਰਸ ਵੰਡ ਰਹੇ ਹਨ, ਤਿਵੇਂ ਮਾਤਾ ਜੀ ਲੰਗਰ ਵਿਚ ਖੁੱਲ੍ਹੇ ਹੱਥੀਂ ਪ੍ਰਸ਼ਾਦ ਵੰਡ ਰਹੇ ਹਨ। ਘਿਉ ਵਾਲੀ ਖੀਰ ਸਭ ਨੂੰ ਮਿਲ ਰਹੀ ਹੈ। ਜੋ ਮਾਤਾ ਜੀ ਦੇ ਨੇੜੇ ਆਉਂਦੇ ਹਨ, ਉਹਨਾਂ ਗੁਰ ਸਿੱਖਾਂ ਦੇ ਮੱਥੇ ਖਿੜ ਜਾਂਦੇ ਹਨ। ਈਰਖਾਲੂਆਂ ਤੇ ਬੇਮੁਖਾਂ ਦੇ ਮੂੰਹ ਪੀਲੇ ਪੈ ਰਹੇ ਹਨ। ਉਹ ਹੈਰਾਨ ਹੁੰਦੇ ਹਨ ਕਿ ਇਤਨੀ ਰਸਦ ਕਿਥੋਂ ਆ ਰਹੀ ਹੈ।

**"ਬਲਵੰਡ ਖੀਵੀ ਨੇਕ ਜਨ,**
**ਜਿਸੁ ਬਹੁਤੀ ਛਾਉ ਪਤ੍ਰਾਲੀ॥**
**ਲੰਗਰਿ ਦਉਲਤਿ ਵੰਡੀਐ,**
**ਰਸੁ ਅੰਮ੍ਰਿਤੁ ਖੀਰਿ ਘਿਆਲੀ॥**
**ਗੁਰਸਿਖਾ ਕੇ ਮੁਖ ਉਜਲੇ,**
**ਮਨਮੁਖ ਥੀਏ ਪਰਾਲੀ"।**[1]

ਮਾਤਾ ਜੀ ਆਪਣੇ ਬੱਚਿਆਂ ਨੂੰ ਵੀ ਪੁੱਤਰ ਪੁਣੇ ਦੇ ਮਾਣ ਵਿਚ ਰਹਿਣ ਤੋਂ ਹੋੜਦੇ ਸਨ। ਪੁੱਤਰਾਂ ਨੂੰ ਸਦਾ ਕਹਿੰਦੇ ਸਨ ਕਿ ਇਹ ਗੁਰ-ਗੱਦੀ ਮੇਰੀ ਜਾਂ ਤੇਰੀ ਸਿਫ਼ਾਰਸ਼ ਦੀ ਗੱਲ ਨਹੀਂ, ਇਹ ਤਾਂ ਸੇਵਕ ਨੂੰ ਹੀ ਮਿਲਣੀ ਹੈ। ਮਾਤਾ ਖੀਵੀ ਜੀ ਨੇ ਪਤੀ ਦਾ ਸੁਭਾਅ ਪਾਉਣ ਵਿਚ ਕਮਾਲ ਕਰ ਦਿਖਾਇਆ। ਇਸੇ ਲਈ ਇਤਨੀ ਸੋਭਾ ਪਾਈ ਤੇ ਗੁਰੂ ਗਰੰਥ ਸਾਹਿਬ ਵਿਚ ਪੂਜ ਥਾਂ ਵੀ ਮਿਲੀ।

ਜਿਵੇਂ ਸਿੱਧਾਂ ਨੇ ਗੁਰੂ ਨਾਨਕ ਦੇਵ ਜੀ ਸਮੇਂ ਵਿਚਾਰਿਆ ਸੀ ਕਿ ਜੇ ਗੁਰੂ

**ਸਿੱਧ ਗੁਰੂ ਦਰ 'ਤੇ**

ਨਾਨਕ ਦੇਵ ਜੀ ਉਨ੍ਹਾਂ ਦਾ ਦਰਸ਼ਨ ਲੈ ਲੈਣ ਤਾਂ ਉਨ੍ਹਾਂ ਦਾ ਪੰਥ ਉਜਿਆਰਾ ਤੇ ਉੱਚਾ ਹੋ ਜਾਏ, ਹੁਣ ਉਨ੍ਹਾਂ ਵਿਚਾਰ ਬਣਾਈ ਕਿ ਉਸ ਵਿਅਕਤੀ ਦੇ ਦਰਸ਼ਨ ਤਾਂ ਕਰੋ ਜਿਸ ਅੱਗੇ ਅਝੁੱਕ ਗੁਰੂ ਨਾਨਕ ਦੇਵ ਝੁਕਿਆ ਹੈ। ਦੂਜੇ ਉਸ ਨੂੰ ਵੀ ਪ੍ਰੇਰਨਾ ਕਰੀਏ

1. ਪੰਨਾ ੯੬੭, ਗੁਰੂ ਗਰੰਥ ਸਾਹਿਬ।

ਕਿ ਉਹ ਜੋਗ ਮਤ ਨੂੰ ਅਪਨਾਉਣ ਤੇ ਚਲਾਉਣ। ਬਾਬਾ ਸ੍ਰੀ ਚੰਦ ਜੀ ਵੱਲੋਂ ਹੁੰਦੇ ਵਿਰੋਧ ਬਾਰੇ ਵੀ ਉਹ ਸੁਣ ਚੁੱਕੇ ਸਨ।

ਇਥੇ ਇਹ ਲਿਖਣਾ ਕੋਈ ਕੁਥਾਂ ਨਹੀਂ ਹੋਣ ਲੱਗਾ ਕਿ ਡਾਕਟਰ ਧਰਮਵੀਰ ਭਾਰਤੀ ਨੇ ਸਿੱਧ ਸਾਹਿਤ ਵਿਚ ਜਿਸ ਲੋਇਪਾ, ਸਹਿਜਯਾਨੀ ਸਿਧਾਂ ਦੇ ਮੁਖੀ ਦਾ ਜ਼ਿਕਰ ਕੀਤਾ ਹੈ, ਉਹ ਉਹੋ ਲੁਹਾਰੀਪਾ ਹੈ ਜਿਸ ਦਾ ਵਰਣਨ ਚਰਪਟ ਨਾਲ ਹੋਈ ਸਿਧ ਗੋਸਟ ਵਿਚ ਆਇਆ ਹੈ। ਉਹਨਾਂ ਨੂੰ ਹੀ ਗੁਰੂ ਨਾਨਕ ਦੇਵ ਜੀ ਪਹਿਲਾਂ ਸੁਮੇਰ ਤੇ ਫਿਰ ਅਚਲ ਵਿਟਾਲਾ ਮਿਲੇ ਸਨ। ਮਛੰਦਰ ਉਸੇ ਦਾ ਉਪਨਾਮ ਜਾਂ ਦੂਜਾ ਨਾਂ ਹੈ। ਰਾਮਕਲੀ ਰਾਗ ਵਿਚ ਇਕ ਪੂਰਾ ਸ਼ਬਦ ਮਛੰਦਰ ਨੂੰ ਸੰਬੋਧਨ ਕਰ ਕੇ ਗੁਰੂ ਨਾਨਕ ਦੇਵ ਜੀ ਨੇ ਉਚਾਰਿਆ ਸੀ ਜਿਸ ਵਿਚ ਪੰਜੇ ਵਾਸ਼ਨਾਵਾਂ ਵੱਸ ਕਰ ਕੇ ਟਿਕਣ ਲਈ ਕਿਹਾ ਸੀ। ਐਸਾ ਜੋਗੀ ਆਪ ਵੀ ਤਰਦਾ ਹੈ ਤੇ ਕੁਲ ਨੂੰ ਵੀ ਤਾਰ ਦੇਂਦਾ ਹੈ।[1] ਉਹ ਹੀ ਅਵਧੂਤ ਕਹਿਲਾਉਣ ਦਾ ਹੱਕਦਾਰ ਹੈ ਜਿਸ ਦੀ ਦਿਨ ਰਾਤ ਸਮਾਧੀ ਲੱਗੀ ਰਹਿੰਦੀ ਹੈ, ਜੋ ਮੰਗਦਾ ਪਿਆਰ ਦੀ ਭਿਖਿਆ ਹੈ, ਲੱਗਾ ਲੋਕਾਂ ਦੀ ਸੇਵਾ ਵਿਚ ਰਹਿੰਦਾ ਹੈ ਅਤੇ ਸੰਤੋਖ ਦਾ ਧਾਰਨੀ ਹੈ :

**ਭਿਖਿਆ ਭਾਇ, ਭਗਤਿ ਭੈ ਚਲੈ॥**
**ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ॥** *(ਪੰਨਾ ੮੭੭)*

ਮਛੰਦਰ, ਗੋਰਖ, ਭਰਥਰੀ, ਚਰਪਟ, ਈਸ਼ਰ ਨਾਥ ਤੇ ਗੋਪੀ ਚੰਦ ਹੁਣ "ਆਏ ਸਤਿਗੁਰ ਲੇਨ ਪਰਤਗਿਆ। ਪਾਏ ਪ੍ਰਤੀਤ ਭਰਮ ਸਭ ਭਗਿਆ।"[2]

ਆਉਂਦਿਆਂ ਹੀ ਪਹਿਲਾ ਸਵਾਲ ਉਹਨਾਂ ਕੀਤਾ ਕਿ ਕਿਹੜੇ ਗੁਣਾਂ 'ਤੇ ਰੀਝ ਕੇ ਗੁਰੂ ਨਾਨਕ ਤੁਹਾਡੇ ਅੱਗੇ ਝੁਕਿਆ। ਨਿਮ੍ਰਤਾ ਦੇ ਪੁੰਜ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਕੋਈ ਬੱਚਾ ਧੂੜੀ ਵਿਚ ਰੁਲ ਰਹਿਆ ਹੋਵੇ ਤੇ ਪਿਤਾ ਉਸ ਨੂੰ ਛਾਤੀ ਨਾਲ ਲਗਾਉਣ ਲਈ ਝੁਕੇ ਤਾਂ ਉਹ ਝੁਕਣਾ ਨਹੀਂ, ਮਿਹਰ ਕਹਿਣੀ ਚਾਹੀਦੀ ਹੈ। ਆਪਣੇ ਆਪ ਕੁਝ ਨਹੀਂ ਪਾਇਆ। ਦਾਤ ਮਿਲਦੀ ਹੈ, ਪਾਈ ਨਹੀਂ ਜਾਂਦੀ। ਤੁੱਠਾ ਸੱਚਾ ਪਾਤਸ਼ਾਹ ਸੀ ਜਿਸ ਨੇ ਇਹ ਰਹਿਮਤ ਕੀਤੀ ਹੈ। ਵਜਦ ਵਿਚ ਆ ਕੇ ਸਲੋਕ ਉਚਾਰਿਆ :

**ਏਹ ਕਿਨੇਹੀ ਦਾਤਿ, ਆਪਸ ਤੇ ਜੋ ਪਾਈਐ॥**
**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥** *(ਪੰਨਾ ੪੭੪-੪੭੫)*

ਉਹਨਾਂ ਦੇ ਮੁਖੀ ਨੇ ਫਿਰ ਯੋਗ ਦੀ ਚਰਚਾ ਛੇੜ ਦਿੱਤੀ। ਮਹਿਮਾ ਪ੍ਰਕਾਸ਼ ਵਿਚ

---

1. ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥
ਵਸਗਤਿ ਪੰਚ ਕਰੇ ਨਹ ਡੋਲੈ॥
ਐਸੀ ਜੁਗਤਿ ਜੋਗ ਕਉ ਪਾਲੇ॥
ਆਪਿ ਤਰੈ ਸਗਲੇ ਕੁਲ ਤਾਰੇ॥ *(ਗੁਰੂ ਗਰੰਥ ਸਾਹਿਬ, ਪੰਨਾ ੮੭੭)*
2. ਮਹਿਮਾ ਪ੍ਰਕਾਸ਼, ਸਾਖੀ ੪ ।

ਵਾਰਤਕ ਦੇ ਸ਼ਬਦਾਂ ਵਿਚ ਉਨ੍ਹਾਂ ਕਿਹਾ : "ਬਿਨਾਂ ਅਸ਼ਟਾਂਗ ਜੋਗ ਕੇ ਆਤਮਾ ਨਿਰਮਲ ਨਹੀਂ ਹੋਤਾ ਪਰ ਸਿਧੀ ਭੀ ਪ੍ਰਾਪਤ ਨਹੀਂ ਹੋਤੀ।" ਉਹਨਾਂ ਦਾ ਭਾਵ ਸੀ ਯੋਗ ਬਿਨਾਂ ਨਿਰਮਲਤਾ ਨਹੀਂ, ਨਿਰਮਲਤਾ ਬਿਨਾਂ ਸਿਧੀ ਨਹੀਂ ਅਤੇ ਸਿਧੀ ਬਿਨ ਜਗਤ ਨਹੀਂ ਪਤੀਜਦਾ। ਨਾ ਹੀ ਹੱਠ ਜੋਗ ਕਮਾਏ ਬਿਨਾਂ ਰਾਜ ਜੋਗ ਤੇ ਕੰਵਲ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਜੀ ਨੇ ਕਿਹਾ : ਜਿਥੇ ਹੱਠ ਹੈ, ਉੱਥੇ ਕੋਈ ਚੀਜ਼ ਨਿਠ ਕੇ ਬੈਠ ਨਹੀਂ ਸਕਦੀ। ਜੋਗੀ ਜੋ ਪਰਬਤਾਂ ਨੂੰ ਨੱਸ ਗਏ। ਕਿਸ ਲਈ ਨੱਸੇ। ਉਹਨਾਂ ਵਿਚ ਜਗਤ ਤੋਂ ਘਿਰਣਾ ਉੱਠੀ। **ਜਿਥੇ ਧੁਰ ਹੇਠਾਂ ਘਿਰਣਾ ਹੋਵੇ ਉੱਥੇ ਪ੍ਰਭੂ ਨਾਲ ਪਿਆਰ ਪਾਇਆ ਹੀ ਨਹੀਂ ਜਾ ਸਕਦਾ**। ਗੁਰੂ ਨਾਨਕ ਦੇਵ ਜੀ ਨੇ ਸਾਨੂੰ ਸੁਰਤਿ ਦਾ ਜੋਗ ਸਿਖਲਾ ਦਿੱਤਾ ਹੈ। ਸਿੱਖ ਕੁਦਰਤ ਨੂੰ ਦੇਖ ਕੇ ਵਿਸਮਾਦ ਵਿਚ ਜਾਂਦਾ ਹੈ ਅਤੇ ਐਸਾ ਜੋਗ ਪ੍ਰਾਪਤ ਕਰ ਲੈਂਦਾ ਹੈ ਜਿਸ ਦਾ ਸਵਾਦ ਇਲਾਹੀ ਹੈ। ਬਾਹਰਲੀ ਕੁਦਰਤ ਦਾ ਨਜ਼ਾਰਾ ਅਤੇ ਅੰਦਰ ਦੀ ਲਗਨ, ਅਣਡਿੱਠੇ ਪਰਮਾਤਮਾ ਦੀ ਨਿਰਕਾਰਤਾ ਨੂੰ ਸਾਕਾਰਤਾ ਦਾ ਵੇਸ ਦੇ ਦੇਂਦੀ ਹੈ।

ਉਹ ਜੋ ਅਦ੍ਰਿਸ਼ਟ ਹੈ, ਉਹ ਦਿਸਣ ਵਾਲੀ ਹਸਤੀ ਬਣ ਜਾਂਦਾ ਹੈ :

**'ਦੇਖਿ ਅਦ੍ਰਿਸਟੁ ਰਹਉ ਬਿਸਮਾਦੀ,**
**ਦੁਖੁ ਬਿਸਰੈ ਸੁਖੁ ਹੋਈ ਜੀਉ'॥**[1]

ਵਾਹਿਗੁਰੂ ਨੇ ਪ੍ਰਾਣਾਂ ਦਾ ਜੰਦਰਾ ਲਗਾਇਆ ਹੈ ਤੇ ਪ੍ਰਾਣਾਂ ਦੀ ਹੀ ਕੁੰਜੀ ਨਾਲ ਖੁੱਲ੍ਹਣਾ ਹੈ। ਜਦ ਦਸਵੇਂ ਦੁਆਰ ਸ਼ਬਦ ਦੀ ਕੁੰਜੀ ਲਗਾਵਾਂਗੇ ਤਾਂ ਉਹ ਸਹਿਜੇ ਖੁੱਲ੍ਹ ਜਾਏਗਾ। ਜੰਦਰੇ ਨੂੰ ਹੱਠ ਨਾਲ ਖੋਲ੍ਹਣ ਦਾ ਯਤਨ ਕੀਮਤੀ ਸੁਆਸਾਂ ਨੂੰ ਜ਼ਾਇਆ ਕਰਨਾ ਹੈ। ਗੁਰ ਨਾਨਕ ਜੀ ਸਮਝਾ ਗਏ ਸਨ ਕਿ : 'ਏਕ ਸ਼ਬਦ ਪ੍ਰਾਨ ਬਿਸਾਇਆਂ', ਜਨਮ ਮਰਨ ਦੀ ਫਾਹੀ ਕੱਟੀ ਜਾਂਦੀ ਹੈ :

**'ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ,**
**ਬਾਹੁੜਿ ਜਨਮਿ ਨ ਆਵਾ॥੧॥'**

ਇਹੋ ਗੱਲ ਭਗਤ ਕਬੀਰ ਜੀ ਕਹਿੰਦੇ ਸਨ :

**'ਦਸਵੈ ਦੁਆਰਿ ਕੁੰਚੀ ਜਬ ਦੀਜੈ॥**
**ਤਉ ਦਇਆਲ ਕੋ ਦਰਸਨੁ ਕੀਜੈ॥'** *(ਪੰਨਾ ੩੪੧)*

ਗੁਰੂ ਘਰ ਸਹਜ ਜੋਗ ਹੈ ਅਤੇ ਸਹਜ ਜੋਗ ਹੈ ਉਸ ਦੀ ਰਜ਼ਾ ਵਿਚ ਰਹਿਣਾ :

**'ਜੋ ਕਿਛੁ ਕਰੈ ਭਲਾ ਕਰਿ ਮਾਨਉ,**
**ਸਹਜ ਜੋਗ ਨਿਧਿ ਪਾਵਉ॥'** *(ਪੰਨਾ ੩੫੯)*

ਗੁਰੂ ਨਾਨਕ ਦੇਵ ਜੀ ਨੇ ਜੋਗੀ ਦਾ ਇਕ ਲੱਛਣ ਸਭ ਦਾ ਭਲਾ ਮੰਨਣਾ ਕਿਹਾ ਸੀ। ਸਭਨਾਂ ਦਾ ਭਲਾ ਮਨਾਉਣ ਵਾਲੇ ਦਾ ਮਨ ਕਦੇ ਦਵੈਸ਼ ਈਰਖਾ ਤੇ ਵਾਸ਼ਨਾ ਵਿਚ ਨਹੀਂ ਪੈਂਦਾ, ਉਹ ਨਿਰਭਉ ਪਦ ਤੇ ਖੇਡਦਾ ਹੈ। ਉਸ ਦੀ ਬ੍ਰਿਤੀ ਸਹਿਜ ਰਸ ਵਿਚ ਟਿਕੀ ਰਹਿੰਦੀ ਹੈ।

---

1. ਸੋਰਠਿ ਮਹਲਾ ੧, ਪੰਨਾ ੫੯੯

ਇਹ ਸਭ ਕੁਝ ਜਗਤ ਵਿਚ ਹੀ ਵਸਿਆਂ, ਮਾਯਾ ਦੇ ਮਾੜੇ ਪ੍ਰਭਾਵ ਨਾ ਕਬੂਲਿਆਂ, ਇਸੇ ਜੀਵਨ ਵਿਚ ਹੀ ਗ੍ਰਿਹਸਤੀ ਪਰਮਪਦ ਪ੍ਰਾਪਤ ਕਰ ਲੈਂਦਾ ਹੈ। ਜੁਗਤ ਇਹ ਹੈ ਕਿ ਸਤਿਗੁਰੂ ਨੂੰ ਮਿਲ ਕੇ ਨਾਮ ਪ੍ਰਾਪਤ ਕਰ ਲੈਣਾ, ਸੰਸੇ ਨਵਿਰਤ ਕਰ ਲੈਣੇ ਤੇ ਮਨ ਨੂੰ ਵਾਸ਼ਨਾ ਤੋਂ ਵਰਜਦੇ ਰਹਿੰਦਿਆਂ ਨਾਮ ਦੀ ਕਮਾਈ ਕਰੀ ਜਾਣੀ। ਇਥੇ ਗੋਦੜੀ, ਡੰਡਾ, ਸੁਆਹ, ਬਿਭੂਤੀ ਦੀ ਕੋਈ ਲੋੜ ਨਹੀਂ। ਇਹ ਜੋ ਭੇਖ ਕਰੀ ਫਿਰਦੇ ਹਨ, ਜਗਤ ਦਿਖਾਵਾ ਹੈ। ਲੰਮੀਆਂ ਉਮਰਾਂ ਲਈ ਜੋਗ ਕਮਾਉਣਾ ਹੀ ਮਾਇਆ ਦੇ ਗੇੜ ਵਿਚ ਫਸਣਾ ਹੀ ਹੈ।

ਸਿੱਧਾਂ ਦੇ ਮੁਖੀ ਨੇ ਕਿਹਾ : ਭੇਖ ਜ਼ਰੂਰੀ ਹੈ। ਬਗ਼ੈਰ ਭੇਖ ਤੋਂ ਬੰਦਾ ਪਕੜਾਂ ਨਹੀਂ ਛੱਡ ਸਕਦਾ। ਦਰ ਦਰ ਮੰਗੇ ਬਿਨਾਂ ਲੋਕ ਲਾਜ ਨਹੀਂ ਲਹਿੰਦੀ, ਹੰਕਾਰ ਨਹੀਂ ਮਰਦਾ। ਤੀਰਥ ਇਸ਼ਨਾਨ ਬਗ਼ੈਰ ਮੈਲ ਨਹੀਂ ਉਤਰਦੀ। ਯੋਗ ਕਮਾਇਆਂ ਬਿਨਾਂ ਅਰੋਗਤਾ ਨਹੀਂ ਰਹਿੰਦੀ ਅਤੇ ਸਿੱਧੀ ਨਹੀਂ ਮਿਲਦੀ। ਇਕਾਂਤ ਵਾਸ ਬਿਨਾਂ ਬ੍ਰਿਤੀ ਨਹੀਂ ਜੁੜਦੀ। ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਸ਼ਬਦ 'ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥ ਨਾਵਾ' ਪੜ੍ਹ ਕੇ ਸਮਝਾਇਆ ਕਿ ਲੋੜ ਤਾਂ ਤਨ ਨੂੰ ਫ਼ਕੀਰੀ ਵੇਸ ਸਮਝਣ ਦੀ ਹੈ। ਇਹ ਤਨ ਹੀ ਫ਼ਕੀਰ ਹੈ ਜੋ ਰਹਿਣਾ ਨਹੀਂ। ਮਨ ਮੰਦਰ ਹੈ ਤੇ ਤੀਰਥ ਅੰਦਰ ਹੈ। ਤੀਰਥ ਵਿਚ ਨਾਮ ਦਾ ਅਭਿਆਸ ਰੂਪੀ ਇਸ਼ਨਾਨ ਕਰਨ ਨਾਲ ਸ਼ਬਦ ਮਨ ਵਿਚ ਆ ਵਸਦਾ ਹੈ। ਇਸ ਤਰ੍ਹਾਂ ਮਨ ਜੋ ਭੱਜਦਾ ਸੀ, ਹੁਣ ਮਨ ਅੰਦਰ ਹੀ ਰਹਿੰਦਾ ਹੈ। ਹੁਣ ਵਾਹਿਗੁਰੂ ਦੇ ਪਿਆਰ ਵਿਚ ਵਿੰਨ੍ਹਿਆ ਹੋਇਆ ਮਨ ਕਿਧਰੇ ਨਹੀਂ ਜਾਂਦਾ। ਮਨ ਅੰਦਰ ਟਿਕ ਗਿਆ ਤਾਂ ਮੰਦਰ ਬਣ ਗਿਆ, ਇਹ ਹੀ ਤਾਂ ਇਕਾਂਤ ਵਾਸੀ ਹੋਣਾ ਹੈ। ਅੰਤਰ ਆਤਮੇ ਪਰਮਾਤਮਾ ਨਾਲ ਮਿਲਣ ਦਾ ਨਾਮ ਯੋਗ ਹੈ ਤੇ ਉਸੇ ਨੂੰ ਮਿਲਿਆ ਜਾਣੋ ਜੋ ਅੰਤਰ ਆਤਮੇ ਜੁੜਿਆ ਹੈ। ਫਿਰ ਸਲੋਕ ਉਚਾਰਿਆ :

> ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ॥
> ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ॥੩॥

*(ਸੂਹੀ ਕੀ ਵਾਰ, ਪੰਨਾ ੭੯੧)*

ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ ਫ਼ਰਮਾਇਆ ਸੀ :

> ਸੁਨੋ ਨਾਥ ਇਹ ਆਤਮ ਜੋਗ।
> ਪਾਇ ਪ੍ਰਮਾਤਮਾ ਜਾਇ ਬਿਓਗ।
> ਬਹ ਸਹਜ ਜੋਗ ਸੰਤਨ ਮਤ ਮੂਲ।
> ਯਾ ਸੋ ਸੰਸਾ, ਭੇਦ ਨ ਭੂਲ।[1]

ਇਹ ਸੁਣ ਕੇ ਸਿੱਧਾਂ ਨੇ ਨਮਸਕਾਰ ਕੀਤਾ ਤੇ ਕਿਹਾ ਕਿ ਤੂੰ ਵਹੀ ਪੁਰਖ (ਗੁਰੂ ਨਾਨਕ ਜੀ) ਹੈਂ ਕੁਛ ਭੇਦ ਨਹੀਂ।[2]

---

1. ਮਹਿਮਾ ਪ੍ਰਕਾਸ਼, ਸਾਖੀ ੪ ।
2. ਮਹਿਮਾ ਪ੍ਰਕਾਸ਼ ਵਾਰਤਕ। 'ਸੁਨਤ ਬਚਨ ਨਾਥ ਮਗਨਾਨੇ, ਗੁਰੂ ਨਾਨਕ ਅੰਗਤ ਕਰ ਜਾਨੇ।' (ਮਹਿਮਾ ਪ੍ਰਕਾਸ਼)।

ਇਸੇ ਖ਼ਿਆਲ ਨੂੰ ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਦਰਸਾਂਦੇ ਕਿਹਾ ਸੀ ਕਿ ਸੁਰਤਿ ਵਾਲਾ ਬੰਦਾ ਅਮਲੀ ਜੀਵਨ ਵਿਚ ਜੀਂਦਾ ਹੈ, ਉਹ ਘੋੜੇ ਦੀ ਸਵਾਰੀ ਕਰ ਸਕਦਾ ਹੈ। ਉਹ ਜੰਗ ਦੇ ਮੈਦਾਨ ਵਿਚ ਲੋਹਾ ਲੈ ਸਕਦਾ ਹੈ। ਸੁਰਤਿ ਵਾਲਾ ਬੰਦਾ ਪਰਉਪਕਾਰ ਤੇ ਉਤਸ਼ਾਹ ਵਿਚ ਰਹਿੰਦਾ ਹੈ। ਉਹ ਬਲੀਦਾਨ ਦੀ ਉਮੰਗ ਵਿਚ ਵਿਚਰਦਾ ਹੈ :

> "ਗੁਰਮੁਖਿ ਸੁਨਣਾ ਸੁਰਤਿ ਕਰਿ, ਪੰਚ ਸਬਦੁ ਗੁਰ ਸਬਦਿ ਅਲਾਪੈ।
> ਗੁਰਮੁਖਿ ਖਾਣਾ ਪੈਨਣਾ, ਜਗ ਭੋਗ ਸੰਜੋਗ ਪਛਾਪੈ।
> ਘਰ ਬਾਰੀ ਜੀਵਨ ਮੁਕਤਿ, ਲਹਰਿ ਨ ਭਵਜਲ ਭਉ ਨ ਬਿਆਪੈ"।[1]

**ਹਿਮਾਯੂੰ ਖਡੂਰ ਵਿਖੇ**

ਨਸੀਰ ਉਦ-ਦੀਨ ਹਿਮਾਯੂੰ, ਬਾਬਰ ਦਾ ਸਭ ਤੋਂ ਵੱਡਾ ਬੇਟਾ ਸੀ। ਉਸ ਦਾ ਜਨਮ 7 ਮਾਰਚ, 1508 ਨੂੰ ਕਾਬਲ ਵਿਖੇ ਮਾਹਮ ਬੇਗਮ ਦੀ ਕੁੱਖੋਂ ਹੋਇਆ ਸੀ। ਬਾਬਰ ਦੀ ਮ੍ਰਿਤੂ ਪਿੱਛੋਂ ਉਹ 26 ਦਸੰਬਰ, 1530 ਨੂੰ ਆਗਰੇ ਵਿਖੇ ਤਖ਼ਤ 'ਤੇ ਬੈਠਾ। ਬਾਬਰ ਦੇ ਕਹਿਣ ਉੱਤੇ ਉਸ ਨੇ ਭਰਾਵਾਂ ਕਾਮਰਾਨ, ਅਸਕਰੀ ਤੇ ਹਿੰਦਾਲ ਨੂੰ ਸਲਤਨਤ ਦੇ ਮੁੱਖ ਹਿੱਸੇ ਵੰਡ ਦਿੱਤੇ ਸਨ। ਸੁਭਾਅ ਦਾ ਹਿਮਾਯੂੰ ਮਿਲਣਸਾਰ ਸੀ। ਆਪੂੰ ਸਿਤਾਰਿਆਂ ਦੀ ਸਾਇੰਸ ਜਾਣਦਾ ਸੀ ਅਤੇ ਆਪਣੇ ਦਰਬਾਰ ਹਾਲ ਨੂੰ ਵੀ ਉਸ ਸੱਤਾਂ ਹਿੱਸਿਆਂ ਵਿਚ ਵੰਡਿਆ ਹੋਇਆ ਸੀ ਜਿਸ ਵਿਚ ਨਛੱਤਰਾਂ ਅਨੁਸਾਰ ਹਫ਼ਤੇ ਵਿਚ ਇਕ ਵਾਰੀ ਬੈਠਦਾ ਤੇ ਦਰਬਾਰ ਲਗਾਉਂਦਾ। ਸੁਭਾਅ ਵਿਚ ਸਥਿਰਤਾ ਨਹੀਂ ਸੀ। ਇਸੇ ਲਈ ਲੇਨ ਪੂਲ ਨੇ ਬਹੁਤ ਸੋਹਣਾ ਲਿਖਿਆ ਕਿ ਨਾ ਤਾਂ ਉਸ ਦਾ ਖ਼ੁਸ਼-ਕਿਸਮਤ, ਹਿਮਾਯੂੰ ਸੀ ਪਰ ਉਸ ਜਿਨਾ ਕੋਈ ਬਦਕਿਸਮਤ ਨਹੀਂ ਹੋਇਆ। ਸਾਰੀ ਜ਼ਿੰਦਗੀ ਧੱਕੇ ਹੀ ਖਾਂਦਾ ਰਹਿਆ, ਇੱਥੋਂ ਤੱਕ ਕਿ ਉਸ ਦੀ ਮੌਤ ਵੀ ਲਾਇਬਰੇਰੀ ਦੀਆਂ ਪੌੜੀਆਂ ਤੋਂ ਪੈਰ ਖਿਸਕਣ ਕਰ ਹੋਈ। ਰਾਜ ਦੇ ਪਹਿਲੇ ਪੰਜ ਸਾਲ ਭਰਾਵਾਂ ਨੂੰ ਮਨਾਉਣ ਤੇ ਸਮਝਾਉਣ 'ਤੇ ਲੱਗੇ। ਕੁਝ ਸਾਲ ਗੁਜਰਾਤ ਦੇ ਨਿੱਤ ਨਵੇਂ ਬਖੇੜਿਆਂ ਨੇ ਖਾ ਲਏ ਤੇ ਪਿੱਛੋਂ ਸ਼ੇਰ ਸ਼ਾਹ ਨੇ ਪਹਿਲਾਂ 26 ਜੂਨ, 1539 ਨੂੰ ਚੌਸਾ ਕਿਨਾਰੇ ਹਾਰ ਦੇ ਕੇ, ਫਿਰ ਕਨੌਜ ਵਿਖੇ 17 ਮਈ 1540 ਨੂੰ ਹਰਾ ਕੇ ਤਖ਼ਤ 'ਤੇ ਕਬਜ਼ਾ ਕਰ ਲਿਆ।

ਹਿਮਾਯੂੰ ਭੱਜਦਾ ਨੱਠਦਾ ਪੰਜਾਬ ਵੱਲ ਆਇਆ ਤੇ ਇਕ ਚਿੱਠੀ ਸ਼ੇਰ ਸ਼ਾਹ ਨੂੰ ਲਿਖੀ ਕਿ 'ਮੈਨੂੰ ਪੰਜਾਬ ਵਿਚ ਤਾਂ ਆਰਾਮ ਨਾਲ ਰਹਿਣ ਦੇਹ' ਪਰ ਉਸ ਉੱਤਰ ਦਿੱਤਾ ਕਿ 'ਤੇਰੇ ਲਈ ਕਾਬਲ ਤਾਂ ਛੱਡਿਆ' ਹੈ। ਦਰ-ਦਰ ਦੀਆਂ ਠੋਕਰਾਂ ਹਿਮਾਯੂੰ ਸਿੰਧ ਦੇ ਇਲਾਕੇ ਵਿਖੇ ਖਾਂਦਾ ਰਹਿਆ। ਉਸ ਦਾ ਆਪਣਾ ਘੋੜਾ ਵੀ ਭੁੱਖ ਪਿਆਸ ਖੁਣੋਂ ਦਮ ਤੋੜ ਗਿਆ। ਉਸ ਦੀ ਮਾਂ ਨੇ ਆਪਣਾ ਘੋੜਾ ਦਿੱਤਾ ਤਾਂ ਕਿਧਰੇ ਉਹ ਅਮਰ ਕੋਟ ਪੁੱਜ ਸਕਿਆ। ਅਮਰ ਕੋਟ ਵਿਖੇ ਹੀ ਸੁਲਤਾਨ ਹਮੀਦਾ ਬਾਨੋ ਬੇਗਮ ਦੀ

1. ਵਾਰ ੬, ਪਉੜੀ ੧੯।

ਕੁੱਖੋਂ 15 ਅਕਤੂਬਰ 1542 ਨੂੰ ਅਕਬਰ ਦਾ ਜਨਮ ਹੋਇਆ। ਜੁਲਾਈ 1544 ਨੂੰ ਹਿਮਾਯੂੰ ਈਰਾਨ ਪੁੱਜਾ ਤੇ ਸ਼ੀਆ ਬਾਦਸ਼ਾਹ ਤਮਸਪ ਨੇ ਉਸ ਦੀ ਹਰ ਪੱਖੋਂ ਇਮਦਾਦ ਕੀਤੀ। ਸ਼ੇਰ ਸ਼ਾਹ ਵੀ ਪੰਜ ਸਾਲ ਰਾਜ ਕਮਾ ਕੇ 24 ਮਈ, 1545 ਨੂੰ ਚੜ੍ਹਾਈ ਕਰ ਗਿਆ। ਉਸ ਪਿੱਛੋਂ 4 ਹੋਰ ਸੂਰ ਖ਼ਾਨਦਾਨ ਦੇ ਬਾਦਸ਼ਾਹ ਬਣੇ ਪਰ ਉਹ ਹਿੰਦੁਸਤਾਨ ਨੂੰ ਪੱਕੀ ਹਕੂਮਤ ਨਾ ਦੇ ਸਕੇ।

ਭਰਾਵਾਂ ਨੂੰ ਲਿਤਾੜ ਕੇ ਜਨਵਰੀ 1555 ਨੂੰ ਹਿਮਾਯੂੰ ਨੇ ਪੰਜਾਬ 'ਤੇ ਧਾਵਾ ਕੀਤਾ ਤੇ ਪੰਜਾਬ 'ਤੇ ਕਬਜ਼ਾ ਕਰ ਕੇ ਸਰਹਿੰਦ ਦੇ ਮੈਦਾਨ ਉੱਪਰ 22 ਜੂਨ, 1555 ਨੂੰ ਸਕੰਦਰ ਸ਼ਾਹ ਨੂੰ ਹਰਾ ਕੇ ਹਿੰਦੁਸਤਾਨ ਦਾ ਫਿਰ ਬਾਦਸ਼ਾਹ ਬਣ ਗਿਆ। ਪਰ ਬਦਨਸੀਬ ਨੂੰ ਕੇਵਲ ਸੱਤ ਮਹੀਨੇ ਹੀ ਤਖ਼ਤ 'ਤੇ ਬੈਠਣਾ ਨਸੀਬ ਹੋਇਆ ਤੇ 21 ਜਨਵਰੀ, 1556 ਨੂੰ ਲਾਇਬਰੇਰੀ ਦੀਆਂ ਪੌੜੀਆਂ 'ਤੇ ਅਜ਼ਾਂ ਦੀ ਆਵਾਜ਼ ਸੁਣ ਕੇ, ਸਿਜਦੇ ਵਿਚ ਹੋਣ ਵੇਲੇ ਐਸਾ ਡਿੱਗਾ ਕਿ ਮੌਤ ਹੋ ਗਈ।

ਜਦ ਉਹ ਆਗਰੇ ਤੋਂ ਨੱਠਾ 1540 ਦੀ ਜੁਲਾਈ ਨੂੰ ਲਾਹੌਰ ਜਾ ਰਹਿਆ ਸੀ ਤਾਂ ਉਸ ਨੂੰ ਅਹਿਲਕਾਰਾਂ ਦੱਸਿਆ ਕਿ ਹੁਣ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਆਮਿਲ ਫ਼ਕੀਰ ਗੁਰੂ ਅੰਗਦ ਦੇਵ ਜੀ ਹਨ ਜੋ ਬਿਆਸ ਦੇ ਕਿਨਾਰੇ, ਵੱਡੀ ਸੜਕ ਲਾਗੇ ਖਡੂਰ ਸਾਹਿਬ ਡੇਰਾ ਰੱਖਦੇ ਹਨ। 'ਢਹਿੰਦੇ ਮਨ ਨੂੰ ਸਹਾਰਾ ਮਿਲ ਜਾਏ। ਮਿਲੇ ਮਕਸੂਦ ਚਲੋ ਇਹ ਸ਼ਾਇਦ' ਵਿਚਾਰ ਕੇ ਲਸ਼ਕਰ ਨੂੰ ਛੱਡ ਕੁਝ ਹੀ ਸਾਥੀਆਂ ਨਾਲ ਖਡੂਰ ਸਾਹਿਬ ਪੁੱਜਾ।

ਸ਼ਾਮ ਦਾ ਵੇਲਾ ਸੀ। ਗੁਰੂ ਅੰਗਦ ਦੇਵ ਜੀ ਬੱਚਿਆਂ ਨਾਲ ਪਰਚੇ ਹੋਏ ਸਨ। ਆਪ ਨੇ ਹੁਕਮ ਦੇ ਰੱਖਿਆ ਸੀ ਕਿ ਬੱਚਿਆਂ ਨਾਲ ਹੁੰਦੇ ਸਮੇਂ ਕਿਸੇ ਨੂੰ ਮਿਲਣ ਦੀ ਆਗਿਆ ਨਹੀਂ ਹੈ। ਹਿਮਾਯੂੰ ਭਾਵੇਂ ਭਾਂਜ ਖਾ ਕੇ ਆ ਰਹਿਆ ਸੀ ਪਰ ਰਾਜ ਦਾ ਮਦ ਅਜੇ ਵੀ ਹੈ ਸੀ। ਉਹ ਭੁੱਲ ਗਿਆ ਕਿ ਕਿਸੇ ਦਰਵੇਸ਼ ਦੇ ਦਰਵਾਜ਼ੇ 'ਤੇ ਖੜ੍ਹਾ ਹੈ।

ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ ਕਿ ਬੇ-ਪ੍ਰਵਾਹ ਸਤਿਗੁਰੂ ਨੇ ਕੋਈ ਧਿਆਨ ਨਾ ਦਿੱਤਾ ਤੇ ਉਹ ਤਕਰੀਬਨ ਦੋ ਘੜੀਆਂ ਖੜ੍ਹਾ ਰਿਹਾ।

> 'ਗੁਜ਼ਰੀ ਦੋਇ ਘੜੀ ਸਤਿਗੁਰ ਨਹੀਂ ਦੇਖਾ
> ਕੀਆ ਬਾਦਸ਼ਾਹ ਮਨ ਕੋਪ ਬਿਸੇਖਾ।'

ਹਿਮਾਯੂੰ ਨੂੰ ਇਤਨਾ ਗੁੱਸਾ ਆਇਆ ਕਿ ਤਲਵਾਰ ਮਿਆਨ ਵਿਚੋਂ ਕੱਢ ਕੇ ਗੁਰੂ ਜੀ 'ਤੇ ਹੱਲਾ ਕਰਨ ਲਈ ਅੱਗੇ ਵਧਿਆ। ਗੁਰੂ ਅੰਗਦ ਦੇਵ ਜੀ ਨੇ ਨਜ਼ਰ ਭਰ ਉਧਰ ਦੇਖਿਆ ਹੀ ਸੀ ਕਿ ਹੱਥ ਤਲਵਾਰ ਦੀ ਮੁੱਠ 'ਤੇ ਹੀ ਰਹਿਆ ਤੇ ਉੱਥੇ ਹੀ ਬੁੱਤ ਵਾਂਗ ਖੜ੍ਹਾ ਹੋ ਗਿਆ।

ਐਸੀ ਅਵਸਥਾ ਦੇਖ ਦੁਨੀਆਂ ਦੇ ਮਾਲਕ ਗੁਰੂ ਅੰਗਦ ਦੇਵ ਜੀ ਨੇ ਕਿਹਾ :

'ਸ਼ੇਰ ਸ਼ਾਹ ਸੋ ਕਛੂ ਨ ਕੀਨਾ।
ਈਹਾ ਤਲਵਾਰ ਮੂਠ ਗਹਿ ਲੀਨਾ'।[1]

ਅਤੇ ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ ਨਾਲ ਹੀ ਇਹ ਬਚਨ ਵੀ ਆਖੇ ਕਿ :

'ਕਾਇਰ ਭਯੇ ਭਾਜ ਕਰ ਆਵਾ।
ਹਮਹਿ ਸੂਰਤਾ ਚਹੈ ਦਿਖਾਵਾ।'

ਮਹਿਮਾ ਪ੍ਰਕਾਸ਼ ਵਾਰਤਕ ਦੇ ਸ਼ਬਦਾਂ ਵਿਚ ਕਿਹਾ ਸੀ :

**ਭਾਈ ਮੁਗ਼ਲਾ : "ਤਲਵਾਰ ਸ਼ੇਰ ਸ਼ਾਹ ਪਰ
ਕੱਢਣੀ ਸੀ ਕਿ ਅਸਾਂ ਉਪਰ।"**

ਇਹ ਸੁਣਦੇ ਹੀ ਹਿਮਾਯੂੰ ਬਹੁਤ ਹੀ ਸ਼ਰਮਿੰਦਾ ਹੋਇਆ। ਮੁਆਫ਼ੀ ਮੰਗੀ ਕਿ ਆਇਆ ਤਾਂ ਅਸੀਸਾਂ ਲੈਣ ਸਾਂ, ਅਨਜਾਣ ਪੁਣੇ ਵਿਚ ਇਤਨੀ ਭਾਰੀ ਅਵੱਗਿਆ ਹੋ ਗਈ।

ਹਿਮਾਯੂੰ ਨੇ ਪੁੱਛਿਆ : ਮਹਾਰਾਜ ਇਹ ਦੱਸੋ ਕਿ ਰਾਜ ਬਣਿਆ ਬਣਾਇਆ ਇਤਨੀ ਛੇਤੀ ਕਿਉਂ ਚਲਿਆ ਗਿਆ ? ਗੁਰੂ ਅੰਗਦ ਦੇਵ ਜੀ ਨੇ ਫ਼ਰਮਾਇਆ :

ਗੁਰੂ ਨਾਨਕ ਦੇਵ ਜੀ ਨੇ ਬਾਬਰ ਨੂੰ ਵੀ ਕਿਹਾ ਸੀ,
ਰਾਜ ਚਲੇ ਜਾਂਦੇ ਹਨ ਜਦ ਇਨਸਾਫ਼ ਨਾ ਕੀਤਾ ਜਾਏ।
ਜਦ ਅਦਾਲਤਾਂ ਦੇ ਦਰਵਾਜ਼ੇ ਬੰਦ ਕਰ ਦਿੱਤੇ ਜਾਣ।
"ਜਬ ਛੁਟੇ ਅਦਾਲਤ, ਹੋਨਿ ਬਿਅਦਲ।
ਛੁਟੇ ਨਿਆਉ, ਰਾਜ ਹੋਇ ਬਦਲ।"

ਅਤੇ ਇਹ ਹੀ ਲੱਗਦਾ ਹੈ ਕਿ :

"ਕਛੂ ਬਿਅਦਲ, ਕੀਨਿ ਮਹਾਨੀ, ਯਾਂ ਤੇ ਭਯੋ ਤੋਹਿ ਤ੍ਰਿਸਕਾਰਾ।
ਹੁਣ ਹਿੰਮਤ ਰੱਖ। ਦਿਲ ਢਾਹਨ ਨਾਲ ਕੁਝ ਹੱਥ ਨਹੀਂ ਆਉਂਦਾ।"

ਹਿਮਾਯੂੰ ਨਾਮਾ ਜੋ ਹਿਮਾਯੂੰ ਦੀ ਭੈਣ, ਗੁਲਬਦਨ ਨੇ ਲਿਖਿਆ ਅਤੇ ਜੋ ਇਸ ਸਫ਼ਰ ਵਿਚ ਨਾਲ ਹੀ ਸੀ, ਨੇ ਇਕ ਰੌਚਕ ਕਥਾ ਲਿਖੀ ਹੈ ਕਿ ਲਾਹੌਰ ਵਿਖੇ ਜਦ ਭਰਾਵਾਂ ਨੇ ਇਮਦਾਦ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਉਸੇ ਪ੍ਰੇਸ਼ਾਨੀ ਦੇ ਆਲਮ ਵਿਚ ਹਿਮਾਯੂੰ ਸੌਂ ਗਿਆ। ਸੁੱਤੇ ਸੁੱਤੇ ਹੀ ਸੁਪਨਾ ਆਇਆ। ਉਸ ਨੇ ਬਜ਼ੁਰਗ ਦੇਖਿਆ, ਉਸ ਦੇ ਹੱਥ ਇਕ ਆਸਾ (ਡੰਡਾ) ਸੀ ਤੇ ਕਹਿ ਰਹਿਆ ਸੀ : **ਮਰਦ ਬਣੋ, ਗ਼ਮ ਨਾ ਕਰੋ।**[2]

ਇਹ ਕਹਿ ਕੇ ਉਹ ਹੀ ਆਸਾ ਬਾਦਸ਼ਾਹ ਨੂੰ ਦੇ ਦਿੱਤਾ। ਇੰਝ ਲੱਗਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਸ਼ਖ਼ਸੀਅਤ ਦਾ ਪ੍ਰਭਾਵ ਉਸ 'ਤੇ ਐਸਾ ਪਿਆ ਕਿ ਉਹ ਸੁਪਨੇ ਵਿਚ ਵੀ ਉਨ੍ਹਾਂ ਦੇ ਦੀਦਾਰ ਪਾਉਂਦਾ ਰਿਹਾ।

●

---

1. ਮਹਿਮਾ ਪ੍ਰਕਾਸ਼, ਸਾਖੀ ਪੰਜ।
2. ਹਿਮਾਯੂੰ ਨਾਮਾ, ਉਲੱਥਾਕਾਰ ਰਸ਼ੀਦ ਅਖਤਰ ਨਦਵੀ, ਪੰਨਾ ੭੪ ।

4

# ਸਿੱਖ ਤੇ ਸਿੱਖਿਆ

ਗੁਰੂ ਅੰਗਦ ਦੇਵ ਜੀ ਦਾ ਨਿੱਤ ਕਰਮ ਦਸਦਾ ਸੀ ਕਿ ਉਹ ਅਮਲੀ ਜੀਵਨ ਦੀ ਜਾਚ ਸਭ ਨੂੰ ਦਸਦੇ ਪਏ ਸਨ। ਬਹੁਤ ਘੱਟ ਬੋਲਦੇ। ਸਿਰਫ਼ ਸੰਗਤ ਵਿਚ ਉਪਦੇਸ਼ ਦੇਣ ਲਈ ਜਾਂ ਗਾਈ ਬਾਣੀ ਦੀ ਵਿਆਖਿਆ ਕਰਨ ਲਈ ਬਚਨ ਕਰਦੇ। ਸ਼ਾਮ ਨੂੰ ਜਦ ਚਰਚਾ ਹੁੰਦੀ, ਉਥੇ ਸਲੋਕ ਉਚਾਰ ਕੇ ਗੱਲ ਨੂੰ ਨਜਿੱਠ ਦੇਂਦੇ।

**ਨਿੱਤ ਦੇ ਉਪਦੇਸ਼**

ਉਨ੍ਹਾਂ ਅੱਖੀਂ ਕਰਤਾਰਪੁਰ ਦੇਖ ਲਿਆ ਸੀ ਕਿ ਗੁਰੂ ਨਾਨਕ ਦੇਵ ਜੀ ਐਸਾ ਸਮਾਜ ਰਚਨਾ ਚਾਹੁੰਦੇ ਹਨ ਜਿੱਥੇ ਮੱਲਾਂ ਮਾਰਨ ਵਾਲੇ ਮੌਜਾਂ ਨਾ ਮਾਨਣ। ਧਨੀ ਨਿਰੋਲ ਧਨ ਕਰ ਕੇ ਹੀ ਨਾ ਸਤਿਕਾਰ ਪਾਉਣ। ਧਨੀ ਮਨੁੱਖ ਦੀ ਸਾਰੀ ਦੌੜ ਭੱਜ ਤਾਂ ਮਾਇਆ ਲਈ ਹੁੰਦੀ ਹੈ ਪਰ ਦਿਖਾਵੇ ਲਈ ਕੁਝ ਦਾਨ ਦੇ ਦੇਵੇ ਤਾਂ ਹਵਸ ਤੇ ਨਾ ਮੁੱਕੀ। ਐਸਾ ਸਮਾਜ ਹੋਣਾ ਚਾਹੀਦਾ ਹੈ ਜਿੱਥੇ ਧਨ ਜੋੜਨ ਦੀ ਲੋੜ ਨਾ ਪਵੇ। ਕਿਰਤ ਦੀ ਉੱਚਤਾ ਹੋਵੇ ਅਤੇ ਕਿਰਤੀ ਦਾ ਮਾਨ ਹੋਵੇ।

ਕੀ ਹੋ ਰਹਿਆ ਸੀ, ਉਸ ਦਾ ਨਕਸ਼ਾ ਗੁਰੂ ਅੰਗਦ ਦੇਵ ਜੀ ਨੇ ਮਲਾਰ ਦੀ ਵਾਰ ਵਿਚ ਖ਼ੂਬ ਖਿੱਚਿਆ ਕਿ ਗ਼ਰੀਬ ਨਾਲ ਮਜ਼ਾਕ ਕੀਤਾ ਜਾਂਦਾ ਹੈ ਤੇ ਉਸ ਨੂੰ ਆਓ ਪਾਤਸ਼ਾਹ ਕਹਿ ਕੇ ਬੁਲਾਇਆ ਜਾਂਦਾ ਹੈ। ਜੋ ਮੂਰਖ ਹੈ ਉਸ ਨੂੰ ਪੰਡਿਤ ਕਹਿਆ ਜਾਂਦਾ ਹੈ। ਅੰਧੇ ਨੂੰ ਪਾਰਖੂ ਤੇ ਜੋ ਬਹੁਤੀਆਂ ਇਲਤਾਂ ਕਰੇ ਉਸ ਨੂੰ ਚੌਧਰੀ ਬਣਾ ਦਿੱਤਾ ਜਾਂਦਾ ਹੈ। ਫਫੇਕੁਟਣਾਂ ਆਦਰ ਪਾਂਦੀਆਂ ਹਨ। ਭਲੀਆਂ ਸੰਜਮੀ ਔਰਤਾਂ ਦੀ ਸਮਾਜ ਵਿਚ ਕੋਈ ਕਦਰ ਨਹੀਂ। ਇਹ ਜੋ ਸਮਝ ਜਾਂਦਾ ਹੈ ਉਹ ਇਨ੍ਹਾਂ ਦੇ ਜਾਲ ਵਿਚ ਨਹੀਂ ਫਸਦਾ।

"ਨਾਉ ਫਕੀਰੈ ਪਾਤਿਸਾਹੁ, ਮੂਰਖ ਪੰਡਿਤੁ ਨਾਉ॥
ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ॥
ਇਲਤਿ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ॥" *(ਪੰਨਾ ੧੨੮੮)*

ਖ਼ੂਬਸੂਰਤ ਸਮਾਜ ਰਚਣ ਲਈ ਪਹਿਲਾ ਉਪਦੇਸ਼ ਹੀ ਇਹ ਦਿੱਤਾ ਕਿ ਜਿਸ ਨੇ ਇਹ ਜਾਣ ਲਿਆ ਕਿ ਸੰਸਾਰ ਨਹੀਂ ਰਹਿਣਾ ਤੇ ਅਸੀਂ ਵੀ ਨਹੀਂ ਰਹਿਣਾ, ਉਹ ਬਹੁਤੇ ਝੇੜੇ ਨਹੀਂ ਪਾਉਂਦਾ। ਉਹ ਪਦਾਰਥਾਂ ਦਾ ਵਿਸਥਾਰ ਨਹੀਂ ਕਰਦਾ।

'ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ।।'

ਜੋ ਉਤੋਂ ਉਤੋਂ ਤਾਂ ਗੁਰੂ ਦਾ ਕਹਿਲਾਂਦੇ ਹਨ ਪਰ ਚਾਅ ਨਾਲ ਨਹੀਂ ਬੱਝੇ ਹੋਏ, ਮਜਬੂਰੀ ਕਾਰਨ ਜਾਂ ਦਿਖਾਵੇ ਲਈ ਕਿ ਲੋਕੀਂ ਮਾੜਾ ਨਾ ਕਹਿਣ, ਭਲੇ ਕਰਮ ਵੀ ਕਰਦੇ ਹਨ, ਉਨ੍ਹਾਂ ਨੂੰ ਆਤਮਕ ਖੇੜਾ ਤੇ ਚਾਉ ਨਹੀਂ ਮਿਲ ਸਕਦਾ। ਉਹ ਛੇਤੀ ਹੀ ਛੱਡ ਬੈਠਦੇ ਹਨ ਤੇ ਨਿੰਮੋਝੂਣੇ ਹੋ ਜਾਂਦੇ ਹਨ, ਅੰਦਰ ਦਾ ਚਾਅ ਸਭ ਤੋਂ ਵੱਡੀ ਚੀਜ਼ ਹੈ। ਕੋਈ ਜਬਰੀ ਕਿਸੇ ਨੂੰ ਧਰਮੀ ਬੰਦਾ ਨਹੀਂ ਬਣਾ ਸਕਦਾ।

"ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ।।
ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ"।।[1]

ਗੁਰੂ ਜੀ ਸਦਾ ਸਮਝਾਂਦੇ ਕਿ ਧਨ ਜੋੜਨ ਵਾਲੇ ਬੰਦੇ ਨੂੰ ਕਾਮਯਾਬ ਜੀਵਨ ਵਾਲਾ ਨਾਂਹ ਸਮਝੋ। ਮਾਇਆ ਧਾਰੀ ਸੁਆਰਥੀ ਤੇ ਥੋੜ-ਵਿਤਾ ਹੋ ਜਾਂਦਾ ਹੈ। ਇਹ ਦੇਖ ਕੇ ਵੀ ਕਿ ਖ਼ਾਲੀ ਹੱਥ ਆਉਣਾ ਹੈ ਤੇ ਖ਼ਾਲੀ ਹੱਥ ਹੀ ਜਾਣਾ ਹੈ ਫਿਰ ਕਿਉਂ ਮਾਇਆ ਦੇ ਖਿਲਾਰ ਖਿਲਾਰੀ ਟੁਰੀ ਜਾਂਦਾ ਹੈ।[2] ਸੁਚੱਜਾ ਰਾਹ ਇਹ ਹੈ ਕਿ ਜੋ ਵਡਿਆਈ ਉਸ ਨੂੰ ਵਿਸਾਰ ਦੇਵੇ, ਐਸੀ ਵਡਿਆਈ ਨੂੰ ਪਰ੍ਹਾਂ ਫੈਂਕ ਦੇਵੇ :

"ਨਾਨਕ ਦੁਨੀਆ ਕੀਆ ਵਡਿਆਈਆਂ
ਅਗੀ ਸੇਤੀ ਜਾਲਿ।।
ਏਨੀ ਜਲੀਈਂ ਨਾਮੁ ਵਿਸਾਰਿਆ,
ਇਕ ਨ ਚਲੀਆ ਨਾਲਿ"।।[3]

ਗੁਰੂ ਜੀ ਸੰਗਤਾਂ ਨੂੰ ਸਦਾ ਕਹਿੰਦੇ ਸਨ ਕਿ ਧਨੀ ਲੋਕਾਂ ਦੇ ਦਬਦਬੇ ਵਿਚ ਨਾਂਹ ਆਓ। ਉਨ੍ਹਾਂ ਦੀ ਖ਼ੁਸ਼ਾਮਦ ਕਰ ਕੇ, ਆਪਣੇ ਆਪ ਨੂੰ ਹੀਣਾ ਨਾ ਕਰੋ। ਖ਼ੁਸ਼ਾਮਦ ਨਾਲ ਸਹਿਮ ਤੇ ਨਿਤਾਣਾਪਣ ਵੱਧਦਾ ਹੈ। ਇਹ ਗ਼ਰੀਬੀ ਉਸ ਵਾਹਿਗੁਰੂ ਦੀ ਦਿੱਤੀ ਨਹੀਂ। ਉਸ ਦੀ ਨਜ਼ਰ ਸਭ 'ਤੇ ਹੈ। ਇਹ ਜੋ ਮੀਰ, ਮਲਕ ਸਲਾਰ ਤੇ ਅਮੀਰ ਤੁਹਾਨੂੰ ਦਿੱਸਦੇ ਹਨ, ਇਹ ਸਾਧਾਰਨ ਮਨੁੱਖਾਂ ਵਾਂਗ ਹੀ ਹਨ। ਕੁਝ ਕੁ ਟੁੱਕੜਿਆਂ ਕਾਰਨ ਧਨੀ ਲੋਕਾਂ ਦੀ ਖ਼ੁਸ਼ਾਮਦ ਕਰਦੇ ਫਿਰਨਾ ਜੀਵਨ ਦਾ ਸਹੀ ਰਸਤਾ ਨਹੀਂ। ਜਦ ਸੱਦਾ ਪਿਆ ਤਾਂ ਇਹ ਸਲਾਰ ਵੀ ਤੁਹਾਡੇ ਵਾਂਗ ਚੱਲ ਪੈਣਗੇ। ਧਨ ਦੇ ਜ਼ੋਰ ਨਾਲ ਕੋਈ ਆਪਣਾ ਕੂਚ ਰੋਕ ਕੇ ਦੱਸੇ :

"ਜਿਨ੍ਹਾ ਚੀਰੀ ਚਲਣਾ, ਹਥਿ ਤਿਨ੍ਹਾ ਕਿਛੁ ਨਾਹਿ।।
ਸਾਹਿਬ ਕਾ ਫੁਰਮਾਣੁ ਹੋਇ, ਉਠੀ ਕਰਲੈ ਪਾਹਿ।।" (ਪੰਨਾ ੧੨੩੯)

ਕਿਰਤ ਕਰਦਿਆਂ ਹਉਮੈ ਦਾ ਦਾਉ ਨ ਪਵੈ, ਇਸ ਲਈ ਸ਼ਬਦ ਦਾ ਗਾਇਨ ਤੇ ਸਿਮਰਨ ਜ਼ਰੂਰੀ ਦੱਸਿਆ। ਗੁਰੂ ਵੱਲ ਮੂੰਹ ਕਰ ਕੇ ਤੁਰਨਾ ਜ਼ਰੂਰੀ ਹੈ। ਜੀਵਨ

1. ਸੂਹੀ ਕੀ ਵਾਰ, ਪਉੜੀ ਸੱਤਵੀਂ। (ਪੰਨਾ ੭੮੭)
2. ਆਵਹਿ ਨੰਗੇ ਜਾਹਿ ਨੰਗੇ, ਵਿਚੇ ਕਰਹਿ ਵਿਥਾਰ।। (ਸਾਰੰਗ ਕੀ ਵਾਰ)
3. ਮਲਾਰ ਕੀ ਵਾਰ। (ਪੰਨਾ ੧੨੯੦)

ਦਾ ਸਹੀ ਰਸਤਾ ਹੈ ਅੰਮ੍ਰਿਤ ਵੇਲੇ ਉੱਠ ਕੇ ਚਾਅ ਨਾਲ ਸਤਿਸੰਗ ਵਿਚ ਜਾਣਾ :

**ਚਉਥੈ ਪਹਰਿ ਸਬਾਹ ਕੈ,**
**ਸੁਰਤਿਆ ਉਪਜੈ ਚਾਉ॥**
**ਤਿਨਾ ਦਰੀਆਵਾ ਸਿਉ ਦੋਸਤੀ,**
**ਮਨਿ ਮੁਖਿ ਸਚਾ ਨਾਉ॥** *(ਮਾਝ ਕੀ ਵਾਰ, ਪੰਨਾ ੧੪੬)*

ਪ੍ਰਭੂ ਦੀ ਸਿਫ਼ਤ ਸਲਾਹ ਕਰਨੀ, ਸੁਣਨੀ ਅਤੇ ਬਾਕੀ ਦਿਨ ਦੇ ਸਮੇਂ ਵੀ ਉਨ੍ਹਾਂ ਨਾਲ ਹੀ ਮੇਲ ਰੱਖਣਾ ਜੋ ਗੁਰੂ ਸ਼ਬਦ ਦੇ ਪ੍ਰੇਮੀ ਹਨ।[1] ਗੁਰੂ ਜੀ ਇਹ ਰੋਜ਼ ਨਿਤ ਉਪਦੇਸ਼ ਕਰਦੇ ਕਿ ਨਾਮ ਸਿਮਰਨ ਨਾਲ ਜੀਵਨ ਇਤਨਾ ਸ਼ਾਂਤ ਹੋ ਜਾਂਦਾ ਹੈ ਕਿ ਦੁਨੀਆਂ ਦੀ ਕੋਈ ਔਕੜ ਡਾਵਾਂ ਡੋਲ ਨਹੀਂ ਕਰ ਸਕਦੀ। ਜਦ ਕੋਈ ਉਚੇਚੀ ਸਿੱਖਿਆ ਲਈ ਕਹਿੰਦਾ ਹੈ ਤਾਂ ਆਪ ਜੀ ਕਹਿੰਦੇ ਕਿ ਅਕਾਲ ਪੁਰਖ ਦੇ ਨਾਮ ਵਿਚ ਜੁੜਨ ਦੀ ਸਿੱਖਿਆ ਤੋਂ ਉੱਚੀ ਹੋਰ ਕੋਈ ਸਿੱਖਿਆ ਨਹੀਂ ਹੈ। ਉਹ ਹਿਰਦੇ ਸਦਾ ਖਿੜੇ ਰਹਿੰਦੇ ਹਨ, ਜਿਨ੍ਹਾਂ ਵਿਚ ਪ੍ਰਭੂ ਦੀ ਯਾਦ ਟਿਕੀ ਰਹਿੰਦੀ ਹੈ।[2] ਖ਼ੁਸ਼ੀ ਅਨੰਦ ਦਾ ਸੋਮਾ ਵਾਹਿਗੁਰੂ ਹੀ ਹੈ। ਪ੍ਰਭੂ ਦੀ ਯਾਦ ਤੋਂ ਖੁੰਝ ਕੇ ਹੋਰ ਆਸਰੇ ਭਾਲਣ ਨਾਲ ਦੁੱਖ ਹੀ ਦੁੱਖ ਹੈ। ਪ੍ਰਭੂ ਨੂੰ ਵਿਸਾਰਨ ਨਾਲ ਹੀ ਚਿੰਤਾ ਝੋਰਾ ਆਉਂਦਾ ਹੈ।[3] ਜੋ ਸਿਮਰਨ ਨਹੀਂ ਕਰਦੇ, ਉਹ ਅੰਨ੍ਹੇ ਵਾਂਙ ਠੇਡੇ ਹੀ ਠੇਡੇ ਖਾਂਦੇ ਹਨ। ਉਹ ਉਦਾਸੀ, ਸੰਨਿਆਸੀ, ਜੋਗੀ, ਜੰਗਮ, ਹੱਥ ਚਿਪੀਆਂ ਲਈ ਫਿਰਦੇ ਮੰਗਤੇ, ਭੇਖਾਂ ਦੇ ਜਾਲ ਵਿਚ ਫਸੇ ਸਿਫ਼ਤ ਸਲਾਹ ਦੀ ਕਦਰ ਕੀ ਜਾਣ ਸਕਦੇ ਹਨ। ਇਸ ਦੀ ਕਦਰ ਜਾਂ ਸਤਿਗੁਰੂ ਨੂੰ ਪਤਾ ਹੈ ਜਾਂ ਗੁਰੂ ਦੇ ਦੱਸੇ ਰਸਤੇ ਤੁਰਨ ਵਾਲੇ ਗੁਰਮੁਖ ਜਾਣਦੇ ਹਨ :

**ਰਤਨਾ ਕੇਰੀ ਗੁਥਲੀ, ਰਤਨੀ ਖੋਲੀ ਆਇ॥**
**ਵਖਰ ਤੈ ਵਣਜਾਰਿਆ, ਦੁਹਾ ਰਹੀ ਸਮਾਇ॥**
**ਜਿਨ ਗੁਣੁ ਪਲੈ ਨਾਨਕਾ, ਮਾਣਕ ਵਣਜਹਿ ਸੇਇ॥**
**ਰਤਨਾ ਸਾਰ ਨ ਜਾਣਨੀ, ਅੰਧੇ ਵਤਹਿ ਲੋਇ॥**[4]

ਇਹ ਯਾਦ ਰੱਖੋ ਕਿ ਜੇ ਕੋਈ ਸਿਮਰਨ ਭਗਤੀ ਦੇ ਮਾਰਗ ਨੂੰ ਨਿੰਦਦਾ ਹੈ ਤਾਂ ਉਹ ਆਪਣਾ ਮੂਰਖ ਪੁਣਾ ਹੀ ਨਸ਼ਰ ਕਰ ਰਹਿਆ ਹੈ। ਇਹ ਸਭ ਦਾਤਾਂ ਮਿਲਦੀਆਂ ਰਹਿਮਤ ਨਾਲ ਹਨ ਪਰ ਘਾਲ ਨਾ ਛੱਡਣੀ। ਘਾਲ ਕ੍ਰਿਪਾ ਦੀ। ਹੋਰ ਕਿਸੇ ਸਿੱਧੀ ਕਰਾਮਾਤ ਲਈ ਨਹੀਂ।

---

1. **ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ॥**
   **ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ॥** *(ਪੰਨਾ ੧੪੬)*
2. **ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ॥** *(ਸੂਹੀ ਕੀ ਵਾਰ, ਪੰਨਾ ੭੯੧)*
3. **ਨਾਨਕ ਝੂਰਿ ਮਰਹਿ ਦੋਹਾਗਣੀ, ਜਿਨ੍ ਅਵਰੀ ਲਾਗਾ ਨੇਹੁ॥**
   *(ਮਲਾਰ ਕੀ ਵਾਰ, ਪੰਨਾ ੧੨੮੦)*
4. (ਰਾਮਕਲੀ ਕੀ ਵਾਰ, ਪੰਨਾ ੯੫੪)।

ਇਸੇ ਲਈ ਜੋ ਪ੍ਰਭੂ ਦੇ ਰਾਹ ਤੁਰੇ ਹਨ, ਉਨ੍ਹਾਂ ਲਈ ਜ਼ਰੂਰੀ ਹੈ ਕਿ ਪਰ ਧਨ, ਪਰ ਤਨ ਤੇ ਪਰਾਈ ਨਿੰਦਾ ਛੱਡਣ। ਭਾਵੇਂ ਉਹ ਵਾਹਿਗੁਰੂ ਹਰ ਥਾਂ ਮੌਜੂਦ ਹੈ ਤੇ ਮਿਲੇਗਾ ਵੀ ਬਖ਼ਸ਼ਿਸ਼ ਨਾਲ ਪਰ ਭੈ, ਪਿਆਰ ਤੇ ਯਾਦ ਰੱਖਿਆਂ ਉਹ ਪ੍ਰਤੱਖ ਹੋ ਆਂਦਾ ਹੈ :

**"ਭੈ ਕੇ ਚਰਣ, ਕਰ ਭਾਵ ਕੇ**
**ਲੋਇਣ ਸੁਰਤਿ ਕਰੇਇ॥**
**ਨਾਨਕੁ ਕਹੈ ਸਿਆਣੀਏ**
**ਇਵ ਕੰਤ ਮਿਲਾਵਾ ਹੋਇ॥"**[1]

ਤ੍ਰਿਸ਼ਨਾ ਅਧੀਨ ਮਨੁੱਖ ਦੇ ਚਸਕੇ ਕਦੇ ਨਹੀਂ ਮੁੱਕੇ। ਇਹ ਤਾਂ ਹੀ ਮੁੱਕਦੇ ਹਨ ਜੇ ਉਸ ਬੇਅੰਤ ਨੂੰ ਯਾਦ ਕਰਦਾ ਕਰਦਾ ਉਸ ਦਾ ਹੀ ਰੂਪ ਹੋ ਜਾਏ। ਬਸ ਕੁੰਜੀ ਇਹ ਹੀ ਹੈ ਕਿ ਭਾਵੇਂ ਮਿਲੇ ਸੁੱਖ ਤੇ ਭਾਵੇਂ ਆਏ ਦੁੱਖ, ਉਸ ਨੂੰ ਨਹੀਂ ਭੁਲਣਾ :

**"ਜਾਂ ਸੁਖੁ ਤਾ ਸਹੁ ਰਾਵਿਓ,**
**ਦੁਖਿ ਭੀ ਸੰਮ੍ਹਾਲਿਓਇ॥"**[2]

ਉਪਦੇਸ਼ਾਂ ਦਾ ਸਾਰ ਇਹ ਹੈ ਕਿ ਮਨੁੱਖ ਭਾਵੇਂ ਕਿਸੇ ਧਰਮ ਦਾ ਹੈ, ਉਸ ਲਈ ਧਰਮ ਸਾਂਝਾ ਹੈ। ਜੀਵ ਰੱਬੀ ਅਸਲੇ ਵਾਲਾ ਹੈ। ਇਸ ਦਾ ਅਸਲ ਸਾਥ ਪਰਮਾਤਮਾ ਨਾਲ ਹੀ ਫੱਬ ਤੇ ਨਿਭ ਸਕਦਾ ਹੈ। ਜਾਤ ਜਨਮ ਕੁਝ ਨਹੀਂ ਕਰ ਸਕਦਾ। ਅਮਲ ਹੀ ਹਨ ਜਿਹੜੇ ਇਨਸਾਨ ਨੂੰ ਉੱਚਿਆਂ ਕਰਦੇ ਹਨ। ਕਾਮਯਾਬ ਮਨੁੱਖ ਉਹ ਹੀ ਹੈ ਜੋ ਵਿਕਾਰਾਂ ਤੋਂ ਬਚਿਆ ਹੋਇਆ ਹੈ। ਜੋ ਮਨੁੱਖ ਪਰਮਾਤਮਾ ਦੇ ਹੋ ਜਾਂਦੇ ਹਨ, ਉਨ੍ਹਾਂ ਨੂੰ ਕੋਈ ਮੁਥਾਜੀ ਨਹੀਂ ਰਹਿੰਦੀ। ਪਰ ਜੋ ਮਨੁੱਖ ਉਸ ਦੀਆਂ ਦਿੱਤੀਆਂ ਦਾਤਾਂ ਨੂੰ ਪਾ ਕੇ ਉਨ੍ਹਾਂ ਵਿਚ ਹੀ ਰੁੱਝ ਜਾਂਦੇ ਹਨ ਅਤੇ ਪਰਮਾਤਮਾ ਨੂੰ ਭੁਲਾ ਦੇਂਦੇ ਹਨ ਉਹ ਮੂਰਖ ਵੀ ਹਨ ਤੇ ਮਨਮੁਖ ਵੀ। ਜੀਵਨ ਦਾ ਸਭ ਤੋਂ ਸ੍ਰੇਸ਼ਟ ਅਤੇ ਚੰਗਾ ਰਾਹ ਹੈ ਕਿ ਮਨੁੱਖ ਆਪਣੇ ਮਨ ਦੀਆਂ ਕਮਜ਼ੋਰੀਆਂ ਲੱਭ ਕੇ ਉਨ੍ਹਾਂ ਦਾ ਇਲਾਜ ਕਰੇ। ਜੋ ਇਲਾਜ ਕਰਦੇ ਹਨ, ਉਹ ਸੁਖੀ ਹੋ ਜਾਂਦੇ ਹਨ ਪਰ ਜੋ ਆਪਣੀਆਂ ਕਮਜ਼ੋਰੀਆਂ ਨਹੀਂ ਮੁਕਾਂਦੇ, ਮਨ ਦੇ ਆਖੇ ਲੱਗਦੇ ਰਹਿੰਦੇ ਹਨ, ਉਹ ਜੀਵਨ ਵਿਅਰਥ ਗਵਾ ਕੇ ਚਲੇ ਜਾਂਦੇ ਹਨ।[3] ਮਨ ਨੂੰ ਪਰਮਾਤਮਾ ਵੱਲ ਲਗਾਉਣਾ ਹੀ ਜੀਵਨ ਦਾ ਸਹੀ ਰਾਹ ਹੈ। ਦੂਜਿਆਂ ਦੇ ਔਗੁਣ ਦੇਖਣੇ ਤੇ ਫਿਰ ਨਸ਼ਰ ਕਰਨ ਦੀ ਵਾਦੀ ਠੀਕ ਨਹੀਂ। ਅਸਲ ਸਿਆਣਪ ਇਹ ਹੈ ਕਿ ਜੀਵ ਆਪਣੀਆਂ ਉਕਾਈਆਂ ਨੂੰ ਦੂਰ ਕਰਨ ਦਾ ਯਤਨ ਕਰੇ। **ਉਸ 'ਤੇ ਰਹਿਮਤ ਰਹੇਗੀ ਜੋ 'ਸਾਬਤ ਲਾਇ ਰਾਸਿ।'** ਸੁਆਸਾਂ ਦੀ ਪੂੰਜੀ ਜ਼ਾਇਆ ਕਰ ਕੇ ਨਾ ਆਵੇ। ਹਰ ਪਲ ਪਰਉਪਕਾਰ ਤੇ ਸਿਮਰਨ ਵਿਚ ਗੁਜ਼ਾਰੇ।

1. ਮਾਝ ਕੀ ਵਾਰ, ਪਉੜੀ ਤੀਜੀ। (ਪੰਨਾ ੧੩੯)
2. ਸੂਹੀ ਕੀ ਵਾਰ, ਪਉੜੀ ਵੀਹਵੀਂ। (ਪੰਨਾ ੭੯੨)
3. ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥ (ਪੰਨਾ ੪੭੪)

**ਰਬਾਬੀ ਬਲਵੰਡ ਨੂੰ ਝਾੜ**

ਰਬਾਬੀ ਬਲਵੰਡ ਨੂੰ ਗੁਰੂ ਅੰਗਦ ਦੇਵ ਜੀ ਨੇ ਆਪੂੰ ਗੁਰੂ ਨਾਨਕ ਦੇਵ ਜੀ ਕੋਲੋਂ ਮੰਗ ਕੇ ਲਿਆ ਸੀ। ਗੁਰੂ ਨਾਨਕ ਦੇਵ ਜੀ ਨੇ ਰਬਾਬੀ ਸੌਂਪਦੇ ਚੇਤਾਵਨੀ ਵੀ ਦਿੱਤੀ ਸੀ ਕਿ ਇਸ ਦਾ ਇੰਝ ਖ਼ਿਆਲ ਰੱਖਣਾ ਜਿਵੇਂ ਬੱਤੀ ਦੰਦਾਂ ਵਿਚ ਜੀਭ ਰੱਖੀਦੀ ਹੈ।[1] ਗੁਰੂ ਅੰਗਦ ਦੇਵ ਜੀ ਨੇ ਰਬਾਬੀ ਨੂੰ ਪੂਰਾ ਸਤਿਕਾਰ ਦਿੱਤਾ। ਹਰ ਸਮੇਂ ਪੁੱਛ ਵੀ ਰੱਖੀ। ਪਰ ਰਬਾਬੀ ਇਹ ਸਮਝਣ ਲੱਗ ਪਏ ਕਿ ਉਨ੍ਹਾਂ ਬਗ਼ੈਰ ਨਾ ਕੋਈ ਸਤਿ ਸੰਗਿ ਹੋ ਸਕਦਾ ਹੈ, ਨਾ ਕੋਈ ਦੀਵਾਨ ਸੰਪੂਰਨ। ਉਹ ਇਤਨੇ ਅਹੰਕਾਰੀ ਹੋ ਗਏ ਕਿ ਕਿਸੇ ਸਿੱਖ ਦੀ ਪਰਵਾਹ ਨਾ ਕਰਨ। ਗੱਲ ਇਥੋਂ ਤਕ ਵੱਧ ਗਈ ਕਿ ਇਕ ਸਮੇਂ ਬਾਬਾ ਬੁੱਢਾ ਜੀ ਨੇ ਜਦ ਸ਼ਬਦ ਸੁਣਨ ਦੀ ਇੱਛਾ ਪ੍ਰਗਟ ਕੀਤੀ ਤਾਂ ਉਨ੍ਹਾਂ ਬਹੁਤ ਹੀ ਕਠੋਰ ਬਚਨ ਕੀਤੇ। ਮਹਿਮਾ ਪ੍ਰਕਾਸ਼ ਵਾਰਤਕ ਦੇ ਸ਼ਬਦਾਂ ਵਿਚ ਬਲਵੰਡ ਨੇ ਆਖਿਆ :

'ਭਾਈ ਬੁੱਢਿਆ : ਵਕਤ ਪਰ ਚਉਕੀ ਦੇ ਹਜ਼ੂਰ ਮੈਂ ਪੜ੍ਹਾਂਗਾ। ਤਬ ਸੁਣ ਲੈਣਾ। ਮੈਂ ਕਿਸ ਕਿਸ ਦੇ ਅੱਗੇ ਸ਼ਬਦ ਪੜ੍ਹਾਂ।' ਬਾਬਾ ਬੁੱਢਾ ਜੀ ਇਹ ਸੁਣ ਕੇ ਤਾਂ ਚੁੱਪ ਕਰ ਗਏ ਪਰ ਗੁਰ ਅੰਗਦ ਦੇਵ ਜੀ ਨੂੰ ਬਲਵੰਡ ਦਾ ਇਸ ਤਰ੍ਹਾਂ ਨਿਰਾਦਰੀ ਦੇ ਬਚਨ ਬੋਲਣ ਦਾ ਪਤਾ ਲੱਗਾ ਤਾਂ ਉਨ੍ਹਾਂ ਜਾਣਿਆ ਕਿ 'ਇਹ ਢਾਡੀ ਪ੍ਰੇਮ ਬਹੀਨ ਅਹੰ ਮਨ ਕਰੇ।' ਸੋ ਜਬ ਚਉਕੀ ਕਰਨ ਦਾ ਸਮਾਂ ਆਇਆ ਤਾਂ ਮਹਾਰਾਜ ਨੇ ਵਰਜ ਦਿੱਤਾ। ਹੰਕਾਰੀ ਅਜੇ ਵੀ ਨਾ ਸਮਝਿਆ ਤੇ ਹਠ ਕਰ ਕੇ ਕਹਿਣ ਲੱਗਾ ਕਿ ਕੀ ਕਸੂਰ ਹੋਇਆ ਹੈ ਕਿ ਅੱਜ ਸ਼ਬਦ ਨਹੀਂ ਸੁਣਦੇ। ਮਹਾਰਾਜ ਨੇ ਫ਼ਰਮਾਇਆ :

ਜਦ ਭਾਈ ਬੁੱਢੇ ਵਿਚ ਅਸੀਂ ਸੁਣਨ ਦੀ ਖ਼ਾਹਿਸ਼ ਪ੍ਰਗਟ ਕੀਤੀ ਤਾਂ ਤੂੰ ਨਾਂਹ ਸੁਣਾਇਆ। ਹੁਣ ਸਾਡਾ ਚਿਤ ਤੇਰੇ ਕੋਲੋਂ ਸੁਣਨ ਦਾ ਨਹੀਂ। ਰਬਾਬੀ ਕਿਹਾ : ਮਹਾਰਾਜ ਮੈਂ ਇਹ ਬਾਣੀ ਸਿਰਫ਼ ਤੁਹਾਡੇ ਅੱਗੇ ਗਾਉਂਦਾ ਹਾਂ, ਹੋਰ ਮੈਂ ਕਿਸੇ ਅੱਗੇ ਨਹੀਂ ਗਾਵਨੀ। ਮਹਾਰਾਜ ਚੁੱਪ ਕਰ ਗਏ। ਜਾਂਦੀ ਵਾਰੀ ਇਤਨਾ ਹੋਰ ਆਖ ਗਿਆ ਕਿ ਸਾਡੇ ਪਾਸ ਬਾਬੇ ਦੀ ਬਾਣੀ ਹੈ। ਅਸੀਂ ਹੋਰ ਦੁਆਰਾਂ 'ਤੇ ਜਾ ਕੇ ਗਾ ਕੇ ਉਦਰ ਪੂਰਨ ਕਰ ਲਵਾਂਗੇ। ਪਰ ਬਲਵੰਡ ਜਿਥੇ ਜਾਇ ਕੋਈ ਚੀਨੇ ਨਾਹੀਂ। ਕੋਈ ਸੱਦੇ ਨਾਹੀਂ। ਬਹੁਤ ਦੁੱਖੀ ਹੋਇਆ। ਅੰਨ ਪ੍ਰਾਪਤ ਨਾਂਹ ਹੋਵੇ। ਮਹਾਰਾਜ ਨੇ ਮਰਦਾਨਾ ਜੀ ਦੇ ਸਪੁੱਤਰ ਮੀਰ ਰਜਾਦਾ ਨੂੰ ਰਬਾਬ ਫੜਾਈ ਤੇ ਸੰਗਤਾਂ ਨੂੰ ਰਲ ਕੇ ਕੀਰਤਨ ਕਰਨ ਦਾ ਹੁਕਮ ਕੀਤਾ।

ਬੰਸਾਵਲੀ ਨਾਮੇ ਨੇ ਇਹ ਵੀ ਲਿਖਿਆ ਹੈ ਕਿ ਡੂਮ ਕਈ ਚਿਰਾਂ ਤੋਂ ਬਹਾਨਾ ਪਏ ਲੱਭਦੇ ਸਨ। ਕਈ ਵਾਰੀ ਜ਼ਿੱਦ ਕਰ ਚੁੱਕੇ ਸਨ ਕਿ '**ਗੋਲਕ ਅੱਧੀ ਸਾਨੂੰ ਦੇਵਹੁ ਵੰਡ**।'

ਕਿਉਂਕਿ ਉਹ ਗਾਂਦੇ ਹਨ ਤਾਂ ਲੋਕ ਜੁੜਦੇ ਹਨ। ਮਹਾਰਾਜ ਦਾ ਸਿਰਫ਼

1. ਹੋ ਜਿਮ ਦਾਤਨ ਮੈਂ ਜੀਭ ਵਚਨ ਸੁਭ ਭਾਖੀਏ।

ਇਤਨਾ ਕਹਿਣਾ ਸੀ ਕਿ ਇਹ ਗੋਲਕ ਕਿਸੇ ਦੀ ਨਹੀਂ ਹੈ, ਸੰਗਤਾਂ ਦੀ ਹੈ ਅਤੇ ਸੰਗਤਾਂ 'ਤੇ ਹੀ ਖ਼ਰਚ ਹੋ ਸਕਦੀ ਹੈ। **'ਅੱਜ ਕਹਿੰਦੇ ਹਨ ਗੋਲਕ ਦਾ ਅੱਧ ਵੰਡੋ ਕੱਲ੍ਹ ਕਹਿਣਗੇ ਅੱਧੀ ਸੰਗਤਿ ਸਾਡੇ ਪੈਰੀ ਲਾਇ।'** ਸੋ ਸਾਹਿਬ ਨੇ

**'ਦਿੱਤਾ ਜਵਾਬ ਡੂਮ ਕੱਢ ਨਿਕਾਰੇ,**
**ਅਤੇ ਕੀਰਤਨੀਏ ਸਿੱਖ ਠਹਿਰਾਏ।**
**ਕਰੋ ਕੀਰਤਨ ਲੈ ਸਾਜ ਵਜਾਏ।'**

ਥੋੜ੍ਹੇ ਦਿਨਾਂ ਵਿਚ ਹੀ ਰਬਾਬੀ ਬਲਵੰਡ ਤੇ ਸਾਥੀਆਂ ਨੂੰ ਹੋਸ਼ ਆ ਗਈ। ਪੰਜ ਦਿਨ, ਪੰਜ ਰਾਤਾਂ ਕਿਸੇ ਅੰਨ ਤੱਕ ਨਾ ਦਿੱਤਾ। ਛੇਵੇਂ ਦਿਨ ਬਹੁਤ ਦੁਖੀ ਹੋਇ ਕਰ ਆਇਆ। ਪੁਕਾਰ ਕਰੇ ਅਤੇ ਵਿਰਲਾਪ ਕਰੇ। ਗੁਰੂ ਜੀ ਜਿੱਥੇ ਬੈਠਣ ਉੱਥੇ ਜਾਏ ਕਰ ਫ਼ਰਿਆਦ ਕਰੇ। ਸਿੱਖਾਂ ਤੇ ਖ਼ਾਸ ਕਰ ਬਾਬਾ ਬੁੱਢਾ ਜੀ ਨੇ ਵੀ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਕ੍ਰਿਪਾ ਕਰਕੇ ਇਸ ਵਾਰ ਬਖ਼ਸ਼ ਲਵੋ। ਗੁਰੂ ਜੀ ਕਿਰਪਾ ਦੇ ਘਰ ਆਏ ਤੇ ਸਭ ਨੂੰ ਕਿਹਾ ਕਿ ਜਦ ਪ੍ਰੇਮ ਵਸ ਹੋ ਕੇ ਸਿੱਖ ਕੁਝ ਕਹਿੰਦਾ ਹੈ ਤਾਂ ਉਸ ਵਿਚ ਤੇ ਗੁਰੂ ਵਿਚ ਕੋਈ ਅੰਤਰ ਨਹੀਂ ਰਹਿੰਦਾ :

ਹੋਇ ਸਤਿਗੁਰ ਦਿਆਲ ਕਹਿਓ ਸਮਝਾਇ।
ਪੁਨ ਸਿਖ ਮਨ ਭਗ ਨਾ ਕਰਨਾ ਤਾਇ।
ਸਿੱਖਨ ਕੇ ਮਨ ਮੋ ਮੈ ਰਹੋ। ਯਹ ਨਿੱਜ ਮਤ ਮੈਂ ਤੋ ਕੋ ਕਹੋ।।੨੦।।
ਗੁਰਮੁਖ ਸਿੱਖ ਰੂਪ ਮਮ ਜਾਨੋ। ਯਾ ਮੈਂ ਰੰਚਕ ਭੇਦ ਨ ਆਨੋ[1] ।।

ਕੀਰਤਨੀਆਂ ਨੂੰ ਕਦੇ ਹੰਕਾਰ ਵਿਚ ਆ ਕੇ ਕੋਈ ਬਚਨ ਨਹੀਂ ਬੋਲਣਾ ਚਾਹੀਦਾ। ਉਹ ਆਪ ਹੀ ਜੇ ਨਿੰਮ੍ਰਤਾ ਨਹੀਂ ਧਾਰਨਗੇ ਤਾਂ ਸ਼ਬਦ ਦਾ ਅਸਰ ਕਿਵੇਂ ਹੋਵੇਗਾ। ਜੋ ਕੁਝ ਸ਼ਰਧਾ ਕਰ ਦੇਵੇ, ਉਹ ਹੀ ਕੀਰਤਨੀਆਂ ਲੇਵੈ ਮੰਗਾਲੀ ਨਾ ਪਾਵੇ।

ਸੇਵਾ ਨੇ ਮਨ ਮਾਂਜਣਾ ਹੈ ਪਰ ਕਈ ਵਾਰੀ ਦੇਖਿਆ ਹੈ ਕਿ ਕਈਆਂ ਨੂੰ ਸੇਵਾ ਦਾ ਹੀ ਹੰਕਾਰ ਹੋ ਜਾਂਦਾ ਹੈ। ਭਾਈ ਮਾਹਨਾ ਵੀ ਇਕ ਐਸਾ ਹੀ ਲੰਗਰ ਦਾ ਸੇਵਾਦਾਰ ਸੀ। ਲੰਗਰ ਦੀ ਸੇਵਾ ਆਰੰਭ ਵਿਚ ਤਾਂ ਬੜੇ ਪਿਆਰ ਨਾਲ ਨਿਭਾਂਦਾ ਰਹਿਆ ਪਰ ਫਿਰ ਹੰਕਾਰ ਦੇ ਬਚਨ ਬੋਲਣ ਲੱਗ ਪਿਆ। ਸਿੱਖਾਂ ਨੂੰ ਖਿਝ ਖਿਝ ਕੇ ਪਵੇ ਤੇ ਕੌੜੇ ਬਚਨ ਵੀ ਬੋਲੇ। ਇਹ ਵੀ ਕਹਿਣ ਲੱਗ ਪਿਆ ਕਿ ਉਹ ਤਾਂ ਗੁਰੂ ਦਾ ਸੇਵਕ ਹੈ 'ਕੰਗਾਲਾਂ ਦਾ ਨੌਕਰ ਨਹੀਂ।' ਸਤਿਗੁਰੂ ਨੇ ਕਈ ਵਾਰੀ ਸਮਝਾਇਆ ਕਿ ਮੰਦਾ ਕਿਸੇ ਨੂੰ ਨਾ ਆਖ, ਸਭ ਮਾਣਕ ਅਮੋਲਵੇ ਹਨ, ਉਹ ਸਗੋਂ ਹੋਰ ਕੌੜਾ ਬੋਲਣ ਲੱਗ ਪਿਆ। ਆਖ਼ਰ ਗੁਰੂ ਜੀ ਨੇ ਸਖ਼ਤ ਤਾੜਨਾ ਕੀਤੀ ਤੇ ਲੰਗਰ ਦੀ ਸੇਵਾ ਤੋਂ ਹਟਾ ਦਿੱਤਾ। ਜੋ ਸਿੱਖਾਂ ਨਾਲ ਪਿਆਰ ਨਹੀਂ ਕਰ ਸਕਦਾ ਉਸ ਦਾ ਗੁਰੂ ਨਾਲ ਪਿਆਰ ਹੋ ਹੀ ਨਹੀਂ ਸਕਦਾ। ਐਸੇ ਪੂਰਨੇ ਗੁਰੂ ਜੀ ਖਡੂਰ ਵਿਖੇ ਪਾ ਰਹੇ ਸਨ।

**ਭਾਈ ਮਾਹਨਾ ਨੂੰ ਤਾੜਨਾ**

1. ਸਾਖੀ ਸੱਤਵੀਂ, ਪਾਤਸ਼ਾਹੀ ਦੂਜੀ (ਮਹਿਮਾ ਪ੍ਰਕਾਸ਼)

**ਚੌਧਰੀ ਜਵਾਹਰ ਮਲ ਦਾ ਹਸ਼ਰ**

ਖਡੂਰ ਸਾਹਿਬ ਵਿਖੇ ਹੀ ਇਕ ਚੌਧਰੀ ਸੀ ਜੋ ਮਲੂਕਾ ਕਰ ਕੇ ਜਾਣਿਆ ਜਾਂਦਾ ਸੀ ਪਰ ਨਾਮ ਜਵਾਹਰ ਮੱਲ ਸੀ। ਗੁਰੂ ਜੀ ਦੀ ਨਿੱਤ ਵਡਿਆਈ ਹੁੰਦੀ ਦੇਖ ਖੁਣਸ ਖਾਣ ਲੱਗ ਪਿਆ ਅਤੇ ਬਾਹਰੋਂ ਆਈਆਂ ਸੰਗਤਾਂ ਨੂੰ ਤੰਗ ਵੀ ਕੀਤਾ ਕਰੇ। ਸਨਾਤਨੀਆਂ ਦੇ ਚੁੱਕੇ ਚੁਕਾਏ ਕੁਬੋਲ ਬਚਨ ਵੀ ਬੋਲਿਆ ਕਰੇ।[1] ਪਰ ਗੁਰੂ ਜੀ ਨੇ ਕਦੇ ਨਾ ਗੌਲਿਆ। ਬਹੁਤੀ ਸ਼ਰਾਬ ਪੀਣ ਕਾਰਨ ਮਿਰਗੀ ਦੀ ਬੀਮਾਰੀ ਨੇ ਮਲੂਕੇ ਨੂੰ ਆਣ ਘੇਰਿਆ। ਉਸ ਨੇ ਸੁਣ ਤਾਂ ਰੱਖਿਆ ਸੀ ਕਿ ਅੰਮ੍ਰਿਤ ਵੇਲੇ ਜਦ ਗੁਰੂ ਜੀ ਦੀ ਪਹਿਲੀ ਦ੍ਰਿਸ਼ਟੀ ਜਿਸ 'ਤੇ ਵੀ ਪੈਂਦੀ ਹੈ ਉਸ ਦੇ ਸਭ ਦੁੱਖ ਦੂਰ ਹੋ ਜਾਂਦੇ ਹਨ। ਇਸੇ ਵਿਚਾਰ ਨਾਲ ਗੁਰੂ ਦਰਸ਼ਨਾਂ ਨੂੰ ਆਇਆ। ਮਹਾਰਾਜ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਤੇ ਹੁਕਮ ਕੀਤਾ ਕਿ ਹੁਣ ਸ਼ਰਾਬ ਨਾ ਪੀਵੀਂ। ਉਸ ਸ਼ਰਾਬ ਛੱਡ ਦਿੱਤੀ ਤੇ ਮਿਰਗੀ ਵੀ ਪਿੱਛਾ ਛੱਡ ਗਈ। ਪਰ ਲਿਖਿਆ ਹੈ ਕਿ ਇਕ ਜੋਗੀ ਦੀ ਚੁੱਕ ਵਿਚ ਕਿ ਗੁਰੂ ਤੇਰਾ ਕੀ ਵਿਗਾੜ ਲਵੇਗਾ ਫੇਰ ਸ਼ਰਾਬ ਪੀ ਲਈ। ਇਤਨੀ ਚੜ੍ਹੀ ਕਿ ਝੂਮਦਾ ਡਿੱਗਦਾ ਕੋਠੇ ਤੋਂ ਡਿੱਗਾ ਤੇ ਪ੍ਰਾਣ ਨਿਕਲ ਗਏ। ਗੁਰੂ ਅੰਗਦ ਦੇਵ ਜੀ ਨੂੰ ਜਦ ਇਸ ਘਟਨਾ ਦਾ ਪਤਾ ਲੱਗਾ ਤਾਂ ਉਨ੍ਹਾਂ ਸਾਰੀ ਸੰਗਤ ਨੂੰ ਰਲ ਕੇ ਅਲਾਹਣੀਆਂ ਦਾ ਪਾਠ ਕਰਨ ਲਈ ਹੁਕਮ ਦਿੱਤਾ ਤਾਂ ਕਿ ਮਾੜੀ ਵਾਦੀਆਂ ਦਾ ਸੁਭਾਓ ਸਿੱਖਾਂ ਨੂੰ ਨਾ ਪਵੇ। ਮੌਤ ਨਾ ਵਿਸਰੇ ਸਤਿਗੁਰੂ ਨਾਲ ਜੋ ਮਜ਼ਾਕ ਕਰਦਾ ਹੈ, ਉਸ ਦਾ ਹਸ਼ਰ ਐਸਾ ਹੀ ਹੁੰਦਾ ਹੈ।[2]

**ਰਹੁ ਰਾਜੀ ਬਨਿ ਗੁਰਮੁਖਿ ਜੀਵਾ**

ਭਾਈ ਗੁਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਸਿੱਖਾਂ ਦੀ ਸੂਚੀ ਵਿਚ ਪਹਿਲਾ ਨਾਮ ਭਾਈ ਜੀਵਾ ਜੀ ਦਾ ਲਿਖਿਆ ਹੈ। ਇਹ ਨੌਰੰਗਾਬਾਦ ਦਾ ਰਹਿਣ ਵਾਲਾ ਸੀ ਜੋ ਖਡੂਰ ਸਾਹਿਬ ਤੋਂ 5 ਕੁ ਮੀਲ ਦੀ ਵਿੱਥ 'ਤੇ ਹੈ। ਗੁਰੂ ਦੇ ਲੰਗਰ ਵਾਸਤੇ ਰੋਜ਼ ਖਿਚੜੀ ਤਿਆਰ ਕਰ ਕੇ ਲਿਆਂਦਾ ਸੀ। ਬੜਾ ਹੀ ਸ਼ਰਧਾਵਾਨ ਸਿੱਖ ਸੀ। ਧਰਮ ਦੀ ਕਿਰਤ ਕਰਦਾ ਤੇ ਸੰਤੋਖੀ ਸੁਭਾਅ ਦਾ ਸੀ।

ਇਕ ਦਿਨ ਅਜੇਹੀ ਹਨੇਰੀ ਤੇ ਬਾਰਸ਼ ਹੋਈ ਕਿ ਚੁੱਲ੍ਹਾ ਹੀ ਨਾ ਬਲੇ। ਬੜਾ ਹੀ ਵਿਆਕੁਲ ਹੋਇਆ ਤੇ ਅਰਜ਼ੋਈ ਕਰਨ ਲੱਗਾ ਕਿ ਬੱਦਲ ਥੰਮ੍ਹ ਜਾਏ, ਹਨੇਰੀ ਰੁਕ ਜਾਏ। ਮਹਾਰਾਜ ਨੇ ਉਸ ਨੂੰ ਕੋਲ ਬੁਲਾ ਕਿਹਾ ਕਿ ਪ੍ਰਸ਼ਾਦ ਚਾਰ ਘੜੀਆਂ ਬੇਸ਼ਕ ਪਿੱਛੋਂ ਹੋ ਜਾਏ ਪਰ ਰੱਬ ਦੀ ਰਜਾਇ ਉੱਪਰ ਰਾਜੀ ਰਹਿਣਾ, ਇਹ ਸਿੱਖ ਦਾ ਧਰਮ ਹੈ। ਰਜ਼ਾ ਵਿਚ ਹੀ ਜਪ, ਤਪ, ਬਰਤ, ਦਾਨ ਤੇ ਹੋਰ ਕਰਮ ਹਨ। ਅਸੀਂ ਕੌਣ ਹਾਂ

---

1. ਸਭ ਕੇ ਬਕਹਿ ਖੋਟਿ ਬਡ ਬਾਨੀ।
2. ਸਤਿਗੁਰ ਸੋ ਉਪਹਾਸ ਕਰੇ, ਗਰਬ ਧਰਮ ਮੂਢ ਮਤਿ।
   ਤਤ ਛਿਨ ਹੋਹਿ ਬਿਨਾਸ ਪਰਹਿ ਨਰਕ ਮਰਿਕੈ ਅਗਤਿ।
   (ਰਾਸ ਪਹਿਲੀ, ਅੰਸ਼ ੧੩)

ਤਰਕ ਕਰਨ ਵਾਲੇ। ਹੁਕਮ ਕੀਤਾ :

> ਪ੍ਰਭ ਆਗਿਆ ਮਹਿ ਤਥਾ ਸਦੀਵਾ,
> ਰਹੁ ਰਾਜ਼ੀ ਬਨਿ ਗੁਰਮੁਖ ਜੀਵਾ।[1]

ਜਿਵੇਂ ਇਸਤ੍ਰੀ ਨੂੰ ਭਰਤਾ ਦੀ ਆਗਿਆ ਪਰਵਾਨ ਹੈ ਤਾਂ ਘਰ ਸੁੱਖ ਹੈ, ਜਿਸ ਘਰ ਪਿਉ ਪੁੱਤਰਾਂ ਦਾ ਸੁਭਾਅ ਨਾ ਰਲੇ, ਉੱਥੇ ਜੀਊਣਾ ਫਿੱਕਾ ਤੇ ਦੁਭਰ ਹੋ ਜਾਂਦਾ ਹੈ। ਜੇ ਪੁੱਤਰ ਆਪਣੇ ਪਿਉ ਨਾਲ ਸੁਭਾਅ ਰਲਾਣ ਦੀ ਥਾਂ ਹੋਰ ਹੋਰ ਦੀਆਂ ਗੱਲਾਂ ਕਰੇ ਤਾਂ ਅਜੋੜਵੇਂ ਸੁਭਾਅ ਕਾਰਨ ਜੀਵਨ ਵਿਚੋਂ ਰਸ ਹੀ ਨਿਕਲ ਜਾਵੇਗਾ। ਅਸਲ ਮਾਰਗ ਹੀ ਹੈ ਕਿ ਪੁੱਤਰ ਆਪਣੇ ਪਿਤਾ ਦੀ ਰਜ਼ਾ ਵਿਚ ਰਵ੍ਹੇ। ਜੇ ਰਜ਼ਾ ਸਮਝ ਨਹੀਂ ਆ ਰਹੀ ਤਾਂ ਚੁੱਪ ਰਵ੍ਹੇ, ਗਿਲਾ ਗੁਜਾਰੀਆਂ ਨਾ ਕਰੇ। ਪਰਮੇਸ਼ਵਰ ਦੀ ਰਜ਼ਾ ਵਿਚ ਰਾਜ਼ੀ ਰਹੁ। ਸਭ ਸੇਵਾ ਦਾ ਫਲ ਤੈਨੂੰ ਇਥੇ ਹੀ ਪ੍ਰਾਪਤ ਹੋਵੇਗਾ।

ਭਾਈ ਗੁਰਦਾਸ ਜੀ ਨੇ ਉਨ੍ਹਾਂ ਦੀ ਉਪਮਾ '**ਜੀਵਾ ਈ ਗੁਰ ਸੇਵ ਸਮਾਵੈ**' ਕਰ ਕੇ ਕੀਤੀ ਹੈ।

**ਇਕ ਚਿਤ ਜਪੁਜੀ ਪਠਹੁ ਹਮੇਸ਼**

ਖਡੂਰ ਦੇ ਨੇੜੇ ਹੀ ਫ਼ਤਿਹਬਾਦ ਦੇ ਰਹਿਣ ਵਾਲਾ ਭਾਈ ਗੁਜਰ[2] ਸੀ ਜੋ ਕਿਰਤ ਕਾਰੋਂ ਲੁਹਾਰ ਸੀ। ਗੁਰੂ ਸੋਭਾ ਸੁਣ ਖਡੂਰ ਸਾਹਿਬ ਆਇਆ ਅਤੇ ਬੇਨਤੀ ਕੀਤੀ ਕਿ ਅਜਿਹਾ ਉਪਦੇਸ਼ ਕਰੋ ਜਿਸ ਨਾਲ ਹਲਤ ਪਲਤ ਸਵਰ ਜਾਣ। ਗੁਰੂ ਜੀ ਨੇ ਕਿਹਾ ਕਿ ਇਕ ਤਾਂ ਅੰਮ੍ਰਿਤ ਵੇਲੇ ਉੱਠ ਕੇ ਇਕਾਗਰ ਚਿਤ ਜਪੁਜੀ ਪੜ੍ਹਨਾ। 'ਇਕ ਚਿਤ ਜਪੁਜੀ ਪਠਹੁ ਹਮੇਸ਼।' ਦੂਜੇ ਕੋਈ ਗ਼ਰੀਬ ਦਾ ਕਾਜ ਹੋਵੇ ਤਾਂ ਗੁਰੂ ਕਾ ਹੀ ਜਾਣ ਕਰ ਦੇਣਾ। ਮਜ਼ਦੂਰੀ ਨਾਂਹ ਲੈਣੀ :

> "ਪਿਖਯੁ ਗਰੀਬ ਕਾਜ ਕਰਿ ਦੀਜੈ,
> ਨਿਹ ਤਿਸ ਨਕਦ ਮਜੂਰੀ ਲੀਜੈ।"

ਤੀਸਰੇ, ਦਸਵੰਧ ਕੱਢਣਾ। ਆਪਣੀ ਕਮਾਈ ਦਾ ਦਸਵਾਂ ਹਿੱਸਾ ਲੋੜਵੰਦਾਂ ਵਿਚ ਵੰਡ ਦੇਣਾ :

> "ਜੋ ਆਪਣੀ ਕਛੁ ਕਰਹੁ ਕਮਾਈ,
> ਗੁਰ ਹਿਤ ਦਿਹੁ ਦਸਵੰਧ ਬਨਾਈ।"[3]

ਉਸ ਨੇ ਇਹ ਸਭ ਉਪਦੇਸ਼ ਪੱਲੇ ਬੰਨ੍ਹ ਲਏ। ਅੰਮ੍ਰਿਤ ਵੇਲੇ ਉਠਦਾ, ਜਪੁਜੀ ਦਾ ਪਾਠ ਕਰਦਾ। ਜਪੁਜੀ ਦੇ ਅਰਥ ਵਿਚਾਰਦਾ ਅਤੇ ਸੁਆਸ ਸੁਆਸ ਪ੍ਰਭੂ ਨੂੰ ਚੇਤੇ

---

1. ਸੂਰਜ ਪ੍ਰਕਾਸ਼, ਰਾਸ ਪਹਿਲੀ, ਅੰਸ਼ ੧੧ ।
2. ਇਥੇ ਸਿੱਖਾਂ ਦੀ ਤਰਤੀਬ ਮੈਂ ਉਹ ਹੀ ਰੱਖੀ ਹੈ ਜੋ ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿਚ ਦਿੱਤੀ ਹੈ।
3. ਰਾਸ ਪਹਿਲੀ ਅੰਸ਼ ੧੧, ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਸ਼ਬਦਾਂ ਵਿਚ :
   "ਧਰਮ ਕਿਰਤ ਕਰ ਖਾਈਓ, ਦਸਵੰਧ ਗੁਰ ਦੀਜੈ।"

ਰੱਖਦਾ। ਆਪਣੀ ਕਮਾਈ ਵਿਚੋਂ ਦਸਵੰਧ ਚਾਅ ਨਾਲ ਕੱਢਦਾ ਤੇ ਕੋਈ ਗ਼ਰੀਬ ਜਾਂ ਸਾਧਿਕ ਸਿੱਖ ਦਿੱਸਦਾ ਪੁੱਜ ਕੇ ਮਦਦ ਕਰਦਾ। ਐਸੀ ਇਖ਼ਲਾਕੀ ਜੁਰਅਤਿ ਪੈਦਾ ਹੋਈ ਕਿ 'ਪਰਵਾਹ ਨਾਹੀਂ ਕਿਸੈ ਕੇਰੀ, ਬਾਝ ਸਚੈ ਨਾਇ' ਦਾ ਅਮਲੀ ਨਮੂਨਾ ਬਣ ਗਿਆ।

ਇਕ ਵਾਰੀ ਅਜਿਹਾ ਹੋਇਆ ਕਿ ਉਸ ਦੇ ਪਿੰਡ ਦੇ ਹੀ ਕੁਝ ਗ੍ਰਿਹਿਸਤੀ ਭਗਤਾਂ ਨੂੰ ਝੂਠੀ ਤੁਹਮਤ ਲਗਾ ਕੇ ਪਕੜ ਲਿਆ ਗਿਆ ਤੇ ਬੇੜੀਆਂ ਪਾ ਕੇ ਕੋਠੜੀ ਵਿਚ ਪਾਇਆ ਗਿਆ। ਹਰ ਕੋਈ ਜਾਣਦਾ ਸੀ ਕਿ ਈਰਖਾਵਤ ਕੀਤਾ ਗਿਆ ਹੈ। ਉਨ੍ਹਾਂ ਨੂੰ ਕੋਠੜੀ ਵਿਚੋਂ ਕੱਢਿਆ ਤੇ ਭਾਈ ਗੁਜਰ ਜੀ ਨੇ ਆਪੂੰ ਜਾ ਕੇ ਬੇੜੀਆਂ ਕੱਟੀਆਂ ਅਤੇ ਉਨ੍ਹਾਂ ਨੂੰ ਦੂਜੇ ਮੁਲਕ ਵਿਚ ਜਾਣ ਦੀ ਸਹਾਇਤਾ ਵੀ ਕੀਤੀ। ਇਹ ਕੰਮ ਬਹੁਤ ਹੀਏ ਦਾ ਸੀ ਪਰ ਭਾਈ ਜੀ ਜਾਣਦੇ ਸਨ ਕਿ ਇਹ ਗ੍ਰਿਹਿਸਤੀ ਭਗਤ ਨਿਰਦੋਸ਼ ਹਨ ਤਾਂ ਰਤਾ ਨਤੀਜੇ ਦੀ ਪਰਵਾਹ ਨਾ ਕੀਤੀ। ਗੁਰੂ ਅੰਗਦ ਦੇਵ ਜੀ ਦੇ ਉਪਦੇਸ਼ਾਂ ਨੇ ਐਸੀ ਆਤਮਕ ਸ਼ਕਤੀ ਭਰ ਦਿੱਤੀ ਸੀ। ਗੁਰੂ ਜੀ ਨੂੰ ਜਦ ਭਾਈ ਗੁਜਰ ਜੀ ਦੀ ਕਰਨੀ ਦਾ ਪਤਾ ਲੱਗਾ ਤਾਂ ਨਾਮ ਦਾਨ ਦੇ ਕੇ ਝੋਲੀਆਂ ਭਰੀਆਂ। ਉਨ੍ਹਾਂ ਨੇ ਨਾਮ ਧਨ ਪਾ ਕੇ ਸਿੱਖੀ ਦਾ ਪ੍ਰਚਾਰ ਇਲਾਕੇ ਵਿਚ ਕੀਤਾ। ਭਾਈ ਗੁਰਦਾਸ ਜੀ ਨੇ ਉਨ੍ਹਾਂ ਪ੍ਰਥਾਇ ਲਿਖਿਆ ਹੈ :

**ਗੁਜਰੁ ਜਾਤਿ ਲੁਹਾਰੁ ਹੈ,**
**ਗੁਰ ਸਿਖੀ, ਗੁਰਸਿਖ ਸੁਣਾਵੈ।**

**ਹੁਇ ਮੁਰੀਦ, ਮੁਰਦੇ ਮਾਨਿੰਦ** ਗੁਰੂ ਜੀ ਨੇ ਸਖ਼ਤੀ ਨਾਲ ਵਰਜ ਦਿੱਤਾ ਸੀ ਕਿ ਕੋਈ ਜੋ ਵਰਨ ਆਸ਼ਰਮ ਵਿਚ ਯਕੀਨ ਰੱਖਦਾ ਹੈ ਤਾਂ ਖਡੂਰ ਸਾਹਿਬ ਬੇਸ਼ਕ ਨਾਂਹ ਆਵੇ। ਗੁਰੂ ਘਰ ਵਿਚ ਸਭ ਇਕ ਸਮਾਨ ਹਨ। ਊਚ ਨੀਚ ਦੀ ਸੋਚਣੀ ਹੀ ਮੰਦੀ ਹੈ :

**ਜੋ ਕੇ ਵਰਨ ਆਸ਼ਰਮ ਮਨ ਧਰੇ।**
**ਸਤਿਗੁਰੂ ਸੰਗਤ ਕਬਹੂੰ ਨ ਕਰੇ।**
**ਚਾਰ ਵਰਨ ਤਹਾ ਏਕ ਸਮਾਨਾ।**

ਐਸਾ ਸੱਚਖੰਡ ਧਰਤੀ 'ਤੇ ਬਣਿਆ ਸੁਣ, ਵੈਰਾਗ ਦੀ ਚੋਟ ਖਾ ਕੇ ਭਾਈ ਧਿੰਙ ਜੋ ਕਿੱਤੇ ਵਜੋਂ ਨਾਈ ਸੀ, ਖਡੂਰ ਪੁੱਜ ਕੇ ਉਸ ਆਪੇ ਹੀ ਸਿੱਖਾਂ ਨੂੰ ਇਸ਼ਨਾਨ ਕਰਾਉਣ ਦੀ ਸੇਵਾ ਸੰਭਾਲੀ। ਬਾਹਰੋਂ ਆਈਆਂ ਸੰਗਤਾਂ ਨੂੰ ਗਰਮ ਪਾਣੀ ਕਰ ਕੇ ਉਚੇਚਾ ਨੁਹਾਂਦਾ, ਕੱਪੜੇ ਧੋ ਲਿਆਂਦਾ। ਦੂਰੋਂ ਪੈਂਡਾ ਕਰ ਆਏ ਸਿੱਖਾਂ ਦੀ ਮੁੱਠੀ ਚਾਪੀ ਕਰਦਾ। ਸੁਤਿਆਂ ਨੂੰ ਪੱਖਾ ਝੱਲਦਾ, ਬਰਤਨ ਮਾਂਜਣ ਦੀ ਸੇਵਾ ਹੋਰ ਪ੍ਰੇਮ ਨਾਲ ਕਰਦਾ। ਇੰਝ ਲੱਗਦਾ ਕਿ ਕੋਈ ਉਸ ਨੂੰ ਚਾਅ ਚੜ੍ਹਿਆ ਹੋਇਆ ਹੈ।

**"ਤਪਤ ਨੀਰ ਕਰਵਾਇ ਸਨਾਨ।**
**ਵਸਤ ਪਖਾਰਹਿ ਮਲ ਕਰ ਹਾਨ,**

ਚਰਨ ਚਾਂਪ ਹਾਂਕਤ ਹੈ ਵਾਯੂ।
ਬਾਸਨ ਧੋਵਹਿ ਮਾਂਝ ਬਨਾਯੂ।
ਕਬ ਕਬ ਗੁਰ ਕੀ ਸੇਵਾ ਪਾਇ।
ਮਹਾ ਪ੍ਰੇਮ ਤੇ ਕਰਹਿ ਬਨਾਇ[1] ॥੩੫॥

ਇਕ ਦਿਨ ਧਿੰਙ ਜੀ ਨੇ ਸਮਾਂ ਪਾ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਆਪ ਜੀ ਦੇ ਦਰ ਆ ਕੇ ਸੇਵਾ ਕੀਰਤਨ ਸੁਣ ਕੇ, ਅਤੇ ਆਪ ਜੀ ਦੇ ਦੀਦਾਰ ਕਰਕੇ ਮਨ ਕੁਝ ਚਿਰ ਤਾਂ ਠਹਿਰਦਾ ਹੈ ਪਰ ਫਿਰ ਉੱਡ ਉੱਡ ਜਾਂਦਾ ਹੈ ਅਤੇ ਇੰਝ ਲੱਗਦਾ ਹੈ ਕਿ ਕੋਈ ਐਸਾ ਰੋਗ ਮਨ ਨੂੰ ਚੰਬੜ ਗਿਆ ਹੈ ਜੋ ਉਤਰਦਾ ਨਹੀਂ ਦਿਸਦਾ, ਮਿਹਰ ਕਰੋ।

ਗੁਰੂ ਅੰਗਦ ਦੇਵ ਜੀ ਦਾ ਬਚਨ ਹੋਇਆ :

ਗੁਰਮਤਿ ਧਾਰ ਅਤੇ ਮਨ ਦੀ ਮਤਿ ਉਕਾ ਹੀ ਤਿਆਗ ਦੇਹ।
ਮਤਿ ਨੂੰ ਗੁਰੂ ਦੀ ਮਤਿ ਵਿਚ ਲੀਨ ਕਰਨ ਨਾਲ
ਇਹ ਮਨ ਭਜ ਨਹੀਂ ਜਾਏਗਾ।

ਮੁਰੀਦ ਮੁਰਦਾ ਕਹੀਦਾ ਹੈ ਅਤੇ ਗੁਰੂ ਗੋਰ ਹੈ। ਜਬ ਮ੍ਰਿਤਕ ਦਾ ਅੰਗ ਕੋਈ ਨਹੀਂ ਹਿਲਦਾ ਤਾਂ ਉਹ ਗੋਰ (ਕਬਰ) ਦੇ ਲਾਇਕ ਹੁੰਦਾ ਹੈ। ਜਦ ਆਪਣੀ ਮਤ, ਹੰਕਾਰ ਦੂਰ ਹੋ ਜਾਂਦੀ ਹੈ ਤਾਂ ਗੁਰੂ ਦੇ ਗਿਆਨ ਵਿਚ ਸਿੱਖ ਸਮਾਇ ਜਾਂਦਾ ਹੈ :

ਹੁਇ ਮੁਰੀਦ, ਮੁਰਦੇ ਮਾਨਿਦ।
ਅੰਗ ਨ ਕੋ ਹਾਲਤਿ ਬਿਨ ਜਿੰਦ।

ਮਨਮਤ, ਵਿਤਕਰੇ ਵੈਰ ਵਿਰੋਧ ਵਿਚ ਰੱਖਦੀ ਹੈ ਅਤੇ ਗੁਰਮਤਿ ਲੰਮੀ ਨਦਰ ਬਖ਼ਸ਼ ਦੇਂਦੀ ਹੈ। ਚਾਨਣਾ ਦੇਂਦੀ ਹੈ। ਮਾੜੀਆਂ ਸੋਚਾਂ ਥੰਮ ਜਾਂਦੀਆਂ ਹਨ। ਭਲਾ ਭਲਾ ਹੀ ਸੋਚਦਾ ਹੈ। ਮਨੁੱਖ ਹੁਣ ਕਿਸੇ ਆਸ ਨਾਲ ਸੇਵਾ ਨਹੀਂ ਕਰਦਾ ਸਗੋਂ ਹਰ ਇਕ ਨੂੰ ਵਾਹਿਗੁਰੂ ਦਾ ਜਾਣ ਸੇਵਾ ਕਰਦਾ ਹੈ। ਬਸ ਰਾਹ ਇਹ ਹੀ ਹੈ ਗੁਰੂ ਵਿਚ ਸਮਾਣ ਦਾ ਕਿ ਸੇਵਾ ਕਰਦਿਆਂ ਕਾਮਨਾ ਨ ਧਰੇ, ਜੋ ਸੁਣਿਆ ਹੈ ਉਸ 'ਤੇ ਅਮਲ ਹੋਵੇ। ਜਦ ਵਿਹਲ ਮਿਲੇ ਮਨ ਨੂੰ ਹੋੜ ਹੋੜ ਰੱਖੋ। ਭਾਈ ਧਿੰਙ ਜੀ ਦਾ ਐਸਾ ਮਨ ਪਰੁਚਿਆ ਗਿਆ ਕਿ ਉਸਦਾ ਹੀ ਨਹੀਂ ਸਾਰੇ ਕੁਟੰਭ ਦਾ ਉਧਾਰ ਹੋਇਆ। ਭਾਈ ਗੁਰਦਾਸ ਜੀ ਨੇ ਲਿਖਿਆ ਹੈ :

ਨਾਈ ਧਿੰਙ ਵਖਾਣੀਐ।
ਸਤਿਗੁਰ ਸੇਵਿ ਕੁਟੰਬ ਤਰਾਵੈ।

ਭਾਈ ਪਾਰੋ ਜੀ ਜੁਲਕਾ ਖੱਤਰੀ ਡੱਲਾ ਦੇ ਰਹਿਣ ਵਾਲੇ ਸਨ ਜਿੱਥੋਂ ਦੀ ਸੰਗਤ ਭਾਰੀ ਕਰਕੇ ਜਾਣੀ ਜਾਂਦੀ ਸੀ ਤੇ ਤੀਜੇ ਪਾਤਸ਼ਾਹ ਨੇ 'ਡੱਲਾ ਰਤਨਾ ਦੀ ਖਾਨ', ਕਰਕੇ ਪਿੰਡ ਨੂੰ ਮਾਨ ਵੀ ਦਿੱਤਾ ਸੀ। ਮੇਰੀ ਜਾਚੇ ਨਿਰੋਲ ਇਕੋ ਡੱਲਾ ਹੀ ਐਸਾ

**ਪਾਰੋ ਜੁਲਕਾ ਪਰਮਹੰਸ**

1. ਰਾਸ ੧, ਅੰਸ਼ ੧੧, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ।

ਨਗਰ ਹੈ ਜਿਸ ਵਿਚ 72 ਪ੍ਰਸਿੱਧ ਸਿੱਖ ਉਸ ਸਮੇਂ ਰਹਿੰਦੇ ਸਨ। ਹਰ ਇਕ ਦੀ ਕਰਨੀ ਨਿਰਾਲੀ, ਹਰ ਇਕ ਦਾ ਕਰਮ ਮਹਾਨ ਤੇ ਹਰ ਇਕ ਦੀ ਸੁਰਤਿ ਕਮਾਲਾਂ ਨੂੰ ਛੂੰਹਦੀ ਸੀ। ਭਾਈ ਪਾਰੋ ਜੀ ਦੇ ਉਦਮ ਨਾਲ ਹੀ ਵੈਸਾਖੀ ਦਾ ਪੁਰਬ ਗੋਇੰਦਵਾਲ ਮਨਾਉਣਾ ਆਰੰਭ ਹੋਇਆ ਸੀ।[1]

ਡੱਲਾ ਨੂੰ ਜਾਗ ਲਗਾਉਣ ਵਾਲੇ ਭਾਈ ਪਾਰੋ ਜੀ ਸਨ ਜਿਨ੍ਹਾਂ ਨੂੰ ਇਕ ਵਾਰੀ ਗੁਰੂ ਅਮਰ ਦਾਸ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਵੀ ਸੌਂਪਣੀ ਚਾਹੀ ਸੀ ਤਾਂ ਉਨ੍ਹਾਂ ਨਿਮਰਤਾ ਨਾਲ ਕਿਹਾ ਸੀ ਕਿ ਉਨ੍ਹਾਂ ਨੂੰ ਤਾਂ ਸਿੱਖੀ ਪ੍ਰਦਾਨ ਕਰੋ। ਇਤਨੀ ਸ਼ਰਧਾ ਭਾਈ ਪਾਰੋ ਜੀ ਵਿਚ ਉਪਜ ਖੜੀ ਸੀ ਕਿ ਭਾਵੇਂ ਬਿਆਸਾ ਵਿਚ ਹੜ੍ਹ ਆਇਆ ਹੋਵੇ, ਉਹ ਆਪਣਾ ਘੋੜਾ ਦਰਿਆ ਵਿਚ ਠੇਲ੍ਹ ਦੇਂਦੇ ਪਰ ਪੈਰ ਪਿਛਾਂਹ ਨਾ ਹਟਾਂਦੇ ਤੇ ਗੋਇੰਦਵਾਲ ਦਰਸ਼ਨ ਕਰ ਕੇ ਹੀ ਮੁੜਦੇ।

ਸਿੱਖੀ ਦੀ ਦਾਤ ਉਨ੍ਹਾਂ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਤੋਂ ਪਾਈ ਸੀ।

ਗੁਰੂ ਸੋਭਾ ਸੁਣ ਕੇ ਗੁਰੂ ਅੰਗਦ ਦੇਵ ਜੀ ਪਾਸ ਆਏ ਤੇ ਬੇਨਤੀ ਕੀਤੀ ਕਿ ਵਾਸ਼ਨਾਵਾਂ ਪਿੱਛਾ ਨਹੀਂ ਛੱਡਦੀਆਂ, ਕੋਈ ਰਾਹ ਦੱਸੋ ਜਿਸ ਨਾਲ ਪਰਮਹੰਸ ਹੋਵਾਂ। ਮਹਾਰਾਜ ਨੇ ਕਿਹਾ : ਬੁਧਿ ਵੀਚਾਰ ਕਰਿ ਕੇ ਆਪ ਨੂੰ ਸਰੀਰ ਤੋਂ ਭਿੰਨ ਜਾਣੇ ਤਾਂ ਹੀ ਪਰਮਹੰਸ ਬਣੇਗਾ। ਜੇ ਆਪ ਨੂੰ ਸਰੀਰ ਤੋਂ ਨਿਆਰਾ ਜਾਣੇਂਗਾ ਤਾਂ ਸਰੀਰ ਦੇ ਰਸਾਂ ਵਾਸਤੇ ਪਾਪ ਨ ਕਰੇਂਗਾ। ਹੰਸ ਕੀ ਕਰਦਾ ਹੈ। ਉਸ ਅੱਗੇ ਕੁਝ ਪਾਓ, ਉਹ ਮੋਤੀ ਹੀ ਚੁਗੇਗਾ। ਜੇ ਦੁੱਧ ਵੀ ਰੱਖੋ ਤਾਂ ਪਹਿਲਾਂ ਚੁੰਝ ਮਾਰ ਕੇ ਦੁੱਧ ਦੀਆਂ ਫੁੱਟੀਆਂ ਬਣਾ ਕੇ ਪਾਣੀ ਅਲਹਿਦਾ ਕਰ ਦੇਵੇਗਾ। ਪਾਣੀ ਨਹੀਂ ਪੀਵੇਗਾ, ਕੇਵਲ ਦੁੱਧ ਹੀ ਪੀਵੇਗਾ। ਉਸ ਦੀ ਚੁੰਝ ਵਿਚ ਖਟਾਸ ਹੈ। ਐਸੇ ਹੀ ਪੁਰਸ਼ ਜਿਨ੍ਹਾਂ ਪਾਸ ਬੁੱਧ ਬਿਬੇਕ ਹੈ ਉਹ ਸੰਸਾਰ ਵਿਚ ਰਹਿੰਦੇ ਹੋਏ ਵਿਸ਼ੇ ਵਿਕਾਰ ਨਹੀਂ ਭੋਗਦੇ।

"ਰਤਾ ਕੁ ਧਿਆਨ ਨਾਲ ਦੇਖੋ ਇਤਨੀ ਭਾਰੀ ਦੇਹ ਨੂੰ ਕੌਣ ਚਲਾ ਰਹਿਆ ਹੈ। ਇਹ ਨਾ ਦਿੱਸਦਾ ਮਨ, ਦੇਹ ਆਪ ਤਾਂ ਕੁਝ ਕਰਦੀ ਨਹੀਂ। ਜਦ ਸੋਚ ਆ ਪਕੜਦੀ ਹੈ ਤਾਂ ਸਰੀਰ ਆਪੇ ਨਿਸਲ ਹੋ ਜਾਂਦਾ ਹੈ। ਉਸ ਵੇਲੇ ਦਾਰੂ ਵੀ ਕਾਟ ਨਹੀਂ ਕਰਦਾ। ਪਰ ਜਦ ਸੋਚ ਹਟ ਜਾਏ ਤਾਂ ਸਰੀਰ ਉੱਠ ਖਲੋਂਦਾ ਹੈ। ਬਿਬੇਕ ਬੁੱਧੀ ਵਾਲਾ ਕਦੇ ਨਹੀਂ ਆਖੇਗਾ ਕਿ ਮੈਂ ਦੁੱਖੀ ਹਾਂ। ਉਹ ਜਾਣ ਜਾਂਦਾ ਹੈ ਕਿ ਮੈਂ ਤਾਂ ਦੇਹ ਦਾ ਸੰਗੀ ਹੋਣ ਕਰ ਕੇ ਦੁੱਖ ਪ੍ਰਤੀਤ ਕਰ ਰਹਿਆ ਸਾਂ। ਤੈਸੇ ਪਰਮਹੰਸ ਪੁਰਸ਼ ਰਹਿੰਦੇ ਤਾਂ ਜ਼ਰੂਰ ਜਗਤ ਵਿਚ ਹਨ ਪਰ ਹਰਖ ਸੋਗ ਨਹੀਂ ਕਰਦੇ। ਪਰਮਹੰਸ ਹੋਣ ਦਾ ਰਾਹ ਹੈ ਸ਼ਬਦ ਨੂੰ ਧਾਰਨਾ, ਨਾਮ ਰਤਨ ਨੂੰ ਵਿਹਾਝਣਾ ਤੇ ਸੰਭਾਲਣਾ, ਨਿੱਤ ਸਿਫ਼ਤ ਸਲਾਹ ਵਿਚ ਜੁੜਨਾ, ਧਿਆਨ ਕਰਤੇ ਵਿਚ ਲਗਾਈ ਰੱਖਣਾ ਅਤੇ ਕਿਰਤ ਨ ਛੱਡਣਾ, ਗ੍ਰਿਹਿਸਤ ਨਾ ਤਿਆਗਣਾ।" ਭਾਈ ਮਨੀ ਸਿੰਘ ਜੀ ਕਹਿੰਦੇ ਸਨ ਕਿ 'ਤੈਸੇ ਹੀ ਭਾਈ ਪਾਰੋ

---

1. ਹੋਰ ਵਿਸਥਾਰ ਲਈ ਦੇਖੋ ਮੇਰੀ ਪੁਸਤਕ
'ਪਰਬਤ ਮੇਰਾਣੂ'–(ਜੀਵਨੀ ਗੁਰੂ ਅਮਰਦਾਸ ਜੀ)

ਵਰਤਣਿ ਲੱਗਾ' ਅਤੇ ਗੁਰੂ ਅਮਰ ਦਾਸ ਜੀ ਦੀ ਮਿਹਰ ਸਦਕਾ ਪਰਮਹੰਸ ਹੋਆ। ਕੈਸੀ ਕਰਣੀ ਉਸ ਦੀ ਹੋਈ ਉਸ ਦਾ ਜ਼ਿਕਰ ਮਹਿਮਾ ਪ੍ਰਕਾਸ਼ ਨੇ ਕੀਤਾ ਹੈ :

**ਪਰਮਹੰਸ ਸਤਿਗੁਰ ਮੁਖ ਕਹਾ।**
**ਦ੍ਰਿੜ ਨਿਜ ਸਰੂਪ ਬ੍ਰਹਮ ਸੁਖ ਲਹਾ ।੭।**
**ਕੁਲਾਚਾਰ ਬਿਵਹਾਰ ਜਗ ਕਰੇ।**
**ਮਨ ਸਤਿਗੁਰ ਚਰਨਣ ਮੋ ਧਰੇ।**
**ਗ੍ਰਿਹਿ ਭੀਤਰ ਸਦ ਰਹੇ ਉਦਾਸ ।੯।**[1]

ਭਾਈ ਗੁਰਦਾਸ ਜੀ ਨੇ ਗਿਆਰ੍ਹਵੀਂ ਵਾਰ ਦੀ ਪੰਦਰ੍ਹਵੀਂ ਪਉੜੀ ਦੀ ਆਰੰਭਕ ਤੁੱਕ ਵਿਚ ਲਿਖਿਆ ਹੈ :

**ਪਾਰੋ ਜੁਲਕਾ ਪਰਮਹੰਸੁ, ਪੂਰੇ ਸਤਿਗੁਰ ਕਿਰਪਾ ਧਾਰੀ।**

**ਪੀਠ ਨ ਦੇਹਿ ਸਮੁਖਿ ਰਿਪ[2] ਰਹੇ**

ਸਿੱਖਾਂ ਨੂੰ ਗੁਰੂ ਅੰਗਦ ਦੇਵ ਜੀ ਜਿੱਥੇ ਇਖ਼ਲਾਕੀ ਜੁਰਅਤਿ, ਇਨਸਾਨੀ ਜੀਵਨ ਦੀ ਕਦਰ, ਕਿਰਤ ਦਾ ਸਤਿਕਾਰ ਤੇ ਗ੍ਰਿਹਿਸਤ ਦੀ ਉੱਚਤਾ ਦ੍ਰਿੜ੍ਹਾ ਰਹੇ ਸਨ, ਉੱਥੇ ਸਨਮੁਖ ਜੂਝਨ, ਵੈਰੀ ਨੂੰ ਪਿੱਠ ਨਾ ਦਿਖਾਉਣ ਤੇ ਹਾਰ ਜਿੱਤ ਤੋਂ ਬੇਨਿਆਜ਼ ਹੋ ਲੜਨ ਵਾਲੇ ਸੂਰਮੇ ਵੀ ਪੈਦਾ ਕਰ ਰਹੇ ਸਨ। ਭਾਈ ਮੱਲੂ ਸ਼ਾਹੀ ਮੁਗ਼ਲਾਂ ਦੀ ਫ਼ੌਜ ਵਿਚ ਨੌਕਰ ਸੀ ਅਤੇ ਉਸ ਨੂੰ ਇਹ ਸੰਸਾ ਰਹਿੰਦਾ ਸੀ ਕਿ ਨੌਕਰੀ ਕਰਦਿਆਂ ਉਹ ਆਤਮ ਸੁੱਖ ਨਹੀਂ ਪਾ ਸਕਦਾ। ਜਦ ਗੁਰੂ ਜੀ ਪਾਸ ਖਡੂਰ ਸਾਹਿਬ ਆਇਆ ਤਾਂ ਪਹਿਲਾਂ ਗੁਰੂ ਜੀ ਨੇ ਉਸ ਦਾ ਇਹ ਭਰਮ ਕੱਢਿਆ ਕਿ ਕਿਰਤ ਕੋਈ ਉੱਚੀ ਜਾਂ ਨੀਵੀਂ ਹੋ ਸਕਦੀ ਹੈ। ਆਪ ਜੀ ਨੇ ਫ਼ਰਮਾਇਆ : ਆਪਣੀ ਕਿਰਤ ਨੂੰ ਹੀ ਬ੍ਰਹਮ ਗਿਆਨ ਜਾਣੋ। ਕੋਈ ਕਿਰਤ ਨਿੰਦਣ ਵਾਲੀ ਨਹੀਂ। ਕਿਰਤ ਕਰਦਿਆਂ ਭਾਵੇਂ ਉਹ ਨੌਕਰੀ ਹੈ, ਦਸਵੰਧ ਜ਼ਰੂਰ ਦਿਓ। 'ਕਰੋ ਨੌਕਰੀ ਦਸਵੰਧ ਦੇਵੋ।'

ਫਿਰ ਯੋਧੇ ਦਾ ਧਰਮ ਦੱਸਦੇ ਹੋਏ ਕਿਹਾ :

**ਪਹਿਲਾਂ ਆਪ ਉਪਾਧ ਕਿਸੇ ਨਾਲ ਨ ਕੀਜੈ।**
**ਜੇ ਜੁਧ ਜ਼ਰੂਰ ਆਇ ਬਣੇ ਤਾਂ ਬਹੁਤਿਆਂ ਥੋੜ੍ਹਿਆਂ ਦੀ ਸ਼ੰਕਾ ਨ ਕੀਜੈ।**[3]
**ਵੈਰੀ ਨੂੰ ਪਿੱਠ ਕਦੇ ਨਾ ਦਿਖਾਉਣੀ।**
**ਸਨਮੁਖ ਲੜਦੇ ਸ਼ਹੀਦੀ ਪਾਉਣੀ ਹੀ ਜੋਧੇ ਦਾ ਧਰਮ ਹੈ।**[4]

---

1. ਸਾਖੀ ੬, ਪਾਤਸ਼ਾਹੀ ਤੀਜੀ।
2. ਵੈਰੀ ਦੇ ਸਾਹਮਣੇ।
3. ਗੁਰੂ ਸਿੱਖਾਂ ਦੀ ਭਗਤ ਮਾਲਾ, ਕ੍ਰਿਤ ਸ਼ਹੀਦ ਭਾਈ ਮਨੀ ਸਿੰਘ, ਪੰਨਾ ੬੭
4. ਜੇ ਰਣ ਮਹਿ ਸਨਮੁਖ ਮ੍ਰਿਤ ਪਾਵੈ।
   ਸਵਰਗ ਨਿਸੰਸੈ ਸੂਰ ਸਿਧਾਵੈ। (ਰਾਸ ੧, ਅੰਸ਼ ੧੨)

**ਜੋ ਕੁਝ ਖੱਟ ਲਿਆਵੀਐ, ਸੋ ਸਿੱਖਾਂ ਸਾਧਾਂ ਨਾਲ ਵੰਡ ਖਾਈਐ।**

ਭਾਈ ਮੱਲੂ ਸ਼ਾਹੀ ਸੂਰਮਾ ਨੇ ਐਸਾ ਹੀ ਧਰਮ ਅਪਣਾਇਆ। ਸਦਾ ਵੰਡ ਖਾਇ ਅਤੇ ਆਤਮਾ ਨੂੰ ਸਤਿ ਤੇ ਤਨ ਨੂੰ ਅਸਤਿ ਕਰ ਕੇ ਜੰਗਾਂ ਵਿਚ ਜੂਝੇ।

ਇਹ ਹੁਣ ਦੇਖਿਆ ਜਾ ਸਕਦਾ ਹੈ ਕਿ ਐਸੇ ਉਪਦੇਸ਼ਾਂ ਦਾ ਹੀ ਅਸਰ ਸੀ ਕਿ ਸਿੱਖ ਜਦ ਵੀ ਕਿਧਰੇ ਜੂਝਦੇ, ਕੱਟ ਮਰਦੇ, ਪਿੱਠ ਨਾ ਦਿਖਾਂਦੇ। ਕਨਿੰਘਮ ਨੇ ਤਾਂ ਹੀ ਲਿਖਿਆ ਸੀ ਕਿ ਸਿੱਖ ਜਾਨ 'ਤੇ ਖੇਡ ਜਾਣਗੇ ਪਰ ਈਨ ਨਹੀਂ ਮੰਨਣਗੇ।

**ਵੱਡਾ ਭਗਤ ਭਾਈ ਕੇਦਾਰੀ**-ਮਹਾਨ ਕੋਸ਼ ਦੇ ਲਿਖੇ ਅਨੁਸਾਰ ਭਾਈ ਕੇਦਾਰੀ ਵਟਾਲਾ ਦੇ ਰਹਿਣ ਵਾਲੇ ਸਨ। ਗੁਰੂ ਅੰਗਦ ਦੇਵ ਜੀ ਦੀ ਸ਼ਰਨ ਆਏ ਤੇ ਕਹਿਣ ਲੱਗੇ ਕਿ ਸਾਰਾ ਸੰਸਾਰ ਈਰਖਾ, ਦਵੈਤ, ਛੱਲ, ਦਗੇ ਦੀ ਅੱਗ ਵਿਚ ਸੜ ਰਹਿਆ ਹੈ, ਕੋਈ ਬਚਣ ਦਾ ਉਪਾਅ ਦੱਸੋ।

**ਵੱਡਾ ਭਗਤ ਭਾਈ ਕੇਦਾਰੀ**

ਗੁਰੂ ਅੰਗਦ ਦੇਵ ਜੀ ਨੇ ਕਿਹਾ : ਜਦ ਜੰਗਲ ਵਿਚ ਅੱਗ ਲੱਗਦੀ ਹੈ ਤਾਂ ਮ੍ਰਿਗ ਬਨ ਵਿਚੋਂ ਕੁੱਦ ਕੇ ਨਦੀ ਵਿਚ ਜਾਇ ਪਰਵੇਸ਼ ਕਰਦੇ ਹਨ। ਇਹ ਹੀ ਇਲਾਜ ਦੁਨੀਆਂ ਦੀ ਅੱਗ ਤੋਂ ਬਚਣ ਦਾ ਹੈ। ਇਹ ਮ੍ਰਿਗ ਇੰਦਰੇ ਜਦ ਈਰਖਾ ਨਾਲ ਸੜਨ ਲੱਗਣ, ਦਵੈਖ ਦੀ ਅਗਨੀ ਵਿਚ ਭੱਖ ਉੱਠਣ ਜਾਂ ਛੱਲ ਵਿਚ ਜਲ ਬਲ ਜਾਂਦੇ ਦਿੱਸਦੇ ਹੋਣ ਤਾਂ ਸੰਗਤਿ ਵਿਚ ਜਾਓ, ਆਪੇ ਸੀਤਲ ਹੋ ਜਾਣਗੇ। ਜੋ ਸ਼ਬਦ ਬਾਣੀ ਦੇ ਸਰੋਵਰ ਵਿਚ ਟੁਭਕੀ ਲੈਂਦੇ ਹਨ ਤਿਨ੍ਹਾਂ ਦਾ ਮਨ ਵੀ ਸੀਤਲ ਹੋ ਆਂਵਦਾ ਹੈ। ਸਾਧ ਸੰਗਤ ਕਰਨ ਅਤੇ ਸੇਵਾ ਟਹਿਲ ਕਰਨ ਨਾਲ ਇੰਦਰੇ ਸ਼ਾਂਤ ਹੋ ਜਾਂਦੇ ਹਨ :

**ਮਿਲਿ ਸੱਤਿ ਸੰਗਤਿ ਸੇਵਾ ਲਾਗੈ।**
**ਸਕਲ ਬਿਕਾਰਨ ਤਪਤ ਬਿਨਾਸ਼ੈ।**
**ਸੀਤਲਤਾ ਗੁਰ ਸ਼ਬਦ ਪ੍ਰਕਾਸ਼ੈ।੧੯।**[1]

ਭਾਈ ਕੇਦਾਰੀ ਜੀ ਨੇ ਗੁਰੂ ਜੀ ਦਾ ਬਚਨ ਦ੍ਰਿੜ ਕੀਤਾ। ਰੋਜ਼ ਸਤਿ ਸੰਗਿ ਕਰਦਾ, ਸੇਵਾ ਕਰਦਾ ਤੇ ਨਿਮ੍ਰ ਭਾਵ ਵਿਚ ਵਿਚਰਦਾ। ਗੁਰੂ ਅਮਰ ਦਾਸ ਜੀ ਨੇ ਪਿੱਛੋਂ ਇਨ੍ਹਾਂ ਨੂੰ ਮੰਜੀ ਵੀ ਬਖਸ਼ੀ ਸੀ।

ਭਾਈ ਦੀਪਾ ਜੀ[2], ਨਰਾਇਣ ਦਾਸ ਤੇ ਭਾਈ ਬੂਲਾ ਤੋਂ ਭਾਈ ਗੁਰਦਾਸ ਜੀ ਬਲਿਹਾਰ ਜਾਂਦੇ ਹਨ, ਕਿਉਂਕਿ ਉਨ੍ਹਾਂ ਨੇ ਭਗਤਿ ਦ੍ਰਿੜ ਕੀਤੀ। ਇਹ ਵੀ ਗੁਰੂ ਅੰਗਦ ਦੇਵ ਜੀ ਦੇ ਹੀ ਹਿੱਸੇ ਆਇਆ ਹੈ ਕਿ ਉਨ੍ਹਾਂ ਨੇ ਭਗਤੀ ਜੋ ਸਿੱਖ ਘਰ ਪਰਵਾਨ ਹੈ, ਉਸ ਨੂੰ ਨਿਖੇੜ ਦੱਸਿਆ ਹੈ। ਜਦ ਇਹ ਤਿੰਨੇ ਸਿੱਖ ਗੁਰੂ ਜੀ ਪਾਸ ਆਏ ਤੇ ਜਨਮ ਮਰਨ ਦਾ ਕਲੇਸ਼ ਕੱਟਣ ਦਾ ਵਲ ਪੁੱਛਿਆ ਤਾਂ

**ਭਗਤਿ ਕਰੋ ਵਾਹਿਗੁਰੂ ਕੀ**

1. ਰਾਸਿ ਪਹਿਲੀ, ਅੰਸ਼ ੧੨ ।
2. ਜਾਤ ਦੇ ਦੇਊ।

ਮਹਾਰਾਜ ਨੇ ਕਿਹਾ :

**'ਭਗਤਿ ਕਰੋ ਵਾਹਿਗੁਰੂ ਕੀ'।**[1]

ਸਿੱਖਾਂ ਦਾ ਅਗਲਾ ਸਵਾਲ ਸੁਭਾਵਕ ਸੀ :

ਅਸਾਨੂੰ ਕ੍ਰਿਪਾ ਕਰ ਕੇ ਸਮਝਾਈਏ ਕਿ ਭਗਤੀ ਕਿਸ ਨੂੰ ਆਖਦੇ ਹਨ।

ਗੁਰੂ ਨਾਨਕ ਦੇਵ ਜੀ ਦੇ ਆਮਗਨ ਤੋਂ ਪਹਿਲਾਂ ਲੋਕੀਂ ਕੇਵਲ ਅਵਤਾਰ ਭਗਤੀ ਹੀ ਜਾਣਦੇ ਸਨ। ਭਗਤ ਲਈ ਜ਼ਰੂਰੀ ਸੀ ਕਿ ਵਿਸ਼ਨੂੰ ਦੇ 24 ਅਵਤਾਰਾਂ ਵਿਚੋਂ ਕਿਸੇ ਇਕ ਦੀ ਭਗਤੀ ਕਰੇ। ਇਸ ਤੋਂ ਪ੍ਰਚੰਡ ਭਗਤੀ, ਪ੍ਰੇਮਾ ਭਗਤੀ ਜਾਂ ਹੋਰ ਭਗਤੀਆਂ ਉਪਜੀਆਂ ਪਰ ਸਿੱਖ ਘਰ ਇਨ੍ਹਾਂ ਤੋਂ ਅੱਡ ਭਗਤੀ ਦੀ ਸੋਝੀ ਦੇਂਦਾ ਹੈ। ਇਸੇ ਲਈ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਬਾਕੀ ਰਾਹ, ਭਾਵੇਂ ਉਹ ਜੋਗ ਦਾ ਹੈ, ਭਾਵੇਂ ਬੈਰਾਗ ਦਾ ਤੇ ਭਾਵੇਂ ਗਿਆਨ ਦਾ, ਭਾਵੇਂ ਅਵਤਾਰ ਭਗਤੀ ਦਾ, ਉਸ ਵਿਚ ਹੰਕਾਰ ਹੈ, ਪਕੜ ਹੈ। ਮਾਯਾ ਭਰਮਾ ਲੈਂਦੀ ਹੈ ਤੇ ਮਨੁੱਖ ਵਿਚੇ ਹੀ ਅਟਕਿਆ ਰਹਿੰਦਾ ਹੈ। ਬਾਰ-ਬਾਰ ਮਾਇਆ 'ਤੇ ਅਟਕਦਾ ਹੈ। ਭਗਤੀ ਕੇਵਲ ਪ੍ਰਭੂ ਦੀ ਕਰਨੀ ਹੈ। ਇਸ ਨੂੰ ਮਾਯਾ ਭਰਮਾ ਨਹੀਂ ਸਕੇਗੀ। ਭਗਤੀ ਕਿਉਂਕਿ ਇਸਤਰੀ ਰੂਪ ਹੋ ਕੇ ਕਰਨੀ ਹੈ। ਇਸ ਲਈ ਮਾਯਾ ਜੋ ਆਪ ਵੀ ਇਸਤ੍ਰੀ ਹੈ ਭਰਮਾ ਨਹੀਂ ਸਕਦੀ। ਭਗਤੀ ਨਾਲ ਇਕ ਖੇੜਾ ਮਿਲਦਾ ਹੈ।

ਗੁਰੂ ਅਮਰ ਦਾਸ ਜੀ ਨੇ ਇਸੇ ਭਗਤੀ ਦੀ ਵਿਆਖਿਆ ਕਰਦਿਆਂ ਫ਼ਰਮਾਇਆ ਸੀ :

**ਭਗਤਿ ਨਿਰਾਲੀ ਅਲਾਹ ਦੀ, ਜਾਪੈ ਗੁਰ ਵੀਚਾਰਿ॥**

ਗੁਰੂ ਅੰਗਦ ਦੇਵ ਜੀ ਨੇ ਕਿਹਾ : ਭਗਤੀ ਇਹ ਹੀ ਹੈ ਕਿ ਸਭ ਵਿਚ ਉਸ ਪ੍ਰਭੂ ਦਾ ਰੂਪ ਵੇਖੋ। ਸੰਤਾਂ ਦੀ ਸੰਗਤਿ, ਹੱਥੀਂ ਸੇਵਾ ਕਰਦੇ ਵਾਹਿਗੁਰੂ ਨੂੰ ਸੁਆਮੀ ਜਾਨਣਾ ਅਤੇ ਆਪ ਨੂੰ ਸੇਵਕ। ਤਨ ਮਨ ਧਨ ਸਭ ਸੌਂਪਣਾ।

**ਧਰਮ ਕਰਮ ਕ੍ਰਿਤ ਕਰ ਗੁਜ਼ਾਰਾ।**
**ਗੁਰ ਨਮਿਤ ਦਸਵੰਧ ਦਿਹੁ ਸਾਰਾ।੫੫।**

ਨਿੰਦਾ ਚੁਗਲੀ ਤੋਂ ਬਚੇ ਰਹਿਣਾ ਇਹ ਹੀ ਵੱਡਾ ਪ੍ਰਹੇਜ਼ ਹੈ :

**ਸਵਾ ਪਹਿਰ ਨਿਸ ਰਹਿਤੀ ਜਾਗੋ।**
**ਕਰ ਸੋਚਾਇ ਭਜਨ ਮੈਂ ਲਾਗੋ।**
**ਚਢੈ ਦਿਵਸ ਮੁਖ ਤੇ ਗੁਰਬਾਣੀ।**
**ਰਰੋ ਕਰੋ ਨਿਜ ਕ੍ਰਿਤ ਮਹਾਨੀ।**

ਇਹ ਬਚਨ ਸੁਣ ਕੇ 'ਸਭੈ ਸਿੱਖ ਨਾਰਾਇਣ ਦਾਸ ਜੀ ਆਦਿਕ ਸਿੱਖਾਂ ਦੀ ਸੇਵਾ ਟਹਿਲ ਕਰਨ ਲੱਗੇ ਤੇ ਗੁਰੂ ਕੀ ਬਾਣੀ ਨਾਲ ਹਿਤ ਕੀਤੋ ਨੇ ਸਭਨਾਂ ਦਾ ਉਧਾਰ ਹੋਇਆ।' ਮਹਾਨਕੋਸ਼ ਦੇ ਲਿਖੇ ਅਨੁਸਾਰ ਭਾਈ ਬੂਲਾ ਜੀ ਪਿੰਡ ਬਲੋ ਥਾਣਾ ਫੂਲ, ਘਨੌਲਾ ਦੇ ਰਹਿਣ ਵਾਲੇ ਸਨ।

---

1. ਭਾਈ ਮਨੀ ਸਿੰਘ ਰਚਿਤ ਭਗਤ ਮਾਲਾ।

**ਪਰਉਪਕਾਰ ਸਮਾਨ ਹੋਰ ਕੁਝ ਨਹੀਂ**

ਭਾਈ ਲਾਲ ਜੀ ਜੋ ਬਹੁਤ ਬੁੱਧੀਵਾਨ ਸਨ ਤੇ ਸਿੱਖ ਘਰ ਦੇ ਲਾਲ ਕਹੇ ਜਾਂਦੇ ਸਨ ਅਤੇ ਭਾਈ ਦੁਰਗਾ ਤੇ ਜੀਵੰਦਾ ਜਿਨ੍ਹਾਂ ਪਰਉਪਕਾਰ ਕਰਨ ਵਿਚ ਸਿੱਖ ਇਤਿਹਾਸ ਵਿਚ ਨਾਮਣਾ ਖੱਟਿਆ ਸੀ ਅਤੇ ਬਹੁਤ ਮਾਣ ਪਾਇਆ ਸੀ, ਤਿੰਨੇ ਸੰਗੀ ਮਿੱਤਰ ਸਨ। ਗੁਰੂ ਅੰਗਦ ਦੇਵ ਜੀ ਦੇ ਪਾਸ ਖਡੂਰ ਆਏ। ਉਨ੍ਹਾਂ ਅਰਦਾਸ ਕੀਤੀ ਕਿ ਐਸਾ ਉਪਦੇਸ਼ ਕਰੋ ਜਿਸ ਨਾਲ ਸਾਡਾ ਉਧਾਰ ਹੋਵੇ। ਪਰਉਪਕਾਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ : ਪਰਉਪਕਾਰ ਦੇ ਸਮਾਨ ਹੋਰ ਕੁਝ ਨਹੀਂ। ਅੰਦਰਲੀ ਮੈਲ ਬਾਣੀ ਉਤਾਰਦੀ ਹੈ ਅਤੇ ਹਿਰਦਾ ਸਵੱਛ ਹੁੰਦਾ ਹੈ, ਪਰਉਪਕਾਰੀ ਹੋਣ ਨਾਲ। ਗੁਰੂ ਜੀ ਨੇ ਇਹ ਵੀ ਬਚਨ ਕੀਤਾ ਕਿ ਪਰਉਪਕਾਰ ਤਿੰਨ ਪ੍ਰਕਾਰ ਦਾ ਹੁੰਦਾ ਹੈ। **ਇਕ** ਤਾਂ ਹੈ ਜੋ ਆਪਣੇ ਪਾਸ ਪਦਾਰਥ ਹਨ ਉਨ੍ਹਾਂ ਨੂੰ ਜੁਗਤ ਨਾਲ ਵਰਤਣਾ, ਜ਼ਾਇਆ ਨਾ ਕਰਨਾ, ਅਜਾਈਂ ਨਾ ਗਵਾਉਣਾ, ਫ਼ਾਲਤੂ ਰੀਤਾਂ ਰਸਮਾਂ ਦਿਖਾਵੇ ਤੇ ਖ਼ਰਚ ਕਰ ਵਿਅਰਥ ਨ ਗਵਾਉਣਾ। ਨਾਲ ਹੀ ਲੋੜਵੰਦਾਂ, ਅਨਾਥਾਂ ਤੇ ਬੰਦਗੀ ਕਰਨ ਵਾਲਿਆਂ ਨਾਲ ਵੰਡ ਖਾਵਣਾ। **ਦੂਜੇ**, ਇਹ ਵੀ ਪਰਉਪਕਾਰ ਹੈ ਆਪਣੇ ਸਰੀਰ ਥੀਂ ਕਿਸੇ ਦੀ ਸੇਵਾ ਟਹਿਲ ਕਰਨਾ, ਹੱਥੀਂ ਸੇਵਾ ਕਰਨ ਨਾਲ ਹਉਮੈ ਦੀ ਮੈਲ ਨਹੀਂ ਚੜ੍ਹਦੀ। ਮਨ ਨੀਵਾਂ ਹੋ ਵਿਚਰਦਾ ਹੈ ਮਿੱਠਾ ਬੋਲਣਾ, ਕਿਸੇ ਨੂੰ ਮੱਤ ਦੇਣੀ, ਚੁੱਭਵੀਂ ਗੱਲ ਨਾ ਕਹਿਣੀ, ਪਰਉਪਕਾਰ ਦੇ ਹੀ ਰੂਪ ਹਨ। **ਤੀਜੇ**, ਗਿਆਨ ਤੇ ਧਿਆਨ ਦੀ ਗੱਲ ਰਸਨਾ ਨਾਲ ਕਹਿਣੀ, ਨਾਮ ਜਪਾਉਣਾ, ਗੁਰੂ ਘਰ ਦੀ ਸੋਝੀ ਦੇਣੀ। ਮਨ ਕਰ ਕੇ ਸਭ ਦਾ ਭਲਾ ਲੋਚਨਾ ਵੀ ਪਰਉਪਕਾਰ ਹੈ। ਤਿੰਨਾਂ ਨੇ ਗੱਲਾਂ ਪੱਲੇ ਬੰਨ੍ਹ ਲਈਆਂ। ਪਰਉਪਕਾਰੀ ਜੀਵਨ ਵਾਲੇ ਹੋਏ। ਬਹੁਤ ਹੀ ਮਾਣ ਪਾਇਆ। ਭਾਈ ਗੁਰਦਾਸ ਜੀ ਨੇ ਭਾਈ ਲਾਲ ਨੂੰ ਅਮੋਲਕ ਲਾਲ ਤੇ ਅਕਲੀਆ ਅਤੇ ਦੁਰਗਾ ਜੀ ਤੇ ਜੀਵੰਦਾ ਜੀ ਨੂੰ ਪਰਉਪਕਾਰੀ ਕਹਿ ਸਿੱਖਾਂ ਦੀ ਸੂਚੀ ਵਿਚ ਸਤਿਕਾਰ ਦਿੱਤਾ :

> **ਲਾਲ ਸੁ ਲਾਲੂ ਬੁਧਿਵਾਨ,**
> **ਦੁਰਗਾ ਜੀਵਦ ਪਰਉਪਕਾਰੀ।**

**ਭਗਤੀ ਸਭਨਾਂ ਗੁਣਾਂ ਦਾ ਗੁਣ**

ਭਾਈ ਖਾਨੂੰ ਤੇ ਭਾਈ ਮਈਆ ਜੀ ਦੋਵੇਂ ਪਿਓ ਪੁੱਤ ਗੁਰੂ ਘਰ ਵਿਚ ਬਹੁਤ ਹੀ ਸ਼ਰਧਾ ਰੱਖਦੇ ਸਨ ਅਤੇ ਇਨ੍ਹਾਂ ਦਾ ਹੀ ਇਕ ਦੋਸਤ ਭਾਈ ਗੋਵਿੰਦ ਭੰਡਾਰੀ ਸੀ। ਇਹ ਗੁਰੂ ਸ਼ੋਭਾ ਸੁਣ ਕੇ ਖਡੂਰ ਸਾਹਿਬ ਆਏ ਤੇ ਬੇਨਤੀ ਕੀਤੀ ਕਿ ਐਸਾ ਗੁਣ ਦੱਸੋ ਜਿਸ ਵਿਚ ਸਭੇ ਗੁਣ ਪ੍ਰਾਪਤ ਹੋਣ। ਗੁਰੂ ਪਾਤਸ਼ਾਹ ਦਾ ਬਚਨ ਹੋਇਆ :

ਵਾਹਿਗੁਰੂ ਦੀ ਭਗਤੀ ਸਭਨਾਂ ਗੁਣਾਂ ਦਾ ਗੁਣ ਹੈ। ਜਦ ਉਨ੍ਹਾਂ ਵਿਸਥਾਰ ਸਹਿਤ ਦੱਸਣ ਲਈ ਕਿਹਾ ਤਾਂ ਗੁਰੂ ਜੀ ਨੇ ਫ਼ਰਮਾਇਆ : ਭਗਤੀ ਦੇ ਤਿੰਨ ਰੰਗ

ਹਨ। ਪਹਿਲਾ ਨੌਧਾ ਭਗਤੀ ਹੈ ਜੋ ਨੌਂ ਪ੍ਰਕਾਰ ਕਰ ਕੇ ਜਾਣੀ ਜਾਂਦੀ ਹੈ। ਦੂਜੇ ਪ੍ਰੇਮਾ ਭਗਤੀ ਹੈ, ਤੀਜੇ ਪਰਾ ਭਗਤੀ ਹੈ।

ਪਹਿਲੇ ਰੰਗ ਵਿਚ ਇਹ ਪਤਾ ਨਹੀਂ ਲੱਗਦਾ ਕਿ ਅੱਗੋਂ ਪਿਆਰ ਹੋ ਰਹਿਆ ਹੈ ਜਾਂ ਨਹੀਂ। ਹੋ ਤਾਂ ਰਹਿਆ ਹੁੰਦਾ ਹੈ ਪਰ ਨਾ-ਸਮਝੀ ਵਿਚ ਕਈ ਵਾਰੀ ਜਗਿਆਸੂ ਵਿਚੇ ਛੱਡ ਬੈਠਦਾ ਹੈ ਇਸੇ ਲਈ ਨੌਂ ਅੰਗ ਮਿੱਥੇ ਹਨ। ਨੌਂ ਪੜਾਅ ਜਾਂ ਪਉੜੀਆਂ ਜਾਣ ਲਵੋ। ਆਖ਼ਰੀ ਮੰਜ਼ਲ ਦਾ ਪਤਾ ਹੋਵੇ ਤਾਂ ਗੜ੍ਹ ਚੜ੍ਹਨ ਵਾਲਾ ਹੰਭ ਵੀ ਜਾਏ ਪਰ ਇਹ ਜਾਣਦਾ ਹੈ ਕਿ ਅਜੇ ਹੋਰ ਉੱਤੇ ਜਾਣਾ ਹੈ। ਸਾਹ ਲੈ ਕੇ ਫਿਰ ਚੱਲ ਪਵੇਗਾ।

ਫਿਰ ਦੇਖਿਆ ਅਤੇ ਮਹਿਸੂਸ ਕੀਤਾ ਕਿ ਹੁਣ ਤਾਂ ਅੱਗੋਂ ਹੀ ਪਿਆਰ ਹੋ ਰਹਿਆ ਹੈ। ਪ੍ਰੇਮ ਕਰਨ ਵਾਲੇ ਦਾ ਰੰਗ ਬਦਲੇਗਾ। ਜੇ ਪਹਿਲਾਂ ਬ੍ਰਿਛ ਦੇ ਫੁੱਲ ਵਾਂਗ ਸਾਵਾ ਸੀ ਤੇ ਉਹ ਮਹਿਸੂਸ ਕਰੇਗਾ ਕਿ ਹਰ ਚੀਜ਼ ਹਰੀ ਭਰੀ ਹੈ। ਸਭ ਪਾਸੇ ਖੇੜਾ ਹੈ। ਬਸੰਤ ਹੈ, ਵਿਸਮਾਦ ਹੈ। ਹਰਿਆਵਲ ਹੈ, ਸਬਜ਼ਾ ਹੈ। ਕੁਦਰਤ ਦਾ ਰੰਗ ਮਾਣੇਗਾ। ਪਿਆਰ ਦੀਆਂ ਛੁਹਾਂ ਮਹਿਸੂਸ ਕਰੇਗਾ। ਡਾਲੀ ਨਾਲ ਲੱਗਾ ਰਹਿਆ ਤਾਂ ਛੇਤੀ ਹੀ, ਦੁਨੀਆਂ ਨੂੰ ਦੂਰ ਜਾਣਨ ਲੱਗ ਪਏਗਾ। ਰਹੇਗਾ ਸੰਸਾਰ ਵਿਚ ਪਰ ਸੰਸਾਰ ਤੋਂ ਉੱਚਾ। ਬਿਲਕੁਲ ਕੰਵਲ ਵਾਂਗੂੰ, ਮੁਰਗਾਬੀ ਵਾਂਗੂੰ। ਪੱਤੀਆਂ ਤੇ ਪੰਖ ਕਦੀ ਸੰਸਾਰੀ ਵਸਤਾਂ ਨਾਲ ਨਹੀਂ ਲਿਬੇੜੇਗਾ। ਫੁੱਲ ਵਾਂਗੂੰ ਹੀ ਪੀਲਾ ਹੋ ਜਾਏਗਾ, ਚਿਹਰੇ 'ਤੇ ਉਦਾਸੀ ਦੇ ਚਿੰਨ੍ਹ ਹੋਣਗੇ ਪਰ ਹੋਵੇਗਾ ਉਤਸ਼ਾਹ ਵਿਚ।

ਫੇਰ ਅੰਦਰ ਦਾ ਰਸ ਪੀ-ਪੀ ਕੇ ਲਾਲ ਹੋ ਜਾਏਗਾ। ਮੁੱਖ ਤੇ ਨੂਰ, ਚਿਹਰੇ 'ਤੇ ਲਾਲੀ, ਜੀਵਨ ਉਮਾਹ ਭਰਿਆ ਤੇ ਪਰਉਪਕਾਰੀ। ਇੰਞ ਦੇਖੇਗਾ ਕਿ ਵਾਹਿਗੁਰੂ ਨਿੱਤ ਪਿਆਰ ਕਰ ਰਹੇ ਹਨ। ਝੋਲੀਆਂ ਭਰ ਰਹੇ ਹਨ। ਬਰਕਤਾਂ ਦੇ ਕੇ ਨਿਵਾਜ ਰਹੇ ਹਨ। ਇਹ ਹੈ ਪ੍ਰੇਮਾ ਭਗਤੀ ਦਾ ਰੰਗ।

ਇਸ ਅੱਗੇ ਹੈ ਪਰਾ ਭਗਤੀ। 'ਹਰਿ ਕੰਮ ਕਰਾਵਨ ਆਇਆ ਪ੍ਰਭ ਹਮਾਰੇ ਦਾਸ।' ਜਿਵੇਂ ਧੰਨੇ ਦੀਆਂ ਗਊਆਂ ਚਾਰੀਆਂ, ਜਿਵੇਂ ਨਾਮ ਦੇਵ ਦੀ ਛਾਪਰੀ ਬਣਾਈ, ਜਿਵੇਂ ਕਬੀਰ ਜੀ ਦੇ ਕਾਜ ਸਵਾਰੇ। ਵਾਹਿਗੁਰੂ ਜੀ ਭਗਤਾਂ ਦੇ ਕੰਮ ਸਵਾਰਦਾ ਫਿਰੇਗਾ। ਭਗਤ ਵਿਚ ਅਨੰਦ ਵਾਲੀ ਅਵੱਸਥਾ ਹੋਵੇਗੀ।

ਇਸ ਲਈ ਬਹੁਤ ਜ਼ਰੂਰੀ ਹੈ ਪਹਿਲਾਂ ਨੌਂ ਪ੍ਰਕਾਰ ਦੀ ਭਗਤੀ ਨੂੰ ਸਮਝਣਾ। ਨੌਂ ਪ੍ਰਕਾਰ ਦੀ ਭਗਤੀ ਦੇ ਨਾਮ ਇਹ ਦਿੱਤੇ ਜਾ ਸਕਦੇ ਹਨ : ਸਰਵਨ, ਕੀਰਤਨ, ਸਿਮਰਨ, ਪਗ ਸੇਵਨ, ਅਰਚਨਾ, ਅਰਦਾਸ, ਦਾਸ ਭਾਵ, ਮੈਤ੍ਰੀ ਤੇ ਆਤਮ ਨਵੇਦਨ।

ਇਨ੍ਹਾਂ ਨੂੰ ਪਹਿਲਾਂ ਗੁਰੂ ਅੰਗਦ ਦੇਵ ਜੀ ਨੇ ਫਿਰ ਇਸੇ ਨੂੰ ਗੁਰੂ ਅਰਜਨ ਦੇਵ ਜੀ ਨੇ ਬਾਣੀ ਵਿਚ ਸਮਝਾਇਆ ਅਤੇ ਉਸੇ ਦੀ ਵਿਆਖਿਆ ਭਾਈ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਵਿਚ ਕੀਤੀ। ਗੁਰੂ ਅੰਗਦ ਦੇਵ ਜੀ ਨੇ ਨੌਂ ਪ੍ਰਕਾਰ ਦੱਸਦੇ ਹੋਏ ਕਿਹਾ :

**ਪ੍ਰਥਮੇ**—ਇਹ ਭਗਤੀ ਹੈ ਕਿ ਬਾਣੀ ਨੂੰ ਸ਼ਰਧਾ ਸੰਜੁਗਤਿ ਸਰਵਨ ਕਰਨਾ।

**ਦੂਜੇ**—ਆਪ ਕਥਾ ਕੀਰਤਨ ਕਰਨਾ।

**ਤੀਜੇ**—ਰਾਮ ਨਾਮ ਬਿਨਾਂ ਆਪਣਾ ਸਮਾਂ ਨਾ ਗੁਜ਼ਾਰਨਾ। ਸਾਸਿ ਸਾਸਿ ਸਿਮਰਨ ਕਰਨਾ।

**ਚੌਥੇ**—ਪਰਮੇਸ਼ਰ ਦੇ ਚਰਨਾਂ ਦਾ ਧਿਆਨ ਕਰਨਾ। ਸੰਗਤਾਂ ਦੀ ਟਹਿਲ ਸੇਵਾ ਦਿਲ ਲਗਾਇ ਕਰਨੀ।

**ਪੰਜਵੇਂ**—ਜੋ ਪਾਸ ਹੈ, ਉਸ ਨੂੰ ਅਰਪ ਕਰਨਾ। ਦੇਣ ਦੀ ਰੁੱਚੀ ਰੱਖਣੀ। ਲੈਣ ਤੇ ਹਥਿਆਉਣ ਦੀ ਤਿਆਗਣੀ।

**ਛੇਵੇਂ**—ਧਰਮਸਾਲ ਜਾਣਾ, ਸ਼ਰਧਾ ਨਾਲ ਬੈਠਣਾ, ਸੇਵਾ ਕਰਨੀ।

**ਸੱਤਵੇਂ**—ਸਦਾ ਆਪ ਨੂੰ ਦਾਸ ਜਾਨਣਾ, ਸੁਆਮੀ ਵਾਹਿਗੁਰੂ ਨੂੰ। ਸਭ ਕੁਝ ਉਸੇ ਦਾ ਦਿੱਤਾ ਜਾਣਨਾ। ਆਪਾ ਨਾ ਜਣਾਉਣਾ।

**ਅੱਠਵੇਂ**—ਮਹਾਰਾਜ ਨੂੰ ਮਿੱਤਰ ਜਾਣਨਾ, ਇਹ ਦ੍ਰਿੜ੍ਹ ਕਰ ਲੈਣਾ ਕਿ ਮੀਤ-ਮੀਤ ਦਾ ਭਲਾ ਹੀ ਚਿਤਵਦਾ ਹੈ। ਵਾਹਿਗੁਰੂ ਮਿੱਤਰ ਹੈ ਜੋ ਕਰੇਗਾ ਮੇਰੇ ਭਲੇ ਲਈ ਕਰੇਗਾ।

**ਨੌਂਵੇਂ**—ਸਭ ਕੁਝ ਵਾਹਿਗੁਰੂ ਨੂੰ ਹੀ ਸੌਂਪ ਦੇਵੇ।

ਐਸੀ ਭਗਤੀ ਦ੍ਰਿੜ੍ਹ ਕਰਾਈ ਕਿ ਤਿੰਨੇ ਜੀਵਨ ਮੁਕਤ ਹੋਏ। ਗੁਣਾਂ ਦੇ ਗਾਹਕ ਬਣੇ। ਵਾਹਿਗੁਰੂ ਦੇ ਦਰ ਦੇ ਭੰਡਾਰੀ ਹੋਏ। ਪਹਿਲਾਂ ਆਪ ਵਿਹਾਝਿਆ, ਫਿਰ ਹੋਰਨਾਂ ਨੂੰ ਜਾਚ ਸਿਖਾਂਦੇ ਰਹੇ।

ਭਾਈ ਗੁਰਦਾਸ ਜੀ ਨੇ ਇਸੇ ਲਈ ਲਿਖਿਆ ਹੈ :

> **'ਖਾਨੂ ਮਈਆ ਪਿਉ ਪੁਤੁ ਹੈਂ,**
> **ਗੁਣ ਗਾਹਕ ਗੋਵਿੰਦ ਭੰਡਾਰੀ।'** *(ਵਾਰ ਗਿਆਰ੍ਹਵੀਂ, ਪਉੜੀ ੧੫ਵੀਂ)*

ਗੁਰੂ ਅਰਜਨ ਦੇਵ ਜੀ ਨੇ ਸ੍ਰੀ ਰਾਗ ਵਿਚ ਇਸੇ ਨੌਂ ਪ੍ਰਕਾਰ ਦੀ ਭਗਤੀ ਦੀ ਵਿਆਖਿਆ ਕਰਦੇ ਹੋਏ :

(ੳ) "ਸਰਵਨੀ ਸੁਣਨਾ" (ਅ) "ਹਰਿ ਕੀਰਤਨ ਸਾਧ ਸੰਗਤਿ।"
(ੲ) "ਸਿਮਰਉ ਸਿਮਰਿ" (ਸ) "ਪਾਵ ਮਲੋਵਾ।"
(ਹ) "ਹਰਿ ਕੀ ਪੂਜਾ" (ਕ) "ਬੰਦਉ ਬਾਰ-ਬਾਰ।"
(ਖ) "ਦਾਸਨਿ ਦਾਸਾ" (ਗ) "ਤੂੰ ਮੇਰਾ ਬੰਧਪ ਤੂੰ ਮੇਰਾ ਭਰਾਤਾ" ਅਤੇ
(ਘ) "ਸਰਬਸ ਦੀਜੈ ਅਪਨਾ ਵਾਰੇ" ਦੇ ਸ਼ਬਦ ਉਚਾਰੇ।

ਸੂਰਜ ਪ੍ਰਕਾਸ਼ ਨੇ ਇਨ੍ਹਾਂ ਨੌਂ ਕਿਸਮਾਂ ਦਾ ਹੋਰ ਵਿਸਥਾਰ ਕਰਦੇ ਲਿਖਿਆ :

**ਪ੍ਰਥਮੇ**—ਗੁਰ ਦੇ ਬਚਨ ਸੰਗਤ ਵਿਚ ਜਾ ਕੇ ਸਾਵਧਾਨ ਹੋ ਕੇ ਸੁਣੋ :

> **"ਸ਼ਰਧਾ ਸਹਿਤ ਗੁਰੂ ਕੇ ਬੈਨ**
> **ਸ੍ਰਵਨ ਕਰਹਿ ਸਨਮੁਖ ਮਨ ਠੈਨ।"**

**ਦੂਜੇ**—ਪ੍ਰਭੂ ਦੇ ਗੁਣ ਆਪੂੰ ਗਾਇਨ ਕਰੇ। ਉਸੇ ਦੀਆਂ ਚੰਗਿਆਈਆਂ ਤੇ ਦਿੱਤੀਆਂ ਵਡਿਆਈਆਂ ਦਾ ਜ਼ਿਕਰ ਕਰੇ :

"ਦੁਤੀਏ ਕਥਾ ਕੀਰਤਨ ਕਰਨੇ,
ਨੀਕੇ ਪ੍ਰਭ ਕੇ ਗੁਨ ਮਨ ਬਰਨੇ।"

**ਤੀਜੇ**—ਸਤਿਨਾਮ ਦਾ ਸਿਮਰਨ ਕਰੇ। ਸਮਾਂ ਗ਼ਲਤ ਕਾਰਜਾਂ ਵਿਚ ਜ਼ਾਇਆ ਨਾ ਕਰੇ। ਸੁਆਸਾਂ ਵਿਚ ਨਾਮ ਮਿਲਾਉਣ ਦੇ ਜਤਨਾਂ ਵਿਚ ਜੁੱਟਿਆ ਰਹੇ :

"ਤ੍ਰਿਤੀਏ ਸਤਿਨਾਮ ਸਿਮਰੰਤੇ। ਬਿਨਾਂ ਭਜਨ ਨਹਿ ਸਮਾਂ ਬਿਤੰਤੇ।
ਸਵਾਸਨ ਸੰਗ ਸੁ ਨਾਮ ਮਿਲਾਵੈ। ਉਠਤ ਬੈਠਤ ਨਹਿ ਬਿਸਰਾਵੈ।"

**ਚੌਥੇ**—ਚਰਨਾਂ ਕਮਲਾਂ ਦਾ ਧਿਆਨ ਰੱਖੋ। ਜਿਵੇਂ ਕਮਲ ਖਿੜ ਪੈਂਦਾ ਹੈ ਅਕਾਸ਼ੀਂ ਕਿਰਨ ਨਿਕਲਣ ਨਾਲ, ਇਸ ਤਰ੍ਹਾਂ ਸੇਵਾ ਕਰ ਕੇ ਖਿੜੇ :

"ਚੌਥੇ ਸਤਿਗੁਰ ਕੈ ਭਗਵਾਨ,
ਠਾਨਹਿ ਚਰਨ ਕਮਲ ਕੋ ਧਯਾਨ।"

**ਪੰਜਵੇਂ**—ਸਦਾ ਹੀ ਚੰਗਾ ਚਿਤਵੇ, ਚੰਗਾ ਕਰੇ, ਚੰਗੇ ਪਾਸੇ ਜਾਏ। ਹਰ ਚੰਗੀ ਚੀਜ਼ ਨੂੰ ਦੇ ਕੇ ਖ਼ੁਸ਼ੀ ਲਵੇ। ਦੇਣ ਦੀ ਆਦਤ ਨੂੰ ਪਕਾਵੇ :

"ਪੰਚਮਿ ਕਰਹਿ ਅਹਾਰ ਭਲੇਰੇ।
ਪ੍ਰਥਮ ਅਰਪਿ ਹਰਿ ਗੁਰੂ ਅਗੇਰੇ।"

**ਛੇਵੇਂ**—ਗੁਰਦੁਆਰੇ ਜਾਏ, ਸੇਵਾ ਕਰੇ, ਨਿਮ੍ਰਤਾ ਸਹਿਤ ਹਰ ਇਕ ਨੂੰ ਮਿਲੇ :

"ਖਸ਼ਟਮ ਪ੍ਰਭ ਗੁਰ ਕੈ ਗੁਰਦੁਆਰੇ।
ਬੰਦਨ ਕਰਹਿ ਪਰਦਛਨਾ ਧਾਰੇ।"

**ਸੱਤਵੇਂ**—ਕਦੇ ਵੀ ਵੱਡਾ ਨਾ ਜਾਣੇ ਜਣਾਏ। ਸਦਾ ਦਾਸ ਭਾਵ ਵਿਚ ਵਿਚਰੇ। ਮਾਲਕ ਸਭਨਾਂ ਦਾ ਪ੍ਰਭੂ ਹੈ। ਦੇਣ ਹਾਰ ਵੀ ਉਹੋ ਹੀ ਹੈ :

"ਸਪਤਮਿ ਦਾਸ ਆਪ ਕੋ ਜਾਨੈ।
ਪਰਮੇਸਰ ਸਵਾਮੀ ਪਹਿਚਾਨੈ।"
ਤਨ ਮਨ ਧਨ ਜਾ ਕੈ ਪ੍ਰਭ ਦਾਨ।

**ਅਠਵੇਂ**—ਭਲਾ ਭਲਾ ਆਖੇ। ਪ੍ਰਭੂ ਨੂੰ ਸਖਾ ਮਿੱਤਰ ਕਰ ਕੇ ਜਾਣੇ। ਕਦੀ ਸ਼ਿਕਵਾ ਸ਼ਿਕਾਇਤ, ਉਲ੍ਹਾਮਾ, ਗਿਲਾ ਜਾਂ ਤਰਕ ਨਾ ਕਰੇ :

"ਅਸ਼ਟਮਿ ਮਿਤ੍ਰ, ਲਖੈ ਸ੍ਰੀ ਪਤਿ ਕੋ।
ਨਹੀਂ ਭੁਲਾਵੈ ਅਪਨੇ ਚਿਤ ਕੋ।
ਜੋ ਕਿਛ ਕਰੇ ਭਲੀ ਸਮ ਜਾਨੈ।
ਨਹੀਂ ਤਰਕਨਾ ਤਿਸ ਪਰਠਾਨੈ।"

**ਨੌਵੇਂ**—ਪਦਾਰਥਾਂ ਨਾਲ ਮੋਹ ਕਦੇ ਨਾ ਰੱਖੇ, ਸਭ ਕੁਝ ਵਾਹਿਗੁਰੂ ਤੋਂ ਵਾਰ ਦੇਵੇ। ਆਪਾ ਵਾਰ ਦੇਵੇ। ਆਤਮ ਨਵੇਦਨ ਕਰੇ :

"ਨੌਮੀ ਤਨ ਧਨ ਪ੍ਰਭੂ ਅਰਪਾਇ।
ਆਪਨਾ ਕਛੂ ਨ ਲਖਹਿ ਕਦਾਇ।

**ਮਮਤਾ ਤਜਹਿ ਪਦਾਰਥ ਕੇਰੀ।**
**ਹਰਿ ਕੇ ਜਾਇ ਨ ਸੁੱਖ ਦੁੱਖ ਹੇਰੀ।"**

ਇਨ੍ਹਾਂ ਉਪਦੇਸ਼ਾਂ ਤੋਂ ਪ੍ਰਗਟ ਹੁੰਦਾ ਹੈ ਕਿ ਸਿੱਖਾਂ ਵਿਚ ਮਮਤਾ ਛੁਡਾਉਣ ਤੇ ਹਰ ਸਮੇਂ ਤਤਪਰ ਹੋ ਪਰਉਪਕਾਰ ਲਈ ਜੂਝਨ ਦੀ ਸ਼ਕਤੀ ਗੁਰੂ ਪਾਤਸ਼ਾਹ ਕਿਵੇਂ ਭਰ ਰਹੇ ਸਨ।

**ਸੰਸਾਰੂ ਨਾਲੇ ਨਿਰੰਕਾਰੀ**

ਭਾਈ ਜੱਗਾ ਜੀ ਜੋ ਧਰਤੀ ਵਾਂਗੂੰ ਸਹਿਨਸ਼ੀਲ ਸਨ, ਖਡੂਰ ਆਏ। ਉਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਨੇ ਐਸੀ ਜਾਚ ਸਿਖਾਈ ਕਿ ਉਹ ਸੰਸਾਰ ਵਿਚ ਰਹਿ ਕੇ ਹੀ ਸੰਸਾਰ ਤੋਂ ਉੱਚੇ ਹੋਏ। ਸੰਸਾਰੀ ਵੀ ਪੂਰੇ ਪਰ ਚਿੱਤ ਸਦਾ ਨਿਰੰਕਾਰ ਵਿਚ।

ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ ਕਿ ਇਕ ਜੋਗੀ ਜੱਗਾ ਨੂੰ ਮਿਲਿਆ ਤੇ ਉਸ ਨੇ ਕਿਹਾ ਕਿ ਘਰ ਬੰਧਨ ਰੂਪ ਹਨ ਇਨ੍ਹਾਂ ਦਾ ਤਿਆਗ ਕੀਤੇ ਬਗ਼ੈਰ ਪ੍ਰਭੂ ਦਾ ਗਿਆਨ ਤਾਂ ਇਕ ਪਾਸੇ ਕੋਈ ਉਪਦੇਸ਼ ਦਾ ਵੀ ਭਾਗੀ ਨਹੀਂ। ਜੱਗਾ ਜੀ ਨੇ ਸੁਣ ਰੱਖਿਆ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਗ੍ਰਹਿਸਤ ਵਿਚ ਧਰਮ ਕੀਤਾ ਹੈ ਤੇ ਹੁਣ ਖਡੂਰ ਬੈਠ ਗੁਰੂ ਅੰਗਦ ਦੇਵ ਜੀ ਜੋਤ ਜਗਾ ਰਹੇ ਹਨ।

ਜੱਗਾ ਜੀ ਨੇ ਗੁਰੂ ਜੀ ਨੂੰ ਪੁੱਛਿਆ ਕਿ ਕੀ ਵਾਹਿਗੁਰੂ ਦਰ ਪਾਉਣ ਲਈ ਘਰ ਬਾਰ ਛੱਡਣਾ ਜ਼ਰੂਰੀ ਹੈ?

ਗੁਰੂ ਜੀ ਨੇ ਫ਼ਰਮਾਇਆ : 'ਜੋਗ ਕੀਤਿਆਂ ਤੇ ਘਰ ਛੱਡਿਆਂ ਕਦੇ ਉਧਾਰ ਨਹੀਂ ਹੁੰਦਾ। ਜੇ ਅਜਿਹਾ ਹੋ ਜਾਏ ਤਾਂ ਜੋਗੀ ਖੱਪਰਾਂ, ਤਰਪੜਾਂ ਤੇ ਝੌਂਪੜੀਆਂ ਪਿੱਛੇ ਨਾ ਪਏ ਲੜਨ ਝਗੜਨ।'

"ਗੁਰੂ ਨਾਨਕ ਦੇਵ ਜੀ ਨੇ ਰਾਹ ਦੱਸਿਆ ਹੈ ਅਤੇ ਉਸੇ ਉੱਪਰ ਟੁਰ ਰਹੇ ਹਾਂ ਕਿ ਕੰਵਲ ਵਾਂਗੂੰ ਜਲ ਵਿਚ ਰਹੋ ਪਰ ਧਿਆਨ ਸੂਰਜ ਵੱਲ ਰੱਖੋ। ਖੇੜਾ ਆਪੇ ਆ ਜਾਏਗਾ।"

"ਤੈਸੇ ਗੁਰਮੁਖ ਵਿਚੇ ਗ੍ਰਹਿਸਤ ਦੇ ਰਹਿੰਦੇ ਹੈਨ ਤੇ ਗੁਰੂ ਕੇ ਨਮਿਤ ਸੇਵਾ ਕਰਦੇ ਹੈਨ।" ਗੁਰੂ ਜੀ ਨੇ ਇਕ ਸੁਭਾਵਕੀ ਦਲੀਲ ਦੇਂਦੇ ਹੋਏ ਕਿਹਾ ਕਿ ਇਸ ਜੋਗੀ ਪਾਸ ਤਾਂ ਆਪਣਾ ਕਮਾਇਆ ਵੀ ਕੁਝ ਨਹੀਂ ਰਹਿੰਦਾ। ਇਹ ਫ਼ਕੀਰ ਹੋ ਕੇ ਮੰਗਣ ਟੁਰ ਪੈਂਦੇ ਹਨ। ਆਪਣੇ ਤੱਪ ਦਾ ਥੋੜ੍ਹਾ ਜਿਤਨਾ ਬਲ ਜੋ ਪਾਇਆ ਹੁੰਦਾ ਹੈ, ਉਹ ਦੋ ਚਾਰ ਟੁਕੜਿਆਂ ਲਈ ਵੰਡ ਦਿੰਦੇ ਹਨ। ਗ੍ਰਹਿਸਤੀ ਇਧਰ ਭਗਤੀ ਕਰਦਾ ਹੈ, ਕਿਰਤ ਕਰਦਾ ਹੈ, ਵੰਡ ਛਕਦਾ ਹੈ। ਵੰਡ ਦੇਣ ਨਾਲ ਫ਼ਕੀਰ ਦਾ ਬਲ ਵੀ ਪ੍ਰਾਪਤ ਕਰ ਲੈਂਦਾ ਹੈ। ਜਿਵੇਂ ਗਊ ਨੂੰ ਕੋਈ ਘਾਸ ਤੇ ਖਾਦ ਖਵਾਵੇ ਤਾਂ ਉਸ ਦਾ ਦੁੱਧ ਦੁਹਿ ਲੈਂਦਾ ਹੈ, ਇਹ ਗ੍ਰਹਿਸਤੀ ਤਾਂ ਧਰਮ ਨਿਭਾਂਦੇ ਜੋਗੀਆਂ, ਫ਼ਕੀਰਾਂ, ਤਪੀਆਂ, ਮਹਾਤਮਾਵਾਂ ਤੇ ਸਾਧੂਆਂ ਕੋਲੋਂ ਸਭ ਕੁਝ ਹੀ ਖੱਸ ਲੈਂਦੇ ਹਨ। ਭਾਈ ਜੱਗਾ ਜੀ ਲਈ ਹੀ ਨਹੀਂ, ਸਮੁੱਚੀ ਲੁਕਾਈ ਲਈ ਐਸਾ ਰਾਹ ਪਾਇਆ ਕਿ 'ਵਿਚੇ ਗ੍ਰਿਹ ਸਦ ਰਹਿ ਉਦਾਸੀ' ਦੀ ਜਾਚ ਸਿੱਖ ਨੂੰ ਆ ਗਈ। ਘਰ ਬਾਰੀ ਜੀਵਨ ਰੱਖਦੇ ਸਿੱਖ ਨੂੰ ਨਾ ਲੋਭ ਵਿਆਪਿਆ ਤੇ ਨਾ ਹੀ ਕਾਮ। ਗ੍ਰਹਿਸਤੀ ਹੀ ਹੈ ਜੋ ਘਰ ਬੈਠਿਆਂ ਪੰਜਾਂ ਨੂੰ ਸਹਿਲੇ

ਹੀ ਜਿੱਤ ਲੈਂਦਾ ਹੈ। ਭਾਈ ਗੁਰਦਾਸ ਜੀ ਨੇ ਜੱਗਾ ਜੀ ਦੀ ਉਪਮਾ ਵਿਚ ਲਿਖਿਆ :

"ਜਗਾ ਧਰਣੀ ਜਾਣੀਐ,
ਸੰਸਾਰੂ ਨਾਲੇ ਨਿਰੰਕਾਰੀ।"

**ਜੋਧ ਰਸੋਈਆ ਦੇਵਤਾ**

ਭਾਈ ਜੋਧ ਜੀ ਬ੍ਰਾਹਮਣ ਸਨ। ਖਡੂਰ ਇਕ ਵਾਰੀ ਐਸੇ ਹੀ ਆਏ ਤੇ ਦੇਖਿਆ ਕਿ ਬਗ਼ੈਰ ਵਿੱਥ ਵਿਤਕਰੇ, ਵੈਰ ਵਿਰੋਧ ਦੇ ਹਰ ਇਕ ਨਾਲ ਸਨੇਹ ਹੁੰਦਾ ਹੈ, ਪੁੱਛ ਪੜਤਾਲ ਹੁੰਦੀ ਹੈ। ਆਦਰ ਨਾਲ ਪੰਗਤ ਵਿਚ ਬਿਠਲਾ ਪ੍ਰਸ਼ਾਦ ਛਕਾਇਆ ਜਾਂਦਾ ਹੈ। ਮਾਤਾ ਖੀਵੀ ਜੀ ਮਾਵਾਂ ਵਾਲਾ ਪਿਆਰ ਦੇਂਦੇ ਹਨ। ਆਤਮਾਵਾਂ ਉਚਿਆਈਆਂ ਜਾਂਦੀਆਂ ਹਨ ਤੇ ਸਰੀਰਾਂ ਦੇ ਖ਼ਿਆਲ ਹੱਟਦੇ ਹਨ। ਉਸ ਨੇ ਟਿਕਾਣਾ ਉੱਥੇ ਹੀ ਕਰ ਲਿਆ ਤੇ ਜਨਮ ਜਨਮਾਂਤਰਾਂ ਦੀ ਲੱਗੀ ਜਾਤ ਅਭਿਮਾਨ ਦੀ ਮੈਲ ਕੱਟਣ ਦਾ ਰਾਹ ਸੇਵਾ ਦੇਖ ਕੇ ਲੰਗਰ ਦੀ ਸੇਵਾ ਸੰਭਾਲ ਲਈ।

ਮਾਤਾ ਜੀ ਦੇ ਹੱਥ ਵਟਾਏ। ਆਈ ਰਸਦ ਨੂੰ ਸੰਭਾਲ ਰੱਖੇ। ਜ਼ਾਇਆ ਨਾ ਹੋਣ ਦੇਵੇ। ਕੋਈ ਲਾਲਚ ਨਾ ਕਰੇ। ਕੋਈ ਦਿਖਾਵਾ ਵੀ ਨਾਂਹ। ਜਿਸ ਸਮੇਂ ਕੋਈ ਸਿੱਖ ਆਵੇ, ਉਸ ਨੂੰ ਉਸ ਸਮੇਂ ਪ੍ਰਸ਼ਾਦ ਛਕਾਵੇ। ਆਲਸ ਨਾ ਕਰੇ। ਆਪਨੂੰ ਪ੍ਰਸ਼ਾਦ ਵੀ ਲੰਗਰ ਵਿਚੋਂ ਨਾ ਪਾਵੇ ਅਤੇ ਪਤਾ ਵੀ ਲੱਗਣ ਨਾਂਹ ਦੇਵੇ। ਜੂਠੇ ਬਰਤਨ ਸੁੱਟਣ ਵੇਲੇ ਜਾਂ ਸਾਫ਼ ਕਰਨ ਵੇਲੇ, ਉਨ੍ਹਾਂ ਵਿਚੋਂ ਹੀ ਚੋਗ ਚੁਗਨ ਮਾਤ੍ਰਾ ਖਾ ਲਵੇ। ਬਿਹੰਗਮ ਬ੍ਰਿਤੀ ਅਪਣਾਅ ਲਈ। ਜਿਵੇਂ ਪੰਛੀ ਡਿੱਗਾ ਢੱਠਾ ਖਾ ਲੈਂਦੇ ਹਨ, ਉਹ ਐਸਾ ਹੀ ਕਰੇ। ਲੋਕੀਂ ਦੇਵਤਾ ਕਹਿਣ ਲੱਗ ਪਏ।

ਗੁਰੂ ਜੀ ਨੇ ਡਿੱਠਾ ਕਿ ਹੁਣ ਜਾਤ ਦਾ ਅਭਿਮਾਨ ਬਿਲਕੁਲ ਨਹੀਂ ਰਹਿਆ। ਸਭ ਨੂੰ ਇਕ ਕਰ ਜਾਣਦਾ ਹੈ ਤਾਂ ਆਪ ਜੀ ਨੇ ਇਕ ਦਿਨ ਆਪਣੀ ਹੱਥੀਂ ਪ੍ਰਸ਼ਾਦ ਛਕਾਇਆ ਅਤੇ ਕਿਹਾ : ਪੁਰਖਾ ! ਹੁਣ ਕਰੜੀ ਘਾਲ ਛੱਡ ਦੇ। ਸੇਵਾ ਨੇ ਸਾਰੇ ਮਨ ਦੇ ਵਲ ਕੱਢ ਦਿੱਤੇ ਹਨ। ਹਉਂ ਨੱਠ ਗਈ ਹੈ। ਹੁਣ ਇਤਨੀ ਨੀਵੀਂ ਖਿੱਚਣ ਦੀ ਲੋੜ ਨਹੀਂ ਜਿਤਨੀ ਤੂੰ ਧਾਰ ਰੱਖੀ ਸੀ। ਕਈ ਵਾਰੀ ਅਜਿਹਾ ਹੋਇਆ ਹੈ ਕਿ ਨਿਮ੍ਰਤਾ ਹੀਣਤਾ ਵੱਲ ਖਿੱਚਣ ਲੱਗ ਪੈਂਦੀ ਹੈ, ਹੀਣਤਾ ਤੇ ਨਿਮ੍ਰਤਾ ਵਿਚ ਬਹੁਤ ਅੰਤਰ ਹੈ। ਹੀਣਤਾ ਮਨ ਨੂੰ ਢਾਹ ਲੈਂਦੀ ਹੈ। ਨਿਮ੍ਰਤਾ ਹਉ ਰੋਗ ਦਾ ਦਾਰੂ ਹੈ। ਹਉ ਕੱਟ ਕੇ ਨਿਮ੍ਰਤਾ ਪ੍ਰਭੂ ਦੇ ਦੇਸ਼ ਲੈ ਜਾਂਦੀ ਹੈ।

ਕਿਸੇ ਨੇ ਜਦ ਹੁਣ ਭਾਈ ਜੋਧ ਜੀ ਕੋਲੋਂ ਪੁੱਛਿਆ ਕਿ ਹੁਣ ਕਿਉਂ ਨਹੀਂ ਜੂਠੀਆਂ ਪੱਤਲਾਂ ਤੇ ਬਰਤਨਾਂ ਵਿਚੋਂ ਛਕਦੇ ਤਾਂ ਨਿਮ੍ਰ ਭਾਵ ਵਿਚ ਹੀ ਭਾਈ ਜੀ ਨੇ ਕਿਹਾ : "ਵੀਰਾ, ਹੁਣ ਵਸਦਾ ਹੈ ਅੰਦਰ ਪਾਵਨ ਗੁਰਦੇਵ ਦਾ ਬਚਨ, ਸੋ ਸਵੱਛ ਭੋਜਨ ਦੇਣਾ ਹੀ ਫੱਬਦਾ ਹੈ। ਪਹਿਲਾਂ ਸੀ ਜਾਤ ਅਭਿਮਾਨ ਦੀ ਮੈਲ ਜੂਠ ਸੋ ਜੂਠ ਛਕਵਾਂਦਾ ਸਾਂ।" ਨਾਂਹ ਤਰੇ ਜਾਣ ਵਾਲੇ ਸੰਸਾਰ ਨੂੰ ਸੇਵਾ ਕਮਾ ਕੇ ਭਾਈ ਜੋਧ ਜੀ ਤਰ ਗਏ। ਭਾਈ ਗੁਰਦਾਸ ਜੀ ਨੇ ਉੱਚਾ ਅਸਥਾਨ ਦੇਂਦੇ ਲਿਖਿਆ :

"ਜੋਧੁ ਰਸੋਈਆ ਦੇਵਤਾ,
ਗੁਰ ਸੇਵਾ ਕਰਿ ਦੁਤਰੁ ਤਾਰੀ।"

ਭਾਈ ਮਸੂ ਤੇ ਹਸੂ ਦੋਵੇਂ ਭਰਾ ਸਰਕਾਰੀ ਨੌਕਰੀ ਵਿਚ ਸਨ। ਉਨ੍ਹਾਂ ਦੋਵਾਂ ਨੇ ਮੁਕਤੀ ਦਾ ਰਾਹ ਪੁੱਛਿਆ ਤਾਂ ਮਹਾਰਾਜ ਨੇ ਕਿਹਾ ਕਿ ਆਪਣੇ ਇਸ਼ਟ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਮੰਨਣਾ। ਦੂਜੇ, ਕਿਸੇ ਨਾਲ ਐਵੇਂ ਝਗੜਾ ਨਹੀਂ ਪਾਉਣਾ, ਪਹਿਲਾਂ ਸਮਝਾਉਣਾ। ਇਹ ਨਹੀਂ ਸਮਝਣਾ ਕਿ ਅਸੀਂ ਨੌਕਰੀ ਕਰਦੇ ਹਾਂ ਤੇ ਮੁਕਤੀ ਦੇ ਪਾਤਰ ਨਹੀਂ ਹੋ ਸਕਦੇ। ਦਿਸਦੇ ਪਦਾਰਥ ਦਾ ਨਾਮ ਮਾਇਆ ਨਹੀਂ ਹੈ। ਮਾਇਆ ਹੈ ਉਸ ਨੂੰ ਵਿਸਰ ਜਾਣਾ। ਬਗ਼ੈਰ ਧਾਗੇ ਦੇ ਜਿਵੇਂ ਕੋਈ ਮਾਲਾ ਗਲੇ ਪਾਉਣੀ ਚਾਹੇ, ਉਹ ਨਹੀਂ ਪਾ ਸਕੇਗਾ, ਸਭ ਮਣਕੇ ਖਿੰਡ ਪੁੰਡ ਜਾਣਗੇ। ਇਸੇ ਤਰ੍ਹਾਂ ਇਹ ਮਾਇਆ ਕਦੇ ਕਾਬੂ ਨਹੀਂ ਆ ਸਕਦੀ ਜਦ ਤਕ ਯਾਦ ਦਾ ਧਾਗਾ ਵਿਚ ਨਹੀਂ ਹੈ। ਗੁਰ ਬਾਬੇ ਦਾ ਫ਼ਰਮਾਨ ਹੈ :

**ਭਾਈ ਮਸੂ ਤੇ ਹਸੂ**

"ਬਿਨ ਤਾਗੇ ਗਲਿਹਾਰ ਜਿਵੇਂ ਨਹੀਂ ਪਹਿਨਿਆ ਜਾ ਸਕਦਾ" ਇਵੇਂ ਸਿਮਰਨ ਤੋਂ ਬਿਨਾਂ ਸਭ ਵਿਅਰਥ ਹੈ।

**ਕਾਰਜ ਗੁਰਦੁਆਰੇ ਹੀ ਕਰਨੇ**

ਜਿਵੇਂ ਗੁਰੂ ਅੰਗਦ ਦੇਵ ਜੀ ਹੋਰ ਮਰਯਾਦਾਵਾਂ ਬੰਨ੍ਹ ਰਹੇ ਸਨ ਇਵੇਂ ਸਿੱਖਾਂ ਨੂੰ ਸਭ ਕਾਰਜ, ਖ਼ੁਸ਼ੀ, ਗ਼ਮੀ, ਵਿਆਹ, ਜਨਮ ਗੁਰਦੁਆਰੇ ਹੀ ਕਰਨ ਦਾ ਹੁਕਮ ਦਿੱਤਾ।

ਭਾਈ ਸ਼ੀਹਾਂ ਉੱਪਲ ਨੇ ਗੁਰੂ ਨਾਨਕ ਦੇਵ ਜੀ ਕੋਲੋਂ ਸਿਮਰਨ ਪਕਾਉਣ ਦਾ ਵਲ ਸਿੱਖਿਆ ਸੀ। ਉਨ੍ਹਾਂ ਦਾ ਅਗਿਆਨ ਅੰਧੇਰਾ ਨਾਮ ਸਿਮਰਨ ਤੇ ਸਤਿ ਸੰਗਤਿ ਦੀ ਬਰਕਤ ਨਾਲ ਕੱਟਿਆ ਗਿਆ ਸੀ। ਭਾਈ ਜੀ ਨੂੰ ਬਹੁਤ ਹੀ ਔਕੜਾਂ ਦਾ ਸਾਹਮਣਾ ਕਰਨਾ ਪੈ ਰਹਿਆ ਸੀ ਪਰ ਉਹ ਡਟੇ ਰਹੇ।

ਗੁਰੂ ਕੀ ਮਿਹਰ ਸਦਕਾ ਉਨ੍ਹਾਂ ਦੇ ਘਰ ਬਾਲਕ ਨੇ ਜਨਮ ਲਿਆ ਤਾਂ ਬਰਾਦਰੀ ਤੇ ਭਾਈਚਾਰੇ ਨੇ ਬਹੁਤ ਜ਼ੋਰ ਲਗਾਇਆ ਕਿ ਉਹ ਰੀਤੀ ਰਿਵਾਜ ਅਨੁਸਾਰ ਕ੍ਰਿਆਵਾਂ ਕਰਨ, ਬਲੀ ਚੜ੍ਹਾਉਣ ਤੇ ਗੁੱਗੇ ਮਨਾਉਣ। ਉਹ ਬੱਚੇ ਨੂੰ ਲੈ ਕੇ ਗੁਰੂ ਅੰਗਦ ਦੇਵ ਜੀ ਕੋਲ ਆਏ ਤੇ ਅਸੀਸਾਂ ਲਈਆਂ। ਲੰਗਰ ਵਿਚ ਜਾ ਸੇਵਾ ਕੀਤੀ। ਉਸ ਸਮੇਂ ਮਹਾਰਾਜ ਨੇ ਹੁਕਮ ਦਿੱਤਾ ਕਿ ਸ਼ੀਹਾਂ ਉੱਪਲ ਵਾਂਗੂੰ ਹੀ ਸਾਰੇ ਕਾਰਜ ਗੁਰਦੁਆਰੇ ਆ ਕੇ ਕਰਨੇ। ਐਸਾ ਕਰਨ ਨਾਲ ਕਾਰਜ ਸੁਹਾਣਾ ਹੁੰਦਾ ਹੈ, ਬਰਕਤਾਂ ਪੈਂਦੀਆਂ ਹਨ ਤੇ ਦੁੱਖ ਘਟਦੇ ਹਨ। ਹੁਕਮ ਕੀਤਾ :

**ਸਤਿਗੁਰ ਦੁਆਰੇ ਸਿੱਖ ਕੋ,**
**ਕੀਓ ਕਾਰਜ ਹੋਏ ਰਾਸ।**

ਸਿੱਖ ਇਤਿਹਾਸ ਨੇ ਜਿਥੇ ਹੋਰ ਅਨੇਕਾਂ ਸਿੱਖਾਂ ਦਾ ਜ਼ਿਕਰ ਕੀਤਾ ਹੈ ਉਥੇ ਚੜਿਕ (ਮੋਗਾ ਦੇ ਰਹਿਣ ਵਾਲੇ ਭਾਈ ਸਿੰਘਾ, ਭਾਈ ਪੁੰਨੂੰ ਸੁਨਾਮ, ਭਾਈ ਮੂਲ ਚੰਦ ਜੀ, ਭਾਈ ਮਲੂਣ ਜੀ ਜਿਨ੍ਹਾਂ ਨੂੰ ਪਿੱਛੋਂ ਗੁਰੂ ਅਮਰ ਦਾਸ ਜੀ ਨੇ ਮੰਜੀ ਵੀ ਬਖ਼ਸ਼ੀ, ਭਾਈ

**ਕਿਤਨੇ ਹੋਰਨਾਂ 'ਤੇ ਬਖ਼ਸ਼ਸ਼ਾਂ**

ਦਯਾ ਰਾਮ, ਭਾਈ ਧੀਗਾ ਤੇ ਹਰੀਕੇ ਦੇ ਦੋ ਸਿੱਖਾਂ ਭਾਈ ਰਣ (ਸਿੰਘ) ਤੇ ਭਾਈ ਮੋਹਰ ਸਿੰਘ ਦਾ ਉਚੇਚਾ ਜ਼ਿਕਰ ਕੀਤਾ ਹੈ। ਕਿਸੇ ਦਾ ਵਿੱਦਿਆ ਅਭਿਮਾਨ ਉਤਾਰਿਆ ਤੇ ਕਿਸੇ ਦਾ ਜਾਤ ਅਹੰਕਾਰ ਭੰਨਿਆ।

ਹੁਣ ਉਹ ਪਉੜੀਆਂ ਪੜ੍ਹਨ ਨਾਲ ਅਰਥ ਹੋਰ ਸਪੱਸ਼ਟ ਹੋ ਜਾਣਗੇ ਜੋ ਬਲਵੰਡ

**ਦਰੁ ਸੇਵੇ ਉਮਤਿ ਖੜੀ**

ਜੀ ਨੇ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਵਿਚ ਆਖੀਆਂ। ਉਹ ਲਿਖਦੇ ਹਨ ਕਿ ਦੇਖੋ ਕਿਤਨੀ ਰਹਿਮਤ ਹੋ ਰਹੀ ਹੈ ਖਡੂਰ ਵਿਖੇ ਕਿ ਨਿੱਤ ਦੀਵਾਨ ਸਜਦੇ ਹਨ, ਪ੍ਰਭੂ ਦੀ ਸਿਫ਼ਤ ਸਲਾਹ ਹੁੰਦੀ ਹੈ, ਇੰਝ ਲੱਗਦਾ ਹੈ ਕਿ ਨੂਰ ਝੜ ਰਹਿਆ ਹੈ। ਤੇਰੇ ਦੀਦਾਰ ਕਰ ਕੇ ਸਭਨਾਂ ਆਇਆਂ ਦੀ ਜਨਮਾਂ ਦੀ ਮੈਲ ਕੱਟੀ ਜਾ ਰਹੀ ਹੈ।

ਅਕਾਲ ਪੁਰਖ ਵੱਲੋਂ ਮਿਲੀ ਹੋਈ ਨਾਮ ਦਾਤਿ ਵੰਡ ਰਹੇ ਹਨ। ਆਪ ਵੀ ਵਰਤਦੇ ਪਏ ਹਨ। ਹੋਰਨਾਂ ਨੂੰ ਦਬਾ ਦਬਾ ਵੰਡ ਰਹੇ ਹਨ। ਗੁਰੂ ਨਾਨਕ ਦੀ ਹੱਟੀ ਵਿਚ ਗੁਰੂ ਦੇ ਸ਼ਬਦ ਰਾਹੀਂ ਨਾਮ ਦਾ ਲੰਗਰ ਚੱਲ ਰਿਹਾ ਹੈ ਪਰ ਗੁਰੂ ਅੰਗਦ ਦੇਵ ਜੀ ਦਾ ਨਾਮ ਕਮਾਈ ਵਿਚ ਕੋਈ ਘਾਟਾ ਨਹੀਂ ਪੈਂਦਾ, ਦਿਨੋ ਦਿਨ ਹੋਰ ਵਾਧੇ ਵਿਚ ਹੈ :

> **"ਲੰਗਰੁ ਚਲੈ ਗੁਰ ਸਬਦਿ, ਹਰਿ ਤੋਟਿ ਨ ਆਵੀ ਖਟੀਐ॥**
> **ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ॥**
> **ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ॥**
> **ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ॥"**[1]

ਫਿਰ ਬਲਵੰਡ ਜੀ ਲਿਖਦੇ ਹਨ ਕਿ ਦੇਖੋ ਵੱਡੀ ਕਰਾਮਾਤ ਕਿ ਸੈਂਕੜੇ ਸੇਵਕਾਂ ਵਾਲਾ ਗੁਰੂ ਨਾਨਕ ਸਰੀਰ ਵਟਾ ਕੇ, ਹੁਣ ਗੁਰੂ ਅੰਗਦ ਦੇਵ ਜੀ ਦੇ ਸਰੂਪ ਵਿਚ ਖਡੂਰ ਸਾਹਿਬ ਗੱਦੀ ਸੰਭਾਲ ਕੇ ਬੈਠਾ ਹੋਇਆ ਹੈ। ਜੋਤ ਗੁਰੂ ਅੰਗਦ ਦੇਵ ਜੀ ਵਿਚ ਉਹੋ ਗੁਰੂ ਨਾਨਕ ਜੀ ਵਾਲੀ ਹੈ। ਕੇਵਲ ਸਰੀਰ ਹੀ ਵੱਟਿਆ ਹੈ। ਸੰਗਤਾਂ ਗੁਰੂ ਅੰਗਦ ਦੇਵ ਜੀ ਦਾ ਦਰ ਮੱਲ ਕੇ ਬੈਠੀਆਂ ਹਨ ਅਤੇ ਪ੍ਰੇਮ ਨਾਲ ਸੇਵਾ ਕਰ ਰਹੀਆਂ ਹਨ। ਆਪਣੀ ਆਤਮਾ ਨੂੰ ਪਵਿੱਤਰ ਕਰ ਕੇ ਜਾ ਰਹੀਆਂ ਹਨ। ਇਹ ਇੰਝ ਹੈ ਜਿਵੇਂ ਕੋਈ ਜੰਗਾਲੀ ਹੋਈ ਧਾਤ, ਮਸਕਲੈ (ਰੇਗ ਮਾਰ) ਨਾਲ ਸਾਫ਼ ਕਰ ਲਵੇ। ਸਭ ਜੰਗਾਲ ਖਡੂਰ ਸਾਹਿਬ ਆ ਕੇ ਉਤਰ ਜਾਂਦੇ ਹਨ :

> **"ਨਾਨਕੁ ਕਾਇਆ ਪਲਟੁ ਕਰਿ,**
> **ਮਲਿ ਤਖਤੁ ਬੈਠਾ ਸੈ ਡਾਲੀ॥**
> **ਦਰੁ ਸੇਵੇ ਉਮਤਿ ਖੜੀ,**
> **ਮਸਕਲੈ ਹੋਇ ਜੰਗਾਲੀ॥"**

*(ਪੰਨਾ ੯੬੭)*

---

1. ਗੁਰੂ ਗਰੰਥ ਸਾਹਿਬ, ਪੰਨਾ ੯੬੭ ।

# 5

# ਗਏ ਨਿਜ ਹਰੀਕੇ

ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼[1] ਵਿਚ ਇਸ ਗੱਲ ਦਾ ਵੀ ਜ਼ਿਕਰ ਕੀਤਾ ਹੈ ਕਿ ਹੇਮੂ ਜੋ ਢੂਸਰ ਜਾਤ ਦਾ ਬਾਣੀਆ ਤੇ ਸਲੇਮ ਸ਼ਾਹ ਦਾ ਅਹਿਲਕਾਰ ਸੀ ਅਤੇ ਪਿੱਛੋਂ ਆਦਲਸ਼ਾਹ ਦਾ ਵਜ਼ੀਰ ਬਣਿਆ ਅਤੇ ਹਿਮਾਯੂੰ ਦੀ ਮੌਤ ਵੇਲੇ ਕੁਝ ਚਿਰ ਆਗਰੇ ਦਾ ਤਖ਼ਤ ਵੀ ਪਾਇਆ, ਖਡੂਰ ਗੁਰੂ ਦੇ ਚਰਨਾਂ ਵਿਚ ਆਇਆ ਸੀ।

**ਹੇਮੂ ਦੀ ਹਉਮੈ ਉਤਾਰੀ**

ਹੇਮੂ ਖਡੂਰ ਆਉਣ ਵੇਲੇ ਇਤਨੇ ਅਹੰਕਾਰ ਵਿਚ ਸੀ ਕਿ ਪਹਿਲਾਂ ਤਾਂ ਉਸ ਨੇ ਤਾਜ਼ਾ ਲੰਗਰ ਮੰਗਿਆ, ਫਿਰ ਤੁਰੰਤ ਗੁਰੂ ਜੀ ਦੇ ਦਰਸ਼ਨ ਕਰਨੇ ਚਾਹੇ ਪਰ ਸੰਗਤਾਂ ਅਤੇ ਮੁਖੀ ਨੇ ਕਿਹਾ ਕਿ ਗੁਰੂ ਘਰ ਦੀ ਮਰਯਾਦਾ ਹੈ ਕਿ ਜੋ ਲੰਗਰ ਵਿਚ ਮਿਲੇ, ਉਹ ਹੀ ਆਦਰ ਨਾਲ ਛੱਕਣਾ ਚਾਹੀਦਾ ਹੈ ਅਤੇ ਗੁਰੂ ਜੀ ਸਮੇਂ ਸਿਰ ਹੀ ਹਰ ਇਕ ਨੂੰ ਦਰਸ਼ਨ ਦੇਂਦੇ ਹਨ। ਉਹ ਉਚੇਚਾ ਕਿਸੇ ਨੂੰ ਨਹੀਂ ਮਿਲਦੇ।

ਜਦ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਹੋਏ ਤਾਂ ਹੰਕਾਰ ਵਿਚ ਹੀ ਬੋਲਦਾ ਰਿਹਾ ਤੇ ਆਪਾ ਦਰਸਾਉਣ ਲਈ ਜਾਗੀਰ ਖਡੂਰ ਸਾਹਿਬ ਨਾਲ ਲਗਾਉਣੀ ਚਾਹੀ। ਸ਼ਾਂਤੀ ਅਤੇ ਧੀਰਜ ਦੇ ਪੁੰਜ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਤੂੰ ਤੇ ਤੇਰਾ ਸ਼ਾਹ ਆਪਣਾ ਰਾਜ ਸੰਭਾਲਣ ਯੋਗ ਨਹੀਂ, ਇਹ ਜਾਗੀਰਾਂ ਪਾਸ ਹੀ ਰੱਖੋ। ਬਹੁਤ ਗੁੱਸੇ ਵਿਚ ਉੱਥੋਂ ਚਲਾ ਗਿਆ।

> "ਦੇਨੀ ਚਹੀ ਜਾਗੀਰ ਉਨਿ,
> ਕੁਛ ਮਨ ਖੁਨਸੈ ਕੈ।"
> ਲਈ ਨਾ ਜੁਰੂ ਤਿਹ ਭੇਟ ਲੌ,
> ਵਹਿ ਗਯੋ ਰਿਸੈ ਕੈ।[2]

ਗੁਰੂ ਜੀ ਦਾ ਐਸਾ ਕਰਨਾ ਪ੍ਰਗਟਾ ਰਿਹਾ ਸੀ ਕਿ ਭੇਟਾ ਨਿਰਮਾਨ ਦੀ ਹੀ ਗੁਰੂ ਘਰ ਪ੍ਰਵਾਨ ਹੁੰਦੀ ਹੈ। ਹੰਕਾਰੀਆਂ ਨੂੰ ਗੁਰੂ ਦਾਤਾ ਸਦਾ ਪਿੱਠ ਹੀ ਦੇਂਦੇ ਸਨ। ਫਿਰ

---

1. ਪੂਰਬਾਧ ਬਿਸ੍ਰਾਮ ੧੪, ਅੰਕ ੭੬-੮੩ ।
2. ਸ੍ਰੀ ਗੁਰੂ ਪੰਥ ਪ੍ਰਕਾਸ਼।

ਹੇਮੂ ਜੋ ਆਪ ਤਾਂ ਸੂਰ ਖਾਨਦਾਨ ਦਾ ਇਕ ਅਦਨਾ ਜਿਹਾ ਵਜ਼ੀਰ ਸੀ, ਰਤਾ ਕੁ ਤਾਕਤ ਪਾ ਕੇ ਆਪਾ ਹੀ ਭੁੱਲ ਗਿਆ। ਇਸ ਹੇਮੂ ਨੇ ਕਈ ਰੂਪ ਧਾਰੇ। ਪਹਿਲਾਂ ਆਦਲ ਸ਼ਾਹ ਦੇ ਕਹਿਣ 'ਤੇ ਇਸਲਾਮ ਧਾਰਨ ਕੀਤਾ, ਫਿਰ ਬਿਕ੍ਰਮਜੀਤ ਦਾ ਨਾਂ ਧਰ ਕੇ ਰਾਜ ਕਮਾਉਣਾ ਚਾਹਿਆ। ਪਾਨੀਪਤ ਦੀ ਦੂਜੀ ਲੜਾਈ ਵਿਚ ਹਾਰ ਖਾਧੀ ਅਤੇ ਬੈਰਮ ਖ਼ਾਨ ਨੇ ਅਕਬਰ ਹੱਥੋਂ ਜ਼ਲੀਲ ਕਰ ਕੇ ਮਰਵਾ ਦਿੱਤਾ।

**ਬੇ-ਪ੍ਰਵਾਹ ਗੁਰੂ**

ਇਹਨਾਂ ਹੀ ਦਿਨਾਂ ਵਿਚ **ਦੇਵਗਿਰੀ** ਨਾਂ ਦਾ ਇਕ ਗੁਸਾਈਂ ਆਪਣੀ ਜਮਾਤ ਲੈ ਕੇ ਖਡੂਰ ਸਾਹਿਬ ਆਇਆ। ਖਡੂਰ ਦੇ ਬਣੇ ਵਰਤਾਰੇ ਅਨੁਸਾਰ ਜਿਵੇਂ ਹਰ ਆਏ ਦਾ ਆਦਰ ਹੁੰਦਾ ਸੀ, ਬਹੁਤ ਹੀ ਸੇਵਾ ਕੀਤੀ ਗਈ। ਲੰਗਰ ਚਲਦੇ ਤੇ ਭਗਤੀ ਭਾਵ ਦਾ ਪ੍ਰਚਾਰ ਹੁੰਦਾ ਦੇਖ ਉਸ ਨੇ ਵੀ ਜ਼ਿੰਦਗੀ ਦੀ ਕਮਾਈ ਗੁਰੂ ਜੀ ਨੂੰ ਦੇਣੀ ਚਾਹੀ। ਗੁਰੂ ਜੀ ਨੇ ਜਦ ਪੁੱਛਿਆ ਕਿ ਇਸ ਪੋਟਲੀ ਵਿਚ ਕੀ ਤਾਸੀਰ ਹੈ ਤਾਂ ਦੇਵਗਿਰੀ ਨੇ ਕਿਹਾ ਕਿ ਇਸ ਵਿਚ ਪਾਰਾ ਮਾਰ ਕੇ ਰੱਖਿਆ ਹੈ ਅਤੇ ਰਤੀ ਭਰ ਰਗੜਿਆ ਤਾਂਬੇ ਨੂੰ ਸੋਨਾ ਬਣਾ ਦਿੰਦਾ ਹੈ। ਉਸ ਤਾਂਬੇ ਤੋਂ ਸੋਨਾ ਬਣਾ ਕੇ ਵੀ ਦਿਖਲਾ ਦਿੱਤਾ। ਨਾਲ ਹੀ ਕਿਹਾ ਕਿ ਆਪ ਜੀ ਨੂੰ ਵੀ ਢੰਗ ਸਿਖਲਾ ਦੇਂਦੇ ਹਾਂ ਤਾਂ ਕਿ ਲੰਗਰ ਚਲਦੇ ਕਦੇ ਤੋਟ ਨਾ ਆਵੇ।

ਗੁਰੂ ਜੀ ਨੇ ਕਿਹਾ ਧਾਤਾਂ ਮਾਰਨ ਦੀ ਲੋੜ ਨਹੀਂ। ਧਨ ਦੌਲਤ ਇਕੱਠਾ ਕਰਨਾ, ਹਵਸ ਨੂੰ ਹੋਰ ਵਧਾਉਣਾ ਹੈ। 'ਮਨ ਮਾਰੇ ਧਾਤ ਮਰ ਜਾਇ।' ਲੋੜ ਤਾਂ ਹੈ ਮਨ ਨੂੰ ਮਾਰਨ ਦੀ। ਇਹ ਧਾਤ ਪਦਾਰਥਾਂ ਦੀ ਪਕੜ ਆਪੇ ਮੁਕ ਜਾਏਗੀ। ਉਸ ਨੂੰ ਅਜਿਹਾ ਗਿਆਨ ਹੋਇਆ ਕਿ ਉੱਥੋਂ ਦਾ ਹੀ ਹੋ ਕੇ ਰਹਿ ਗਿਆ। ਗੁਰੂ ਅਮਰ ਦਾਸ ਜੀ ਦੇ ਸਮੇਂ ਇਸ ਨੇ ਪਿੰਡਾਂ ਵਿਚ ਜਾ ਕੇ ਬਹੁਤ ਪ੍ਰਚਾਰ ਕੀਤਾ।

**ਗਏ ਨਿਜ ਨਗਰੀ ਹਰੀਕੇ**

ਇਨ੍ਹਾਂ ਵਾਰਤਾਵਾਂ ਦੇ ਤੁਰੰਤ ਪਿੱਛੋਂ ਆਪ ਮਾਲਵਾ ਤੇ ਹਰੀਕੇ ਦੇ ਪ੍ਰਚਾਰ ਦੌਰੇ 'ਤੇ ਗਏ। ਇਸ ਹਿਸਾਬ ਨਾਲ ਇਹ 1547 ਈ. ਦਾ ਸਮਾਂ ਬਣਦਾ ਹੈ।

ਚਿਰਾਂ ਤੋਂ ਕਈ ਵਾਰੀ ਮਾਲਵੇ ਦੀ ਸੰਗਤ ਬੇਨਤੀਆਂ ਕਰ ਚੁੱਕੀ ਸੀ ਕਿ ਆਪਣੀ ਜਨਮ ਭੂਮੀ ਤੇ ਇਲਾਕੇ ਵਿਚ ਦਰਸ਼ਨ ਦਿਓ। ਹਾਲਾਤ ਕੁਝ ਅਜਿਹੇ ਸਨ ਕਿ ਨਵ ਲਗਾਏ ਸਿੱਖੀ ਦੇ ਬੂਟੇ ਨੂੰ ਟਿਕ ਕੇ ਸਿੰਜਣ, ਗੋਡੀ ਕਰਨ ਤੇ ਰੱਖਿਆ ਦੀ ਲੋੜ ਸੀ। ਹੱਲੇ ਵੀ ਸਖ਼ਤ ਹੋ ਰਹੇ ਸਨ। ਸਨਾਤਨੀ, ਜੋਗੀ, ਸਰਵਰੀਏ ਅਤੇ ਖ਼ਾਸ ਕਰ ਬਾਬਾ ਸ੍ਰੀ ਚੰਦ ਜੀ ਇਹਨਾਂ ਕੋਸ਼ਿਸ਼ਾਂ ਵਿਚ ਲੱਗੇ ਸਨ ਕਿ ਖਡੂਰ ਦੀ ਰੌਣਕ ਨਾਂਹ ਵਧੇ। ਜਦ ਮਰਯਾਦਾ ਬੱਝ ਗਈ ਅਤੇ ਸਿੱਖਾਂ ਨੂੰ ਵਿਸ਼ਵਾਸ ਹੋ ਗਿਆ ਕਿ ਜੋਤਿ ਉਹੋ ਹੈ, ਜੁਗਤਿ ਸਾਇ ਹੈ, ਸਿਰਫ਼ ਕਾਇਆ ਪਲਟੀ ਹੈ ਤਾਂ ਆਪ ਜੀ ਨੇ ਕੁਝ ਸਮੇਂ ਲਈ ਮਾਲਵੇ ਦਾ ਰਟਨ ਕਰਨਾ ਮੰਨ ਲਿਆ। ਇਸ ਫੇਰੀ ਵੇਲੇ ਪਾਏ ਬੀਜ ਹੀ ਅੱਗੋਂ ਫੁੱਲ ਹੋ ਨਿਬੜੇ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਮਾਲਵੇ ਦੀ

ਸੰਗਤ ਨੇ ਇਤਨਾ ਆਦਰ ਦਿੱਤਾ ਕਿ ਹਰ ਕੋਈ ਆਪਣੇ ਗ੍ਰਿਹਿ ਵਿਖੇ ਲੈ ਜਾਣਾ ਲੋੜੀਂਦਾ ਸੀ :

"ਦੁਲਟ, ਧਾਲੀਵਾਲ, ਲੌ, ਬੈਰਾੜ, ਰੰਧਾਵੇ।
ਸ਼ਰਧਾ ਧਰ ਨਿਜ ਘਰਨ ਮੈਂ, ਜਬ ਹੀ ਲੈ ਜਾਵੇ।
ਭੁਲਰ, ਸਿਧ, ਬੰਗੇਰੀਅਨ, ਕੀਨੀ ਬਹੁ ਸੇਵਾ ;
ਕਰ ਨਿਹਾਲ ਉਸ ਦੇਸ ਕਉ, ਗੁਰ ਅਲਖ ਅਭੇਵਾ।"

**ਸੁਲਤਾਨਪੁਰ**

ਆਪ ਜੀ ਦੇ ਨਾਲ ਦੋ ਰਬਾਬੀਆਂ ਦੀਆਂ ਚੌਂਕੀਆਂ ਤੇ ਕੁਝ ਉੱਘੇ ਸਿੱਖ ਵੀ ਸਨ। ਬਿਆਸਾ ਦਰਿਆ ਵੈਰੋਵਾਲ ਤੋਂ ਪਾਰ ਕੀਤਾ। ਪਹਿਲਾ ਪੜਾਅ ਸੁਲਤਾਨਪੁਰ ਲੋਧੀ ਕੀਤਾ।

ਸੁਲਤਾਨਪੁਰ ਲੋਧੀ ਗੁਰੂ ਨਾਨਕ ਦੇਵ ਜੀ ਸਾਢੇ ਚਾਰ ਸਾਲ ਰਹੇ ਸਨ ਤੇ ਉੱਥੇ ਹੀ ਵਈਂ ਕਿਨਾਰੇ ੧ਓ ਸਤਿਨਾਮ ਦਾ ਮੰਤਰ ਉਚਾਰ ਜਗਤ ਉਧਾਰਬੇ ਕੋ ਘਰੋਂ ਨਿਕਲੇ ਸਨ। ਤੇਰਾਂ ਤੇਰਾਂ ਦੀਆਂ ਧੁਨੀਆਂ ਲੋਕਾਂ ਨੇ ਉੱਥੇ ਹੀ ਸੁਣੀਆਂ ਸਨ।

ਸੁਲਤਾਨਪੁਰ ਵਾਸੀਆਂ ਨੇ ਜਦ ਗੁਰੂ ਨਾਨਕ ਦੀ ਜੋਤ ਰੂਪ ਦਾ ਆਉਣਾ ਸੁਣਿਆ ਤਾਂ ਵਹੀਰਾਂ ਘੱਤ ਦਿੱਤੀਆਂ। ਗੁਰੂ ਅੰਗਦ ਦੇਵ ਜੀ ਵੀ ਜਦ ਗੁਰੂ ਨਾਨਕ ਦੀਆਂ ਵਡਿਆਈਆਂ ਦੀਆਂ ਸਾਖੀਆਂ ਸੁਣਦੇ ਤਾਂ ਸਮਾਧੀ ਸਥਿਤ ਹੋ ਜਾਂਦੇ। ਸਭ ਅਸਥਾਨਾਂ 'ਤੇ ਕੀਰਤਨ ਕਰ ਕੇ ਡੱਲਾ ਚਰਨ ਪਾਏ।

**ਮੱਖੂ-ਜ਼ੀਰਾ**

ਉੱਥੋਂ ਮੱਖੂ ਗਏ, ਸੰਗਤਾਂ ਨੂੰ ਨਾਮ ਜਪਾਇਆ ਅਤੇ ਕਿਰਤ ਦੀ ਵਡਿਆਈ ਦਰਸਾਈ। ਧਰਮਸਾਲਾ ਕਾਇਮ ਕਰਨ ਲਈ ਹੁਕਮ ਕੀਤਾ। ਉੱਥੇ ਹੀ ਹੁਣ ਗੁਰੂ ਅੰਗਦ ਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਹੈ। ਮਖੂ ਤੋਂ ਜ਼ੀਰਾ ਗਏ ਅਤੇ ਕਈ ਦਿਨ ਉੱਥੇ ਉਤਾਰਾ ਰੱਖਿਆ। ਜਿਸ ਜਿਸ ਨੇ ਸੁਣਿਆ ਚਰਨੀਂ ਲੱਗਾ। ਵਹਿਮਾਂ ਤੇ ਭਰਮਾਂ ਤੋਂ ਗੁਰੂ ਜੀ ਨੇ ਉੱਚਾ ਉੱਠਣ ਦੀ ਪ੍ਰੇਰਨਾ ਦਿੱਤੀ। ਸਾਰੇ ਥਾਵਾਂ 'ਤੇ ਇਹ ਸੂਹ ਪੁੱਜ ਗਈ ਸੀ ਕਿ ਗੁਰੂ ਨਾਨਕ ਦੇਵ ਜੀ ਦੇ ਜਾਨਸ਼ੀਨ ਆਏ ਹਨ। ਗੁਰੂ ਨਾਨਕ ਜੀ ਆਪਣੀ ਕਾਇਆ ਪਲਟਾ ਕੇ ਜੋਤ ਗੁਰੂ ਅੰਗਦ ਦੇਵ ਜੀ ਵਿਚ ਟਿਕਾ ਗਏ ਹਨ। ਇਸ ਨਿਰਾਲੀ ਖੇਡ ਨੂੰ ਹੀ ਦੇਖਣ ਲਈ ਇਲਾਕੇ ਦੇ ਲੋਕ ਟੁਰੀ ਆਂਦੇ।

**ਜਨਮ-ਭੂਮੀ**

ਜ਼ੀਰੇ ਤੋਂ ਸੇਖਾਂ, ਤਲਵੰਡੀ ਭਾਈ, ਵੱਡਾ ਘਰ, ਰੋਡੇ, ਪੰਜ ਗਰਾਈਂ ਤੇ ਕੋਟ ਕਪੂਰੇ ਵਾਲੀ ਥਾਂ ਹੁੰਦੇ ਹੋਏ ਆਪਣੀ ਜਨਮ ਭੂਮੀ ਮੱਤੇ ਦੀ ਸਰਾਂ ਪੁੱਜੇ।

ਸੰਗਤਾਂ ਨੇ ਭਾਵੇਂ ਧਰਮਸਾਲਾ ਉਸਾਰ ਦਿੱਤੀ ਸੀ ਪਰ ਪਿੰਡ ਬਾਬਰ ਦੇ ਹੱਲਿਆਂ ਨੇ ਥੇਹ ਬਣਾ ਦਿੱਤਾ ਸੀ। ਕੁਝ ਦਿਨ ਉੱਥੇ ਟਿਕੇ। ਨਾਮ ਬਾਣੀ ਦਾ ਚੱਕਰ ਚਲਾਇਆ।

**ਹਰੀਕੇ**

ਨੇੜੇ ਹੀ ਪਿੰਡ ਹਰੀਕੇ ਸੀ। ਉੱਥੋਂ ਦੀ ਸੰਗਤ ਅਤੇ ਭਾਈ ਰਣ ਸਿੰਘ ਪ੍ਰੇਰ ਕੇ ਨਗਰੀ ਲੈ ਗਏ। ਸਤਾਰਾਂ ਦਿਨ ਗੁਰੂ ਜੀ ਨੇ ਉੱਥੇ ਹੀ ਟਿਕਾਣਾ ਕੀਤਾ।

ਸਭ ਸ਼ਕਤੀਆਂ ਦੇ ਮਾਲਕ ਪਰ ਸਾਦਗੀ ਵਿਚਰਦੇ ਦੇਖ ਹਰ ਇਕ ਦਾ ਸਿਰ ਝੁੱਕ ਗਿਆ। ਆਪ ਦੇ ਪ੍ਰਚਾਰ ਦਾ ਧੁਰਾ ਇਹ ਹੀ ਸੀ ਕਿ ਵੱਡਾ ਰੋਗ ਜੋ ਮਨੁੱਖ ਨੂੰ ਹੈ, ਉਹ ਹਉਮੈ ਹੈ। ਇਹ ਬਗ਼ੈਰ ਆਪਾ ਗਵਾਇਆਂ ਅਤੇ ਵਾਰਿਆਂ ਖ਼ਤਮ ਨਹੀਂ ਹੋ ਸਕਦਾ, ਸੋ ਰਾਹ ਕੇਵਲ ਇਕ ਹੀ ਹੈ ;

**ਆਪੁ ਗਵਾਇ ਸੇਵਾ ਕਰੇ,**
**ਤਾ ਕਿਛੁ ਪਾਏ ਮਾਨੁ।।** *(ਆਸਾ ਦੀ ਵਾਰ, ਪੰਨਾ ੪੭੪)*

ਆਪ ਜੀ ਦਾ ਹਰੀਕੇ ਆਉਣਾ ਸੁਣ ਆਪ ਜੀ ਦੇ ਬਚਪਨ ਦਾ ਹਾਣੀ ਪਰ ਹੁਣ 72 ਪਿੰਡਾਂ ਦਾ ਮਾਲਕ ਚੌਧਰੀ ਬਖ਼ਤਾਵਰ ਮਿਲਣ ਆਇਆ। ਮਹਾਰਾਜ ਨੇ ਵੀ ਜਦ ਉਸ ਦਾ ਆਉਣਾ ਸੁਣਿਆ ਤਾਂ ਹਾਣੀ ਜਾਣ ਆਰ ਦੇਣ ਦੀ ਖ਼ਾਤਰ ਮੂੜ੍ਹਾ ਰਖਵਾ ਦਿੱਤਾ ਪਰ ਉਸ ਨੂੰ ਤਾਂ ਧਨ ਭੂਮੀ ਦਾ ਗੁਮਾਨ ਮਾਰ ਰਹਿਆ ਸੀ। ਆਉਂਦਿਆਂ ਹੀ ਬਗ਼ੈਰ ਅਦਬ ਕੀਤੇ, ਮਹਾਰਾਜ ਦੇ ਪਲੰਘ 'ਤੇ ਸਿਰ੍ਹਾਣੇ ਬੈਠ ਗਿਆ।

"ਅਦਬ ਨ ਕੀਤੋ ਮੂਢ ਨੇ,
ਆ ਥਿਰਯੋ ਸਿਰ੍ਹਾਨੇ।"

ਸੰਗਤਾਂ ਤਾਂ ਬਹੁਤ ਗੁੱਸੇ ਵਿਚ ਆਈਆਂ ਪਰ ਮਹਾਰਾਜ ਨੂੰ ਸ਼ਾਂਤ ਚਿਤ ਦੇਖ ਚੁੱਪ ਰਹੀਆਂ। ਗੁਰੂ ਜੀ ਨੇ ਕੁਸ਼ਲਤਾ ਪੁੱਛੀ ਅਤੇ ਜਦ ਉਸ ਨੇ ਸੰਗਤਾਂ ਵੱਲ ਡਿੱਠਾ ਤਾਂ ਕੁਝ ਸੋਝੀ ਆਈ ਪਰ ਮਾਨ-ਮਦ-ਮਤੇ ਨੇ ਹੰਕਾਰ ਦੇ ਬੋਲ ਬੋਲਦੇ ਕਿਹਾ : ਘੂਰ-ਘੂਰ ਕੀ ਵਿੰਹਦੇ ਹੋ। ਇਹ ਗੁਰੂ ਹੈ ਤਾਂ ਮੈਂ ਵੀ ਚੌਧਰੀ ਹਾਂ ਬਹੱਤਰ ਪਿੰਡਾਂ ਦਾ। ਨਾਲੇ ਬੇਲੀ ਹਾਂ ਛੋਟੀ ਉਮਰ ਦੇ ਦੋਵੇਂ।

ਗੁਰੂ ਅੰਗਦ ਦੇਵ ਜੀ ਨਾਲ ਮੁਸਕਰਾਂਦੇ ਰਹੇ ਅਤੇ ਨਾਲ ਹੀ ਸੁਣਦੇ ਰਹੇ ਉਸ ਦੇ ਬੜ੍ਹ ਬੋਲ। ਫਿਰ ਗੁਰੂ ਜੀ ਨੂੰ ਕਹਿਣ ਲੱਗਾ :

ਸਾਈਂ ਨੇ ਬਹੁਤ ਕੁਝ ਦਿੱਤਾ ਹੈ। ਇਸ ਨੂੰ ਸਾਂਭਣ ਤੇ ਹੋਰ ਵਧਾਉਣ ਵਿਚ ਲੱਗਾ ਹੋਇਆ ਹਾਂ। ਸੁਣਿਆ ਤੁਹਾਨੂੰ ਵੀ ਕੁਝ ਲੱਭਾ ਹੈ। ਲੋਕਾਂ ਨੂੰ ਪਏ ਦੇਂਦੇ ਹੋ। ਪੁਰਾਣੇ ਬੇਲੀ ਨੂੰ ਵੀ ਕੁਝ ਦਿਓ।

ਗੁਰੂ ਜੀ ਨੇ ਮਿੱਠੀ ਸੁਰ ਵਿਚ ਪਹਿਲਾਂ ਜਪੁਜੀ ਦੀ ਤੁਕ "ਜੇ ਕੋ ਆਖੈ ਬੋਲੁ ਵਿਗਾੜੁ। ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ।" ਪੜ੍ਹੀ ਜੋ ਹਿਰਦੇ ਵਿੰਨ੍ਹਦੀ ਗਈ। ਮਾਇਆ ਵਿਚ ਘੂਕ ਸੁੱਤੇ ਦੀ ਜਾਗ ਖੁੱਲ੍ਹ ਗਈ। ਬਚਨ ਕੀਤੇ :

ਚੌਧਰੀ ਜੀ, ਮੈਨੂੰ ਖੱਟ ਕੇ ਕਮਾਂਦੇ ਕਮਾਂਦੇ ਕੰਨਾਂ ਵਿਚ ਆਵਾਜ਼ ਪਈ ਕਿ ਇਥੇ ਸਦਾ ਨਹੀਂ ਰਹਿਣਾ ਇਹ ਵਸਤਾਂ ਛੱਡ ਜਾਣੀਆਂ ਹਨ। ਸੋ 'ਜਿਤੁ ਸੇਵਿਐ ਸੁਖ ਪਾਈਐ ਸੋ ਸਾਹਿਬ ਸਦਾ ਸਮਾਲੀਐ।'[1] ਦਾ ਧਿਆਨ ਜਾਗਿਆ। ਉਹ ਚਾਲ ਕਿਉਂ

---

1. ਇਹ ਯਾਦ ਰਹੇ ਕਿ ਸੰਘਰ ਪਿੰਡ ਅੰਮ੍ਰਿਤ ਵੇਲੇ ਭਾਈ ਜੋਧ ਜੀ ਦੇ ਮੂੰਹੋਂ ਇਹ ਹੀ ਪਉੜੀ ਦਾ ਪਾਠ ਸੁਣਿਆ ਸੀ ਅਤੇ ਹਿਰਦਾ ਦ੍ਰਵ ਗਿਆ ਸੀ।

ਚਲੀ ਜਾਏ, ਜਿਸ ਨਾਲ ਸਭ ਪਾਸਿਓਂ ਹਾਰ ਹੋਵੇ। ਕੰਮ ਵੀ ਜੇ ਕਰਨਾ ਹੋਵੇ ਤਾਂ ਲਾਹੇ ਵਾਲਾ ਕਰਨਾ ਚਾਹੀਦਾ ਹੈ। ਸੋ ਸਦਾ ਰਹਿਣ ਦੀ ਸੋਝੀ ਵਾਲੇ ਦੀ ਸ਼ਰਨ ਚਲਾ ਗਿਆ। ਤੈਨੂੰ ਤਾਂ ਦਾਤੇ ਨੇ ਹੋਂਦ ਦਿੱਤੀ ਹੈ ਪਰ ਮੈਨੂੰ ਉਸ ਅਣਹੋਂਦ ਹੋਣਾ ਸਿਖਾਇਆ।

ਚੌਧਰੀ ਹਲੂਣਿਆ ਗਿਆ, ਖ਼ਿਮਾ ਮੰਗੀ। ਮਹਾਰਾਜ ਨੇ ਗੁਰੂ ਨਾਨਕ ਦੇਵ ਜੀ ਦਾ ਸਲੋਕ ਪੜ੍ਹਿਆ ਤੇ ਸਭ ਨੂੰ ਧਿਆਨ ਨਾਲ ਸੁਣਨ ਲਈ ਕਿਹਾ :

**ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ॥**
**ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ॥** *(ਪੰਨਾ ੪੬੯)*

ਸੋ ਹੁਣ ਵੇਲਾ ਹੈ ਚੌਧਰੀ ਜੀ ਉਸ ਦੀ ਦਿੱਤੀ ਦਾਤ ਨੂੰ ਸਫਲ ਕਰਨ ਦਾ। ਵੰਡ ਛਕੋ ਤੇ ਹੁਣ ਦਾਤਾਂ ਨਾ ਮੰਗੋ। ਉਸ ਦਾਤੇ ਨੂੰ ਯਾਦ ਕਰੋ ਪਿਆਰ ਨਾਲ। ਅੰਦਰ ਆ ਵਸੇਗਾ। ਜਦ ਦਾਤਾ ਹੀ ਅੰਦਰ ਆ ਵਸਿਆ ਤਾਂ ਲੇਖਾ ਕੌਣ ਮੰਗੇਗਾ। ਸੁਖ ਹੋ ਗਿਆ, ਇਥੇ ਉੱਥੇ।

ਚੌਧਰੀ ਬਖ਼ਤਾਵਰ ਨੇ ਹਰੀਕੇ ਵਿਖੇ ਹੀ ਗੁਰੂ ਜੀ ਦੇ ਆਉਣ ਦੀ ਖ਼ੁਸ਼ੀ ਵਿਚ ਯਾਦਗਾਰ ਬਣਾਈ। ਹੁਣ ਉਸੇ ਥਾਂ ਗੁਰਦੁਆਰਾ ਹੈ।

ਹਰੀਕੇ ਤੋਂ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਸੇਖੇ ਪੁੱਜੇ। ਕੁਝ ਦਿਨ ਉੱਥੇ ਟਿਕੇ ਤੇ ਇਲਾਕੇ ਦੀਆਂ ਸੰਗਤਾਂ ਦਰਸ਼ਨਾਂ ਨੂੰ ਆਉਂਦੀਆਂ ਰਹੀਆਂ। ਸਿੱਖੀ ਮਾਰਗ ਦ੍ਰਿੜ੍ਹ ਕਰਵਾਇ ਉੱਥੋਂ ਗੁਰੂ ਜੀ ਪਿੰਡ ਰੌਂਤਾ, ਸੰਗਤਪੁਰਾ, ਮਾਣੂਕੇ ਹੁੰਦੇ ਹੋਏ ਘੋਲੀਏ ਪੁੱਜੇ।

**ਸੇਖਾ ਤੇ ਹੋਰ ਥਾਵਾਂ 'ਤੇ**

ਘੋਲੀਏ ਕੁਝ ਚਿਰ ਬਿਸ੍ਰਾਮ ਕੀਤਾ। ਉੱਥੋਂ ਵਧਨੀ, ਭਿਆਣਾ, ਬੁੱਟਰ, ਮੋਗਾ, ਧੱਲੇਕੇ, ਲੁਹਾਰਾ ਨਗਰੀਆਂ ਵਿਚੋਂ ਹੁੰਦੇ ਜਨ੍ਹੇਰ ਪੁੱਜੇ।

ਉੱਥੋਂ ਕੋਟ ਈਸੇ ਖ਼ਾਂ, ਫ਼ਤਿਹਗੜ੍ਹ, ਪੰਜ ਤੂਰ ਤੇ ਹਰੀਕੇ ਪੱਤਣ ਤੋਂ ਬਿਆਸ ਪਾਰ ਕਰ ਮੁੜ ਖਡੂਰ ਆ ਬਿਰਾਜੇ।

●

6

# ਦ੍ਰਿੜੁ ਕੀਤੋ ਪਾਰਬ੍ਰਹਮ ਕਾ ਪੰਥ

**ਗੁਰਬਾਣੀ ਦੀ ਸੰਭਾਲ**

ਗੁਰੂ ਨਾਨਕ ਦੇਵ ਜੀ ਨੇ ਗੁਰਮੁਖ ਦੀ ਜ਼ਿੰਮੇਵਾਰੀ ਸੌਂਪਦਿਆਂ ਜਿਥੇ ਇਹ ਹੁਕਮ ਕੀਤਾ ਸੀ ਪੁਰਖਾ ਪਾਰਬ੍ਰਹਮ ਦਾ ਪੰਥ ਰਚਨਾ ਉੱਥੇ ਇਹ ਵੀ ਫ਼ੁਰਮਾਇਆ ਸੀ ਕਿ ਬਾਣੀ ਕਰਦੇ ਰਹਿਣਾ ਤੇ ਸ਼ਬਦ ਦਾ ਹੀ ਪ੍ਰਚਾਰ ਕਰਨਾ। ਗੁਰੂ ਨਾਨਕ ਦੇਵ ਜੀ ਸ਼ਬਦ ਖ਼ਜ਼ਾਨਾ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਗਏ ਸਨ, ਪਰ ਗੁਰੂ ਅੰਗਦ ਦੇਵ ਜੀ ਦੇ ਹੁੰਦਿਆਂ ਕਿਸੇ ਨੂੰ ਜੁਰਅਤਿ ਨਹੀਂ ਪਈ ਕਿ ਕੋਈ ਵਾਧੂ ਜਾਂ ਘਾਟੂ ਬਾਣੀ ਦੇ ਸ਼ਬਦ ਪੜ੍ਹੇ। ਪਰ ਹੁਣ ਇਹ ਡਰ ਭਾਸ ਰਹਿਆ ਸੀ ਕਿ ਕੋਲੋਂ ਹੀ ਕੋਈ ਦੋਹੇ ਰਚ ਕੇ ਗੁਰੂ ਨਾਨਕ ਦੇਵ ਜੀ ਦੇ ਨਾਮ ਹੇਠਾਂ ਨਾ ਫੈਲਾ ਦੇਵੇ। ਇਸ ਲਈ ਗੁਰੂ ਨਾਨਕ ਦੇਵ ਜੀ ਦੀ ਉਸ ਪੋਥੀ ਦਾ ਪ੍ਰਚਾਰ ਰਚਿਆ, ਜਿਸ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੀ ਤੇ ਹੋਰ ਭਗਤਾਂ ਦੀ ਬਾਣੀ ਲਿਖ ਸਾਂਭੀ ਹੋਈ ਸੀ। ਜਿਥੇ ਜਿਥੇ ਕਿਸੇ ਦੱਸ ਪਾਈ ਉਸ ਨੂੰ ਲਿਆ ਕੇ ਸੁਨਾਉਣ ਲਈ ਵੀ ਕਿਹਾ। ਕਸਵੱਟੀ 'ਤੇ ਲਗਾਈ ਅਤੇ ਪਰਖੀ। ਆਪਣੇ ਸਲੋਕ ਰਚ ਕੇ ਪੋਥੀ ਵਿਚ ਦਰਜ ਕੀਤੇ।

ਗੁਰੂ ਨਾਨਕ ਦੇਵ ਜੀ ਕੋਲੋਂ ਗੁਰੂ ਅੰਗਦ ਦੇਵ ਜੀ ਨੇ ਮੰਗੀਆਂ ਵੀ ਤਿੰਨ ਵਸਤਾਂ ਹੀ ਸਨ। ਇਕ ਕਮਰਕੱਸਾ, ਦੂਜੇ ਪੋਥੀ ਤੇ ਤੀਜੇ ਰਬਾਬੀ ਜੋ ਗੁਰਬਾਣੀ ਗਾ ਕੇ ਸੁਣਾ ਸਕੇ। ਖਡੂਰ ਸਾਹਿਬ ਦੀ ਮਰਯਾਦਾ ਵਿਚ ਸ਼ਬਦ ਦੀਆਂ ਦੋ ਚੌਂਕੀਆਂ ਰੱਖੀਆਂ। ਆਪ ਪਹਿਲਾਂ ਸ਼ਬਦ ਦਾ ਸਤਿਕਾਰ ਕੀਤਾ। ਜਦ ਵੀ ਸ਼ਬਦ ਦੀ ਚੌਂਕੀ ਹੁੰਦੀ ਆਪ ਸੰਗਤ ਵਿਚ ਬੈਠ ਕੇ ਹੀ ਸੁਣਦੇ, ਸਿੰਘਾਸਨ ਲਗਾ ਕੇ ਨਾ ਬੈਠਦੇ। ਕੀਰਤਨ ਵੇਲੇ ਹੋਰ ਚਰਚਾ ਵੀ ਨਾ ਕਰਦੇ ਤਾਂ ਕਿ ਸ਼ਬਦ ਦਾ ਭਾਵ ਸਦੀਵੀ ਰਹੇ।

ਲੋਕਾਂ ਨੂੰ ਸਮਝਾਇਆ ਕਿ ਇਹ ਬਾਣੀ ਗਿਆਨ ਧਿਆਨ ਵਿਚ ਆਈ ਹੈ ਤੇ ਗੁਰੂ ਦੇ ਮੁੱਖ ਹੋ ਕੇ ਆਸਾਨੀ ਨਾਲ ਜਾਣੀ ਜਾ ਸਕਦੀ ਹੈ। **ਵੇਦਾਂ ਵਿਚ ਕਰਤੇ ਦੀ ਉਪਮਾ ਨਹੀਂ। ਕੀਤੇ ਦੀ ਸ਼ਲਾਘਾ ਹੈ**। ਰਿਗ ਵੇਦ ਦਾ ਪਹਿਲਾ ਸਲੋਕ ਹੀ ਅਗਨੀ ਦੀ ਉਪਮਾ ਵਿਚ ਹੈ ਪਰ ਇਥੇ ਬਾਣੀ ਵਿਚ ਕਰਤੇ ਨੂੰ ਸਲਾਹਿਆ ਹੈ। ਕਰਤਾ ਪੁਰਖ ਦੀ ਮਹਿਮਾ ਹੈ। ਫਿਰ ਵੇਦਾਂ ਤੇ ਹੋਰ ਧਾਰਮਿਕ ਪੁਸਤਕਾਂ ਵਿਚ ਡਰ ਹੈ ਜਾਂ ਵਰ ਹੈ। ਇਥੇ ਨਿਰਭਉ ਬਣਾਇਆ ਹੈ। ਨਿਰਵੈਰ ਕੀਤਾ ਹੈ। ਸਮਦ੍ਰਿਸ਼ਟੀ ਵੀ ਰੱਖੀ ਹੈ, ਜਿਸ

ਕਿਸੇ ਨੇ ਉਸ ਨੂੰ ਸਲਾਹਿਆ ਹੈ, ਉਸ ਤੋਂ ਗੁਰੂ ਨਾਨਕ ਬਲਿਹਾਰੀ ਹਨ :

"ਨਾਨਕੁ ਵੇਚਾਰਾ ਕਿਆ ਕਹੈ॥
ਸਭੁ ਲੋਕੁ ਸਲਾਹੇ ਏਕਸੈ॥
ਸਿਰੁ ਨਾਨਕ ਲੋਕਾ ਪਾਵ ਹੈ॥
ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥"[1]

ਗੁਰਬਾਣੀ ਰਾਹੀਂ ਆਸਤਕ ਭਾਵ ਨੂੰ ਦ੍ਰਿੜ੍ਹ ਕੀਤਾ ਹੈ। ਜੋ ਵਾਹਿਗੁਰੂ ਤੋਂ ਮੁਨਕਰ ਹਨ ਜਾਂ ਵਾਹਿਗੁਰੂ ਨਾਲੋਂ ਕਿਸੇ ਦੇਵੀ-ਦੇਵਤੇ ਨੂੰ ਸ਼ਕਤੀਸ਼ਾਲੀ ਸਮਝਦੇ ਹਨ, ਉਹਨਾਂ ਨੂੰ ਕੋਈ ਥਾਂ ਇਸ ਬਾਣੀ ਵਿਚ ਨਹੀਂ ਹੈ।

ਇਹ ਜੋ ਉਦਾਸੀ, ਸੰਨਿਆਸੀ, ਜੋਗੀ ਜੰਗਮ ਇੜਾ, ਪਿੰਗਲਾ, ਸੁਖਮਨਾ ਦੀਆਂ ਗੱਲਾਂ ਕਰਦੇ ਹਨ ਇਹ ਨਹੀਂ ਜਾਣਦੇ ਸੱਚ ਦੀ ਕੀ ਸ਼ਕਤੀ ਹੈ। ਗੁਰੂ ਬਾਣੀ ਨੇ ਦ੍ਰਿੜ੍ਹ ਕਰਾ ਦਿੱਤਾ ਹੈ ਕਿ ਸ਼ਬਦ ਦੁਆਰਾ ਆਤਮ ਲੀਨਤਾ ਤੋਂ ਉਪਜਿਆ ਸੱਚ ਦਾ ਅਨੁਭਵ ਬਹੁਤੀ ਹੀ ਉੱਚੀ ਚੀਜ਼ ਹੈ, ਇਸ ਦਾ ਫਲ ਉਸ ਤੋਂ ਕਈ ਗੁਣਾਂ ਉੱਤਮ ਹੈ ਜੋ ਇੜਾ, ਪਿੰਗਲਾ, ਸੁਖਮਨਾ ਦੀ ਸਾਧਨਾ ਦੇ ਪ੍ਰਭਾਵ ਤੋਂ ਪੈਦਾ ਹੁੰਦਾ ਹੈ :

"ਸੁਖਮਨਾ ਇੜਾ ਪਿੰਗੁਲਾ ਬੂਝੈ
ਜਾ ਆਪੇ ਅਲਖੁ ਲਖਾਏ॥
ਨਾਨਕ ਤਿਹੁ ਤੇ ਊਪਰਿ ਸਾਚਾ
ਸਤਿਗੁਰ ਸਬਦਿ ਸਮਾਏ"[2] ॥੬੦॥

ਇਹ ਜੋਗੀ ਲੋਕ ਜਾਂ ਸੰਸਾਰ ਤੋਂ ਭੱਜੇ ਹੋਏ ਉਦਾਸੀ ਲੋਕ, ਕਮਲ ਨੂੰ ਖਿੜਾਉਣ ਦੀ ਗੱਲ ਕਰਦੇ ਹਨ ਪਰ ਉਹ ਜਾਣਦੇ ਹੀ ਨਹੀਂ ਕਿ ਕਮਲ ਜੋ ਮਾਇਆ ਦੇ ਭਾਰ ਨਾਲ ਟੇਢਾ ਹੈ, ਕਿਸੇ ਬਾਹਰਲੀ ਸਾਧਨਾਂ ਜਾਂ ਕਿਰਪਾ ਨਾਲ ਸਿੱਧਾ ਨਹੀਂ ਹੋ ਸਕਦਾ। ਇਸ ਨੇ ਸਿੱਧਾ ਹੋਣਾ ਹੈ ਸੂਰਜ ਦੀ ਕਿਰਣ ਨਾਲ, ਮੇਹਰ ਦੀ ਨਦਰ ਨਾਲ। ਇਹ ਸ਼ਬਦ ਜਿਥੋਂ ਆਇਆ ਹੈ, ਪੜ੍ਹਨ ਵਾਲੇ ਨੂੰ ਵੀ ਉੱਥੇ ਹੀ ਲੈ ਜਾਏਗਾ।

ਫਿਰ ਜੋ ਤੀਰਥਾਂ 'ਤੇ ਜਾਣਾ ਤੇ ਸੰਗਮ ਦੇ ਇਸ਼ਨਾਨਾਂ 'ਤੇ ਜ਼ੋਰ ਦੇਂਦੇ ਹਨ ਉਨ੍ਹਾਂ ਨੂੰ ਇਹ ਪਤਾ ਹੀ ਨਹੀਂ ਕਿ ਸਤਿਗੁਰ ਨੂੰ ਮੰਨ ਕੇ ਸਚੇ ਪ੍ਰਭੂ ਦੀ ਸਿਫਤ ਸਲਾਹ ਕਰਨੀ ਇਹ ਹੀ ਪੁੰਨ ਹੈ, ਇਹ ਹੀ ਦਾਨ ਹੈ ਅਤੇ ਇਹ ਹੀ ਹੈ ਦਇਆਵਾਨ ਹੋਣਾ। ਸਤਿਸੰਗ ਵਿਚ ਵਿਚਰਨਾ ਅਤੇ ਐਸਾ ਕਰ ਕੇ ਪ੍ਰਭੂ ਚੰਗਾ ਲੱਗਣ ਲੱਗ ਪੈਣਾ ਹੀ ਵੇਈਂ ਸੰਗਮ ਦਾ ਇਸ਼ਨਾਨ ਹੈ।

ਸਾਲਾਹਿ ਸਾਚੇ ਮੰਨਿ ਸਤਿਗੁਰੁ, ਪੁੰਨ ਦਾਨ ਦਇਆ ਮਤੇ॥
ਪਿਰ ਸੰਗਿ ਭਾਵੈ, ਸਹਜਿ ਨਾਵੈ, ਬੇਣੀ ਤ ਸੰਗਮੁ ਸਤ ਸਤੇ॥[3]

---

1. ਬਸੰਤ ਮਹਲਾ ੧, ਪੰਨਾ ੧੧੬੮ ।
2. ਰਾਮਕਲੀ ਸਿਧ ਗੋਸਟਿ, ਪੰਨਾ ੯੪੪ ।
3. ਧਨਾਸਰੀ ਮਹਲਾ ੧, ਪੰਨਾ ੬੮੮ ।

ਇਹ ਜੋ ਅੰਤਰ ਬਜਟ ਕਪਾਟ ਹੈ ਕਿਸੇ ਹੋਰ ਸਾਧਨ ਨਾਲ ਨਹੀਂ ਖੁੱਲ੍ਹਣਾ। ਸ਼ਬਦ ਹੀ ਕੁੰਜੀ ਹੈ ਅਤੇ ਸ਼ਬਦ ਨਾਲ ਹੀ ਕਪਾਟ ਖੁੱਲ੍ਹਣੇ ਹਨ :

**"ਬਜਰ ਕਪਾਟ ਜੜੇ ਜੜਿ ਜਾਣੈ, ਗੁਰ ਸਬਦੀ ਖੋਲਾਇਦਾ॥"[1]**

ਮਨੁੱਖ ਸੁਤੰਤਰ ਪੈਦਾ ਹੋਇਆ ਹੈ। ਇਸ ਨੂੰ ਗੀਤਾਂ ਰਿਵਾਜਾਂ ਰਸਮਾਂ ਦੇ ਜੋ ਬੰਧਨ ਪਾਏ ਹਨ, ਇਹ ਨਿਰਮੂਲ ਹਨ। ਗੁਰੂ ਦੇ ਮੁੱਖ ਤੋਂ ਨਿਕਲੀ ਬਾਣੀ ਪੜ੍ਹਨ ਸੁਣਨ ਨਾਲ ਸਭ ਬੰਧਨ ਟੁੱਟ ਜਾਂਦੇ ਹਨ।

ਇਨ੍ਹਾਂ ਕਰਮ-ਕਾਂਡਾਂ ਨਾਲ ਪ੍ਰੀਤ ਨਹੀਂ ਉਪਜਦੀ ਅਤੇ ਬਗ਼ੈਰ ਪ੍ਰੀਤ ਦੇ ਉਸਦਾ ਦਰ ਨਹੀਂ ਮਿਲਣਾ। ਪ੍ਰੀਤ ਗੁਰ ਸਬਦ ਗਾ ਸੁਣ ਕੇ ਹੀ ਉਪਜੇਗੀ :

**'ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ<br>ਗੁਰ ਸਬਦ ਮਹਾ ਰਸੁ ਪਾਇਆ'॥[2]**

ਵੇਦਾਂ ਨੇ ਲੋਕਾਂ ਨੂੰ ਆਪਣੀ ਕੈਦ ਵਿਚ ਰੱਖਣ ਲਈ ਧਰਮ ਸ਼ਾਸਤ੍ਰ ਰਚੇ। ਇਨ੍ਹਾਂ ਸ਼ਾਸਤਰਾਂ ਨੇ ਕਰਮ ਤੇ ਧਰਮ ਦੇ ਸੰਗਲ ਲੋਕਾਂ ਦੇ ਪੈਰਾਂ ਵਿਚ ਪਾ ਦਿੱਤੇ। ਉਸ ਦੀ ਪਕੜ ਵਿਚ ਆਏ ਲੋਕ ਨਿਕਲ ਹੀ ਨਹੀਂ ਸਕਦੇ। ਸੋ ਗੁਰੂ ਨਾਨਕ ਨੇ ਨਿਆਰਾ ਰਾਹ ਦੱਸਿਆ ਹੈ ਕਿ ਬਾਣੀ ਪੜ੍ਹੋ ਤੇ ਬਾਣੀ ਹੀ ਸੁਣੋ।

ਇਸ ਦਾ ਪ੍ਰਭਾਵ ਇਹ ਹੋਇਆ ਕਿ ਲੋਕੀਂ ਸੁਤੰਤਰ ਹੋ ਵਿਚਰਨ ਲੱਗੇ। ਬੰਧਨ ਕੱਟੇ ਗਏ। ਇਕ ਸੁੱਖ ਦਾ ਸਾਹ ਸਦੀਆਂ ਬਾਅਦ ਲੋਕਾਂ ਨੂੰ ਆਇਆ। ਪਾਰਬ੍ਰਹਮ ਦਾ ਪੰਥ ਲੋਕਾਂ ਸਿਞਾਣਿਆ।

### ਬੋਲੀ ਦੀ ਰੱਖਿਆ

ਗੁਰੂ ਨਾਨਕ ਦੇਵ ਜੀ ਨੇ ਇਕ ਬਹੁਤ ਜ਼ੋਰਦਾਰ ਆਵਾਜ਼ ਪਰਾਈ ਬੋਲੀ ਠੋਸੇ ਜਾਣ ਦੇ ਵਿਰੁੱਧ ਉਠਾਈ ਸੀ। ਜੋ ਆਪਣੇ ਆਪ ਨੂੰ ਸੂਰਮੇ ਕਹਿਲਾਂਦੇ ਸਨ, ਉਨ੍ਹਾਂ ਨੂੰ ਖ਼ਾਸ ਤੌਰ 'ਤੇ ਤਾੜਨਾ ਕੀਤੀ ਕਿ ਤੁਸੀਂ ਕਾਹਦੇ ਸੂਰਮੇ ਕਹਿਲਾਂਦੇ ਹੋ ਜੋ ਆਪਣਾ ਕਰਤੱਵ ਹੀ ਭੁੱਲ ਗਏ ਹੋ। ਤੁਹਾਨੂੰ ਤਾਂ ਚਾਹੀਦਾ ਸੀ ਕਿ ਬੋਲੀ ਦੀ ਰੱਖਿਆ ਕਰਦੇ ਪਰ ਤੁਸੀਂ ਤਾਂ ਮਲੇਛ ਭਾਖਿਆ ਅਪਣਾਅ ਲਈ।

ਪੰਜਾਬੀ ਬੋਲੀ ਨੂੰ ਗੁਰੂ ਨਾਨਕ ਦੇਵ ਜੀ ਨੇ ਸਤਿਕਾਰ ਦਿੱਤਾ। ਉਸ ਵਿਚ ਡੂੰਘੀਆਂ ਗੱਲਾਂ ਕੀਤੀਆਂ। ਜੋ ਇਹ ਕਹਿੰਦੇ ਸਨ ਕਿ ਸਿਵਾਏ ਸੰਸਕ੍ਰਿਤ ਜਾਂ ਅਰਬੀ ਦੇ ਦਰਸ਼ਨ ਜਾਂ ਫ਼ਲਸਫ਼ਾ ਦਿੱਤਾ ਨਹੀਂ ਜਾ ਸਕਦਾ, ਉਨ੍ਹਾਂ ਨੂੰ ਜਪੁਜੀ, ਸਿਧ ਗੋਸਟਿ ਤੇ ਪਟੀ ਲਿਖੀ ਉਚਾਰ ਕੇ ਬਾਬੇ ਨੇ ਦਰਸਾਇਆ ਕਿ ਆਪਣੀ ਬੋਲੀ ਵਿਚ ਪੱਕੀ ਤੇ ਠੋਸ ਗੱਲ ਕਹੀ ਜਾ ਸਕਦੀ ਹੈ। ਡੀ.ਡੀ. ਕੁਸੰਬੀ ਨੇ ਖ਼ੂਬ ਲਿਖਿਆ ਹੈ ਕਿ ਗੁਰੂ ਨਾਨਕ ਦੀ ਵੱਡੀ ਵਡਿਆਈ ਹੀ ਇਹ ਹੈ ਕਿ ਉਨ੍ਹਾਂ ਗੀਤਾ ਤੱਕ ਨੂੰ ਆਪਣੇ ਪ੍ਰਚਾਰ ਦਾ ਸਾਧਨ ਨਾਂਹ ਬਣਾਇਆ। ਗ਼ਰੀਬਾਂ ਵਿਚ ਵਿਚਰੇ ਤੇ ਉਨ੍ਹਾਂ ਵਿਚ ਬੈਠ ਉਨ੍ਹਾਂ

---

1. ਮਾਰੂ ਮਹਲਾ ੧, ਪੰਨਾ ੧੦੩੩ ।
2. ਮਾਰੂ ਮਹਲਾ ੧, ਪੰਨਾ ੧੦੪੩ ।

ਦੇ ਸਮਝ ਗੋਚਰੇ ਆਵਣ ਲਈ ਗੱਲ ਕੀਤੀ। ਭਾਈ ਗੁਰਦਾਸ ਜੀ ਨੇ ਇਸੇ ਗੁਰੂ ਨਾਨਕ ਜੀ ਦੀ ਵਡਿਆਈ ਵਿਚ ਲਿਖਿਆ ਕਿ ਗੁਰਮੁਖ ਨੇ ਸਿਰ ਤੋਂ ਸਾਰਾ ਭਾਰ ਉਤਾਰ ਦਿੱਤਾ। ਡਾਕਟਰ ਮੇਰੀਯਨ ਸਮਿਥ ਨੇ ਵੀ ਇਸ ਵੱਲ ਇਸ਼ਾਰਾ ਕੀਤਾ ਕਿ ਗੁਰੂ ਨਾਨਕ ਨੇ ਉਸ ਸਮਾਜ ਦੀਆਂ ਨੀਹਾਂ ਹੀ ਹਿਲਾ ਦਿੱਤੀਆਂ ਜਿਸ 'ਤੇ ਅਜਾਈਂ ਵਜ਼ਨ ਬਾਹਮਣ ਵਰਣ ਆਸ਼ਰਮ (ਟਾਪ-ਹੈਵੀ ਬ੍ਰਹਮਨੀਕਲ ਸੋਸ਼ਲ ਆਰਡਰ) ਦਾ ਪਾਇਆ ਹੋਇਆ ਸੀ।

ਪੈਂਤੀ ਅੱਖਰ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਆਪ ਸਵਾਰ ਲਿਖੇ ਤੇ ਉਸ ਦਾ ਪ੍ਰਚਾਰ ਕੀਤਾ। ਸੰਸਕ੍ਰਿਤ ਨੂੰ ਦੇਵ ਬਾਣੀ ਮੰਨਣ ਵਾਲਿਆਂ ਤੇ ਗੁਰਮੁਖੀ ਦਾ ਪ੍ਰਚਾਰ ਭਾਰੀ ਸੱਟ ਸੀ। ਗਵਾਹੀ ਵੀ ਹੈ ਕਿ ਜਦ ਗੁਰੂ ਨਾਨਕ ਜੀ ਦੀ ਜਨਮ ਪੱਤਰੀ ਮੰਗਵਾਈ ਗਈ ਤਾਂ ਪੰਡਿਤ ਨੇ ਉਸ ਨੂੰ ਸੰਸਕ੍ਰਿਤ ਵਿਚ ਤਿਆਰ ਕੀਤਾ ਸੀ। ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਪਹਿਲਾਂ ਉਸ ਨੂੰ ਗੁਰਮੁਖੀ ਅੱਖਰਾਂ ਵਿਚ ਕਰਾਵੋ। ਉਸ ਵੇਲੇ ਗੁਰੂ ਅੰਗਦ ਦੇਵ ਜੀ ਕੋਲ ਭਾਈ ਮਹਿਮਾ, ਖਹਿਰੇ ਗੋਤ ਦਾ ਜੱਟ ਬੈਠਾ ਸੀ, ਉਸ ਦੱਸਿਆ ਕਿ ਸੁਲਤਾਨਪੁਰ ਪੈੜਾ ਮੋਖਾ ਰਹਿੰਦਾ ਹੈ, ਉਸ ਨੂੰ ਦੋਵੇਂ ਸੰਸਕ੍ਰਿਤ ਤੇ ਗੁਰਮੁਖੀ ਦੇ ਅੱਖਰ ਭਲੀ ਭਾਂਤ ਆਂਦੇ ਹਨ। ਉਸ ਨੂੰ ਜਦ ਬੁਲਾਇਆ ਗਿਆ ਤਾਂ ਉਸ ਦੱਸਿਆ ਕਿ ਇਹ ਅੱਖਰ ਆਪੂੰ ਗੁਰੂ ਨਾਨਕ ਜੀ ਨੇ ਉਸ ਨੂੰ ਸਿਖਲਾਏ ਸਨ ਜਦ ਗੁਰੂ ਜੀ ਸੁਲਤਾਨਪੁਰ ਬਸੇਰਾ ਕਰਦੇ ਸਨ :

**'ਸਤਿਗੁਰ ਕ੍ਰਿਪਾ ਨਿਧਾਨ ਸ੍ਰੀ ਨਾਨਕ ਜਗ ਬਿਦਿਤ ਜਬਿ।**
**ਸੰਗਤਿ ਕੀਨਿ ਮਹਾਨ, ਜਾਨੀ ਬਿਦਯਾ ਬਰਨ ਤਬਿ'।**[1]

ਸੋ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰਾਂ ਵਿਚ ਪ੍ਰਚਾਰਨ ਦਾ ਕਾਰਜ ਵੀ ਆਪਣੇ ਜ਼ਿੰਮੇ ਲੈ ਲਿਆ। ਹੋਰ ਸਵਾਰ ਹੱਥੀਂ ਲਿਖਿਆ। ਬਾਲ ਯੋਧ ਦੇ ਕਾਇਦੇ ਲਿਖੇ। ਸਿੱਖਿਆ ਦੇਣ ਵਾਲੀਆਂ ਤੁੱਕਾਂ ਗੁਰੂ ਨਾਨਕ ਜੀ ਦੀ ਬਾਣੀ ਵਿਚੋਂ ਢੂੰਡ ਬੱਚਿਆਂ ਲਈ ਲਿਖੀਆਂ। ਜੋ ਇਤਿਹਾਸਕਾਰਾਂ ਇਹ ਲਿਖਿਆ ਹੈ ਕਿ :

**'ਅੱਖਰ ਤਬ ਗੁਰ ਗੁਰਮੁਖੀ**
**ਸਿਖਨ ਹਿਤ ਕੀਨੇ'**

ਤਾਂ ਉਸ ਦਾ ਵੀ ਇਹ ਹੀ ਭਾਵ ਹੈ ਕਿ ਵੱਧ ਚੜ੍ਹ ਕੇ ਪ੍ਰਚਾਰ ਕੀਤਾ। ਗੁਰਮੁਖੀ ਅੱਖਰ ਇਤਨੇ **ਸਾਦਾ, ਸਰਲ, ਸਾਫ਼, ਸਰੇਸ਼ਟ ਤੇ ਸੋਹਣੇ ਹਨ** ਕਿ ਹਰ ਕੋਈ ਛੇਤੀ ਹੀ ਪੜ੍ਹ ਜਾਂਦਾ ਹੈ। ਬਾਕੀ ਲਿਪੀਆਂ ਕਠਨ ਹਨ ਤੇ ਸਮਝਣ ਵਿਚ ਕਠਿਨਾਈ ਹੁੰਦੀ ਹੈ। ਸਮਝੋ ਜਿਵੇਂ ਕੋਈ ਪਹਾੜੀ ਤੇ ਜੰਗਲ ਦਾ ਰਾਹ ਹੋਵੇ ਤੇ ਵਿਚ ਨਦੀਆਂ ਨਾਲੇ ਦਰਿਆ ਪੈਂਦੇ ਹੋਣ ਤੇ ਦੂਜਾ ਸਾਫ਼ ਤੇ ਸਿੱਧਾ ਹੋਵੇ।

ਬੋਲੀ ਦੀ ਰੱਖਿਆ ਲਈ ਗੁਰੂ ਅੰਗਦ ਦੇਵ ਜੀ ਦਾ ਆਪ ਜੁੱਟ ਪੈਣਾ ਗੁਰਮੁਖ

---

1. ਸ੍ਰੀ ਗੁਰੂ ਪੰਥ ਪ੍ਰਕਾਸ਼, ਜਿਲਦ ਪਹਿਲੀ, ਪੂਰਬ ਬਿਸ੍ਰਾਮ ੧੪
—ਸੰਪਾਦਕ ਗਿ. ਕ੍ਰਿਪਾਲ ਸਿੰਘ

ਪੰਥ ਨੂੰ ਹੋਰ ਮਜ਼ਬੂਤ ਕਰਨ ਵਾਲਾ ਮਹਾਨ ਕਾਰਜ ਸੀ। ਗ੍ਰੀਨਲੀਜ਼ ਨੇ ਠੀਕ ਲਿਖਿਆ ਹੈ ਕਿ ਇਸ ਗੁਰਮੁਖੀ ਸਦਕਾ ਹੀ ਬ੍ਰਾਹਮਣ ਦਾ ਹੰਕਾਰ ਤੇ ਸਲਤਨਤ ਟੁੱਟੀ।

**ਇਤਿਹਾਸ ਦੀ ਰਚਨਾ**

ਗੁਰੂ ਅੰਗਦ ਦੇਵ ਜੀ ਮਹਿਸੂਸ ਕਰਦੇ ਸਨ ਕਿ ਜੇ ਗੁਰ ਸਾਖੀਆਂ ਸੁਣ ਕੇ ਉਨ੍ਹਾਂ ਦੀ ਸਮਾਧੀ ਲੱਗ ਜਾਂਦੀ ਹੈ ਤੇ ਗੁਰੂ ਗਾਥਾ ਸੁਣਦੇ ਸੁਣਦੇ ਪ੍ਰੀਤਮ ਦੇ ਹੀ ਦੇਸ ਚਲੇ ਜਾਂਦੇ ਹਨ ਤਾਂ ਉਨ੍ਹਾਂ ਸਭ ਸਾਖੀਆਂ ਨੂੰ ਮੂਲ ਰੂਪ ਵਿਚ ਸੰਭਾਲਣ ਦੀ ਲੋੜ ਹੈ।[1] ਇਸ ਮੰਤਵ ਲਈ ਗੁਰੂ ਜੀ ਨੇ ਉਨ੍ਹਾਂ ਸਭ ਸਿੱਖਾਂ ਨੂੰ ਪਾਸ ਬੁਲਾਇਆ ਜਿਨ੍ਹਾਂ ਗੁਰੂ ਬਚਨ ਸੁਣੇ ਸਨ। ਕੁਦਰਤੀ ਸੀ ਕਿ ਪਹਿਲੀ ਸਾਖੀ ਉਹ ਜਨਮ ਦੀ ਸੁਣਦੇ। ਸੋ ਲਿਖਣ ਵੇਲੇ ਪਹਿਲਾਂ ਜਨਮ ਸਾਖੀ ਦੇ ਸ਼ਬਦ ਹੀ ਪਾਏ ਗਏ। ਮੋਟਾ ਸ਼ਬਦ ਜਨਮ ਸਾਖੀ ਲਿਖਿਆ ਹੋਣ ਕਰ ਕੇ ਸਾਰੀ ਪੁਸਤਕ ਹੀ ਜਨਮ ਸਾਖੀ ਕਰ ਕੇ ਜਾਣੀ ਜਾਣ ਲੱਗੀ।

ਨਾਲੇ ਇਹ ਤਾਂ ਹੁੰਦਾ ਨਹੀਂ ਸੀ ਕਿ ਕੋਈ ਤਰਤੀਬਵਾਰ ਸਭ ਸਾਖੀਆਂ ਸੁਣਾਂਦਾ। ਸੋ ਸਾਖੀ ਦੀ ਸਮਾਪਤੀ ਵੇਲੇ ਕੇਵਲ ਇਹ ਹੀ ਲਿਖਿਆ ਗਿਆ : ਸਾਖੀ ਹੋਰ ਚਲੀ।

ਇਹ ਸਾਖੀਆਂ ਇਤਨੀਆਂ ਦਿਲ-ਟੁੰਬਵੀਆਂ ਸਨ ਕਿ ਗੁਰੂ ਨਾਨਕ ਜੀ ਦੀ ਸ਼ਖ਼ਸੀਅਤ ਹੋਰ ਉਜਾਗਰ ਹੋ ਕੇ ਸਾਹਮਣੇ ਆਈ। ਰੌਲੇ ਬਾਅਦ ਵਿਚ ਦੋਖੀਆਂ ਜਾਂ ਅਨਮਤੀਆਂ ਪਾਏ। ਰੌਲਾ ਪਾਉਣ ਦੇ ਬਾਵਜੂਦ ਅਸਲ ਬਚਨ ਦਾ ਤੀਰ ਖੁੰਢਾ ਨਾ ਕੀਤਾ ਜਾ ਸਕਿਆ।

ਇਥੇ ਇਕ ਹੀ ਉਦਾਹਰਣ ਦੇਣੀ ਠੀਕ ਰਹੇਗੀ। ਗੁਰੂ ਨਾਨਕ ਜੀ ਸੁਲਤਾਨਪੁਰ ਜਾਣ ਲਈ ਤਿਆਰ ਹੋ ਰਹੇ ਸਨ। ਭਣਵਈਆ ਭਾਈ ਜੈ ਰਾਮ ਆਪੂੰ ਲੈਣ ਲਈ ਆਇਆ। ਮਾਤਾ ਸੁਲਖਣੀ ਜੀ ਬਾਰ ਬਾਰ ਕਹਿੰਦੇ ਹਨ ਕਿ ਉਨ੍ਹਾਂ ਨੂੰ ਵੀ ਨਾਲ ਲੈ ਚਲੋ। ਉਸ ਸਮੇਂ ਜੋ ਬਚਨ ਗੁਰੂ ਨਾਨਕ ਜੀ ਨੇ ਕਹੇ ਉਹ 'ਗ੍ਰਿਹਸਤੀ ਮਹਿ ਬਡਾ ਗ੍ਰਿਹਸਤੀ' ਉਨ੍ਹਾਂ ਨੂੰ ਦਰਸਾਉਣ ਲਈ ਕਾਫ਼ੀ ਹਨ। ਬਾਬੇ ਨੇ ਕਿਹਾ :

> 'ਪ੍ਰਮੇਸਰ ਕੀਏ, ਰੁਜ਼ਗਾਰ ਲਗੇਗਾ,
> ਸਦਾਇ ਲੈਸਾ।' ਭੈਣ 'ਤੇ ਭਾਰਾ ਠੀਕ ਨਹੀਂ ਸੀ।

ਰੁਜ਼ਗਾਰ ਲੱਗਾ ਉਸੇ ਸਮੇਂ ਮਰਦਾਨਾ ਜੀ ਨੂੰ ਭੇਜ ਕੇ ਸੁਲੱਖਣੀ ਤੇ ਪੁੱਤਰਾਂ ਨੂੰ ਬੁਲਾ ਲਿਆ। ਗੁਰੂ ਅੰਗਦ ਦੇਵ ਜੀ ਦਾ ਇਤਿਹਾਸ ਦਾ ਮੁੱਢ ਬੱਝਾ। ਇਹ ਵੀ ਪਾਰਬ੍ਰਹਮ ਦੇ ਪੰਥ ਨੂੰ ਨਿਰਮਲ ਤੇ ਨਿਆਰਾ ਰੱਖਣ ਵੱਲ ਵੱਡਾ ਕਦਮ ਸੀ।

---

1. ਪੁਰਾਤਨ ਜਨਮ ਸਾਖੀ ਵਿਚ ਹੀ ਲਿਖਿਆ ਹੈ ਕਿ :
   ਹਕੀਕਤ ਸੁਣ ਕਰਿ ਗੁਰੂ ਅੰਗਦ ਨੂੰ ਰੰਗ ਚੜ੍ਹ ਗਇਆ।
   ਗੁਰੂ ਅੰਗਦ ਸਤਾਈ ਪਹਿਰ ਇਕ ਰੰਗ ਹੀ ਰਹਿਆ।

ਘੁੱਗ ਵਸਦਾ ਕਰਤਾਰਪੁਰ ਜਦ ਛੱਡ ਦਿੱਤਾ ਤਾਂ ਲੋਕਾਂ ਵਿਚ ਇਕ ਗੱਲ ਤਾਂ ਆਪੇ ਹੀ ਘਰ ਕਰ ਗਈ ਕਿ ਅਸਲ ਉਦਾਸ ਤਿਆਗੀ ਤਾਂ ਗੁਰੂ ਅੰਗਦ ਦੇਵ ਜੀ ਹਨ। ਕੱਖ ਭਰ ਵੀ ਕਰਤਾਰਪੁਰ ਤੋਂ ਨਹੀਂ ਲੈ ਗਏ। ਉਹ ਚੋਗਾ ਵੀ ਉਤਾਰ ਆਏ ਜੋ ਗੁਰੂ ਨਾਨਕ ਜੀ ਨੇ ਬਖ਼ਸ਼ਿਆ ਸੀ। ਸਿਰਫ਼ ਪੋਥੀ ਲੈ ਕੇ ਖਡੂਰ ਸਾਹਿਬ ਆ ਗਏ ਸਨ।

**ਉਦਾਸੀਆਂ ਦੇ ਪ੍ਰਭਾਵ ਤੋਂ ਪੰਥ ਨੂੰ ਬਚਾਉਣਾ**

ਬਾਬਾ ਸ੍ਰੀ ਚੰਦ ਜੀ ਦੇ ਕੀਤੇ ਵਾਰ ਚੱਲ ਨਾਂਹ ਸਕੇ। ਉਹ ਗੁਰੂ ਨਾਨਕ ਦੇਵ ਜੀ ਦੇ ਵੱਡੇ ਤੇ ਸੁਯੋਗ ਪੁੱਤਰ ਜ਼ਰੂਰ ਸਨ ਪਰ ਲੋਕੀਂ ਜਾਣਦੇ ਸਨ ਕਿ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ ਨਹੀਂ ਸੌਂਪੀ, ਪਰ ਪੁੱਤਰ ਹੋਣ ਕਰਕੇ ਸਨਮਾਨ ਹੋਣਾ ਕੁਦਰਤੀ ਸੀ। ਕਈ ਲੋਕ ਆਰੰਭ ਵਿਚ ਬਾਬਾ ਜੀ ਵੱਲ ਖਿੱਚੇ ਗਏ। ਫਿਰ ਕੋਈ ਹਿੰਦੁਸਤਾਨ ਦਾ ਕੋਨਾ ਐਸਾ ਨਹੀਂ ਹੋਵੇਗਾ ਜਿਥੇ ਬਾਬਾ ਸ੍ਰੀ ਚੰਦ ਜੀ ਆਪ ਨਾਂਹ ਗਏ ਹੋਣ। ਲੋਕੀਂ ਕਹਿਣ ਲੱਗ ਪਏ ਕਿ ਇਹ ਸ਼ੰਕਰ ਦਾ ਅਵਤਾਰ ਹਨ। ਇਥੇ ਇਹ ਲਿਖਣਾ ਵੀ ਠੀਕ ਰਹੇਗਾ ਕਿ ਜਦ ਗੁਰੂ ਨਾਨਕ ਜੀ ਉਦਾਸੀਆਂ 'ਤੇ ਗਏ ਸਨ ਤਾਂ ਉਨ੍ਹਾਂ ਦੀਆਂ ਬੈਰਾਗੀ ਰੁਚੀਆਂ ਜਾਗ ਪਈਆਂ ਸਨ। ਬਾਬਾ ਸ੍ਰੀ ਚੰਦ ਜੀ ਇਕ ਅਵਿਨਾਸ਼ੀ ਮੁਨੀ ਦੇ ਪ੍ਰਭਾਵ ਹੇਠਾਂ ਆ ਗਏ ਜੋ ਆਪੂੰ ਇਕ ਵੇਦ ਮੁਨੀ ਦਾ ਚੇਲਾ ਸੀ ਜੋ ਕੋਹ ਆਬੂ 'ਤੇ ਰਹਿੰਦਾ ਸੀ। ਸੰਸਕ੍ਰਿਤ ਪੜ੍ਹਨ ਲਈ ਕਸ਼ਮੀਰ ਦੇ ਪੰਡਿਤ ਪ੍ਰਸ਼ੋਤਮ ਕੋਲ ਗਏ ਸਨ। ਹਾਫਜ਼ਾ ਬਹੁਤ ਹੀ ਤੇਜ਼ ਸੀ। ਦਿਨਾਂ ਵਿਚ ਵੇਦ ਸ਼ਾਸਤਰ ਪੜ੍ਹ ਗਏ।

ਗੁਰੂ ਨਾਨਕ ਦੇਵ ਜੀ ਦਾ ਕਰਤਾਰਪੁਰ ਵਸਾਉਣਾ ਸੁਣ ਕੇ ਸ੍ਰੀ ਚੰਦ ਉੱਥੇ ਆ ਗਏ ਸਨ ਪਰ ਤਿਆਗੀ ਰੁਚੀਆਂ ਨੇ ਕਾਬੂ ਪਾ ਲਿਆ ਸੀ। ਗੁਰੂ ਨਾਨਕ ਦੇਵ ਜੀ ਨੇ ਕਈ ਢੰਗਾਂ ਨਾਲ ਮੋੜਨਾ ਚਾਹਿਆ ਪਰ ਪੁੱਤਰ-ਪੁਣੇ ਅਤੇ ਵਿੱਦਿਆ ਅਭਿਮਾਨ ਵਿਚ ਹੁਕਮ ਪਾਲਣ ਤੋਂ ਰਹਿ ਗਏ।

ਗੁਰ ਗੱਦੀ ਨਾ ਮਿਲਣ ਕਾਰਨ ਉਦਾਸੀ ਮੱਤ ਦੀ ਨੀਂਹ ਰੱਖ ਦਿੱਤੀ ਤੇ ਥਾਂ-ਥਾਂ ਜਾ ਕੇ ਅਖਾੜੇ ਕਾਇਮ ਕੀਤੇ। ਸ੍ਰੀ ਚੰਦ ਜੀ ਗ੍ਰਹਿਸਤ ਤਿਆਗਣ 'ਤੇ ਜ਼ੋਰ ਦੇਂਦੇ ਸਨ। ਰਾਣਾ ਸਾਂਗਾ ਨੂੰ ਜਾ ਕੇ ਪ੍ਰੇਰਿਆ ਸੀ ਕਿ ਇਕ ਹਾਰ ਖਾ ਜਾਣ ਉਪਰੰਤ ਇਤਨੀ ਢੇਰੀ ਨਹੀਂ ਢਾਹ ਦੇਣੀ ਚਾਹੀਦੀ। ਪਿੱਛੋਂ ਮਹਾਰਾਣਾ ਪ੍ਰਤਾਪ ਨੂੰ ਵੀ ਜਾ ਸਮਝਾਇਆ ਕਿ ਪੁੱਤਰਾਂ ਦੇ ਮੋਹ ਪਿੱਛੇ ਈਨ ਮੰਨ ਲੈਣੀ ਧਰਮ ਨਹੀਂ ਹੈ। ਮਹਾਰਾਣਾ ਪ੍ਰਤਾਪ ਡੋਲਦਾ ਡੋਲਦਾ ਖੜ੍ਹਾ ਹੋ ਗਿਆ ਸੀ। ਸ੍ਰੀ ਚੰਦ ਜੀ ਨੇ ਆਪਣੇ ਬਚਨ ਮਤ ਰਾਸ਼ਟਰ ਨਾਂ ਦੀ ਪੁਸਤਕ ਵਿਚ ਲਿਖੇ।

ਹੌਲੇ-ਹੌਲੇ ਬਾਬਾ ਸ੍ਰੀ ਚੰਦ ਦੀ ਕੁਝਿਤਨ ਘਟੀ ਤੇ ਗੁਰੂ ਹਰਿਗੋਬਿੰਦ ਜੀ ਵੇਲੇ ਉਨ੍ਹਾਂ ਦੇ ਹੀ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਸਾਰੀ ਜ਼ਿੰਦਗੀ ਦੀ ਕਮਾਈ ਝੋਲੀ ਪਾ ਕੇ ਰਾਵੀ ਕਿਨਾਰੇ ਪ੍ਰਾਣ ਤਿਆਗੇ। ਮਹਾਨ ਕੋਸ਼ ਨੇ ਲਿਖਿਆ ਹੈ ਕਿ ਤਕਰੀਬਨ 150 ਸਾਲ ਦੀ ਉਮਰ ਵਿਚ ਚੰਬਾ ਨਗਰ ਪਾਸ ਰਾਵੀ ਕਿਨਾਰੇ ਇਕ ਸ਼ਿਲਾ 'ਤੇ ਬੈਠੇ ਤੇ ਫਿਰ ਕਿਸੇ ਨੇ ਬਾਬਾ ਜੀ ਨੂੰ ਨਹੀਂ ਦੇਖਿਆ।

ਬਾਬਾ ਜੀ ਦੇ ਜੀਵਨ ਤੋਂ ਇਹ ਅੰਦਾਜ਼ਾ ਲਗਾਉਣਾ ਕੋਈ ਕਠਿਨ ਨਹੀਂ ਕਿ ਕਿਤਨੀ ਵੱਡੀ ਮੁਖ਼ਾਲਫ਼ਤ ਦਾ ਗੁਰੂ ਅੰਗਦ ਦੇਵ ਜੀ ਨੂੰ ਟਾਕਰਾ ਕਰਨਾ ਪਿਆ ਹੋਵੇਗਾ। ਪਰ ਉਨ੍ਹਾਂ ਨਿਮ੍ਰਤਾ, ਹਲੀਮੀ, ਦਿਲੀ ਸਾਦਗੀ ਤੇ ਈਮਾਨਦਾਰੀ ਨਾਲ ਸਿੱਖ ਧਰਮ ਨੂੰ ਉਦਾਸੀ ਮਤ ਦਾ ਅੰਗ ਨਾ ਬਣਨ ਦਿੱਤਾ।

ਗੁਰੂ ਜੀ ਨੇ ਸਭ ਨੂੰ ਸਮਝਾਇਆ ਅਤੇ ਜੀਉ ਕੇ ਦੱਸਿਆ ਕਿ ਮਾਇਆ ਵਿਚ ਵਸਦਿਆਂ, ਮਾਇਆ ਦੇ ਮਾੜੇ ਅਸਰ ਤੋਂ ਬਚਿਆ ਜਾ ਸਕਦਾ ਹੈ। ਜੋ ਗ੍ਰਿਹਸਤੀ ਐਸਾ ਕਰ ਲੈਂਦੇ ਹਨ ਉਹ ਪਰਮ ਪਦ ਨੂੰ ਪਾ ਲੈਂਦੇ ਹਨ। ਜੋ ਲੋਕ ਧੂਣੀਆਂ ਰਮਾ ਕੇ ਜਗਤ ਨੂੰ ਛੱਡਣ ਦਾ ਉਪਦੇਸ਼ ਦੇਂਦੇ ਹਨ, ਉਨ੍ਹਾਂ ਦੀ ਅੰਦਰਲੀ ਹਾਲਤ ਤਾਂ ਦੇਖੋ, ਉਹ ਮੰਗਣ ਗ੍ਰਿਹਸਤੀਆਂ ਦੇ ਦਵਾਰੇ ਹੀ ਜਾਂਦੇ ਹਨ। ਕਿਆ ਨਿਆਂ ਹੋ ਰਹਿਆ ਹੈ ਕਿ ਦੇਣ ਵਾਲਾ ਨਰਕ ਤੇ ਲੈਣ ਵਾਲਾ ਸੁਰਗ। ਇਹ ਧੱਕਾ ਕਿਤਨੀ ਦੇਰ ਚੱਲੇਗਾ।

'ਦੇਂਦਾ ਨਰਕਿ, ਸੁਰਗਿ ਲੈਦੇ, ਦੇਖਹੁ ਏਹੁ ਧਿਙਾਣਾ॥' (ਪਨਾ ੧੨੯੦)

ਗ੍ਰਿਹਸਤੀ ਨਾਮ ਬਾਣੀ ਦਾ ਅਭਿਆਸ, ਕਿਰਤ ਕਰ ਅਤੇ ਫਿਰ ਵੰਡ ਕੇ ਸਭ ਕੁਝ ਪ੍ਰਾਪਤ ਕਰ ਲੈਂਦਾ ਹੈ। ਇਕ ਹੋਰ ਹਿਸਾਬ ਨਾਲ ਗ੍ਰਿਹਸਤੀ ਉਦਾਸੀ ਨਾਲੋਂ ਵਡੇਰਾ ਵੀ ਹੋ ਜਾਂਦਾ ਹੈ। ਆਪਣੇ ਨਾਮ ਅਭਿਆਸ ਦੀ ਕਮਾਈ ਤਾਂ ਉਸ ਪਾਸ ਰਹਿੰਦੀ ਹੀ ਹੈ। ਉਹ ਵੰਡ ਛੱਕ ਛਕਾ ਕੇ ਉਦਾਸੀ ਦੀ ਕਮਾਈ ਵੀ ਹਾਸਲ ਕਰ ਲੈਂਦਾ ਹੈ। ਇਹ ਸਰਲ ਗੱਲਾਂ ਲੋਕਾਂ ਨੂੰ ਛੇਤੀ ਸਮਝ ਆ ਜਾਂਦੀਆਂ ਸਨ ਤੇ ਉਹ ਗੁਰੂ ਦਰ ਤੋਂ ਨਾਂਹ ਟੁੱਟੇ। ਦੇਖਣ ਦੀ ਬਾਤ ਇਹ ਵੀ ਹੈ ਕਿ ਬਾਬਾ ਸ੍ਰੀ ਚੰਦ ਦਾ ਖੇਤਰ ਹੀ ਪੰਜਾਬ ਤੋਂ ਬਾਹਰ ਬਣ ਗਿਆ। ਸਿੱਖੀ ਜੜ੍ਹ ਨੂੰ ਉਹ ਹਿਲਾ ਨਾ ਸਕੇ :

"ਜਪੀਐ ਨਾਮੁ,
ਜਪੀਐ ਅੰਨੁ॥
ਅੰਭੈ ਕੈ ਸੰਗਿ ਨੀਕਾ ਵੰਨੁ॥"[1]

ਦਾ ਸਿਧਾਂਤ ਜੋ ਬਾਣੀ ਰਾਹੀਂ ਦਿੱਤਾ ਜਾ ਰਹਿਆ ਸੀ, ਇਹ ਵੀ ਉਨ੍ਹਾਂ ਸਭ ਵੀਚਾਰਾਂ 'ਤੇ ਚੋਟ ਸੀ ਜੋ ਹਿੰਦੁਸਤਾਨ ਅੱਜ ਤਕ ਪ੍ਰਚਾਰਦਾ ਰਿਹਾ। ਕੋਈ ਅੰਨ ਦੇ ਤਿਆਗਣ 'ਤੇ ਜ਼ੋਰ ਦਿੰਦਾ ਸੀ ਤੇ ਕੋਈ ਕਹਿੰਦਾ ਸੀ ਕਿ ਸੁਰਤਿ ਉੱਚੀ ਹੋ ਹੀ ਨਹੀਂ ਸਕਦੀ ਜਦ ਤਕ ਬਾਹਰਲੀ ਟੇਕ ਮੱਦ ਜਾਂ ਕੋਈ ਬੂਟੀ ਨਾਂਹ ਲਈ ਜਾਵੇ। ਨਾਮ ਜਪਣਾ ਵੀ ਜ਼ਰੂਰੀ ਹੈ ਪਰ ਅੰਨ ਵੀ ਉਤਨਾ ਹੀ ਜ਼ਰੂਰੀ ਹੈ ਜਿਤਨਾ ਜਪਣਾ। ਅੰਨ ਨਾਲ ਪਾਣੀ ਪੀਣ ਨਾਲ ਅੰਨ ਦਾ ਸੁਆਦ ਹੋਰ ਬੱਝ ਜਾਂਦਾ ਹੈ। ਭਾਵ ਮਦ ਪੀਤਿਆਂ ਸੁਰਤਿ ਜਾਂਦੀ ਹੈ ਅਤੇ ਅੰਨ ਦਾ ਸੁਆਦ ਨਹੀਂ ਰਹਿੰਦਾ। ਜੋ ਅੰਨ ਤਿਆਗ ਕਰਨ ਦਾ ਉਪਦੇਸ਼ ਕਰਦੇ ਹਨ, ਉਹ ਤਿੰਨਾਂ ਲੋਕਾਂ ਵਿਚ ਆਪਣੀ ਇੱਜ਼ਤ ਗਵਾ ਲੈਂਦੇ ਹਨ। ਇਹ ਇਨਕਲਾਬੀ ਗੱਲਾਂ ਸਨ ਜੋ ਖਡੂਰ ਸਾਹਿਬ ਹੋ ਰਹੀਆਂ ਸਨ। ਗੁਰੂ ਅੰਗਦ ਦੇਵ ਜੀ ਨੇ ਸਰੀਰ ਰਿਸ਼ਟ ਪੁਸ਼ਟ ਰੱਖਣ ਲਈ ਅਖਾੜਾ ਰਚਿਆ। ਅੰਦਰ ਪਹਿਲਾਂ

1. ਗੋਂਡ ਕਬੀਰ ਜੀ, ਪੰਨਾ ੮੭੩

ਕੀਰਤਨ ਹੁੰਦਾ ਪਿੱਛੋਂ ਵੀਚਾਰਾਂ ਹੁੰਦੀਆਂ, ਫਿਰ ਅਖਾੜੇ ਵਿਚ ਕੁਸ਼ਤੀਆਂ। ਇਕ ਗੁਰਦੁਆਰੇ ਦਾ ਨਾਮ ਹੀ ਮਲ ਅਖਾੜਾ ਗੁਰਦੁਆਰਾ ਹੈ। ਸਰੀਰ ਦੀ ਬੇਕਦਰੀ ਨਹੀਂ ਕਰਨੀ। ਜਦ ਤੱਕ ਸਰੀਰ ਹੈ ਇਸ ਨੂੰ ਨਰੋਆ ਤੇ ਅਰੋਗ ਰੱਖਣਾ ਹੈ। ਫਿਰ ਮਾਸ ਖਾਣ ਤੋਂ ਨਾਂਹ ਵਰਜਣਾ, ਇਹ ਵੀ ਕਰਾਰੀ ਚੋਟ ਸੀ, ਉਨ੍ਹਾਂ ਸਭ ਸਿਧਾਂਤਾ 'ਤੇ ਜੋ ਇਹ ਕਰਮਕਾਂਡੀ ਪ੍ਰਚਾਰ ਕਰਦੇ ਸਨ, ਮਹਿਮਾ ਪ੍ਰਕਾਸ਼ ਲਿਖਦਾ ਹੈ :

**ਅਜਾ ਮਾਸ ਭਇਓ ਸਿਧ ਰਸੋਈ, ਭਾਵੇਂ**
**ਅਵਰ ਦਾਲ ਭਾਤ ਭੀ ਹੋਈ॥੫੫॥**[1]

ਦੇਖਣ ਨੂੰ ਇਹ ਨਿੱਕੇ ਜਿਹੇ ਕਰਮ ਸਨ ਪਰ ਇਨ੍ਹਾਂ ਦਾ ਦੂਰ ਰਸ ਨਤੀਜਾ ਨਿਕਲਿਆ। ਸਿੱਖੀ ਮਾਰਗ ਬਿਲਕੁਲ ਹੀ ਅਲੱਗ ਥਲੱਗ ਹੋ ਗਿਆ। ਸਿੱਖਾਂ ਨੇ ਜੋ ਕਮਾਲ ਦਿਖਾਏ ਇਹ ਸੁਰਤਿ ਉੱਚੀ ਤੇ ਸਰੀਰ ਸਵੱਛ ਤੇ ਨਰੋਏ ਹੋਣ ਦੇ ਹੀ ਕਾਰਨ ਸਨ। ਨਿਰਭੈ ਗੁਰੂ ਜ਼ਰਾ ਨਾ ਡਰੇ ਕਿ ਸ਼ਾਸਤਾਰਥੀ ਕੀ ਕਹਿਣਗੇ ਜਾਂ ਸਮੇਂ ਦੀ ਹਕੂਮਤ ਕੀ ਆਖੇਗੀ। ਇਹ ਇਸ ਗੱਲ ਦਾ ਵੀ ਉੱਤਰ ਸੀ ਕਿ ਜੇ ਮਾਸ ਖਾਣਾ ਹੈ ਤਾਂ ਅਭਾਖਿਆ ਦਾ ਕੁੱਠਾ ਨਹੀਂ ਖਾਣਾ। ਕਿਸੇ ਦੀ ਈਨ ਮੰਨ ਕੇ ਹੀਣਾ ਜੀਵਨ ਬਸਰ ਨਹੀਂ ਕਰਨਾ। ਇਹ ਹੀ ਤਾਂ ਪਾਰਬ੍ਰਹਮ ਦਾ ਪੰਥ ਸੀ ਜੋ ਗੁਰੂ ਅੰਗਦ ਦੇਵ ਜੀ ਸਾਜ ਰਹੇ ਸਨ ਅਤੇ ਜੋ ਦਸਮ ਪਿਤਾ ਵੇਲੇ ਵਾਹਿਗੁਰੂ ਜੀ ਕਾ ਖਾਲਸਾ ਹੋ ਕੇ ਨਿਬੜਿਆ।

**ਮਰਯਾਦਾ ਨੂੰ ਪਕੇਰਿਆਂ ਕਰਨਾ**

ਦਬਿਸਤਾਨਿ ਮਜ਼ਾਹਬ ਦੇ ਲਿਖਾਰੀ ਨੇ ਲਿਖਿਆ ਹੈ ਕਿ ਸਿੱਖਾਂ ਨੂੰ ਕਰਤਾਰੀ ਕਹਿੰਦੇ ਸਨ ਕਿਉਂਕਿ ਉਹ ਹਰ ਥਾਵੇਂ ਕਰਤਾਰਪੁਰ ਦੀ ਹੀ ਮਰਯਾਦਾ ਅਪਣਾਂਦੇ ਸਨ। ਗੁਰੂ ਅੰਗਦ ਦੇਵ ਜੀ ਨੇ ਉਸ ਮਰਯਾਦਾ ਨੂੰ ਪਰਪੱਕ ਕੀਤਾ। ਸਿੱਖ ਸਵੇਰ ਵੇਲੇ ਉੱਠਦੇ, ਇਸ਼ਨਾਨ ਕਰਦੇ ਫਿਰ ਧਰਮਸਾਲ ਜੁੜਦੇ ਤੇ ਸ਼ਬਦ ਕੀਰਤਨ ਸੁਣਦੇ। ਉਸ ਪਿੱਛੋਂ ਕਿਰਤ-ਕਾਰ ਕਰਦੇ। ਸ਼ਾਮ ਨੂੰ ਜਿਥੇ ਵੀ ਹੁੰਦੇ ਕਸਰਤਾਂ ਕਰਦੇ ਅਤੇ ਸ਼ਾਮ ਨੂੰ ਸ਼ਬਦ ਕੀਰਤਨ ਕਰ, ਬਾਣੀ ਤੇ ਇਤਿਹਾਸ ਦੀ ਵੀਚਾਰ ਸੁਣ ਸੋਹਿਲਾ ਦਾ ਪਾਠ ਕਰ ਕੇ ਸੌਂਦੇ। ਕੌਮ ਵਿਚ ਇਕੋ ਮਰਯਾਦਾ ਪ੍ਰਚਲਤ ਹੋ ਗਈ। ਆਪਣੇ ਜੀਵਨ-ਮਰਨ, ਖ਼ੁਸ਼ੀ-ਗ਼ਮੀ ਦੇ ਸਮਾਗਮ ਵੀ ਸਿੱਖ ਧਰਮਸਾਲਾਂ ਵਿਚ ਕਰਨ ਲੱਗ ਪਏ ਸਨ।

ਗੁਰੂ ਜੀ ਐਸੇ ਹੁਕਮ ਵੀ ਦੇ ਰਹੇ ਸਨ ਕਿ ਗ਼ਾਫ਼ਿਲ ਨਹੀਂ ਰਹਿਣਾ। ਸਦਾ ਸੁਚੇਤੀ ਰੱਖਣੀ ਹੈ। ਸਭ ਤੋਂ ਵੱਡੀ ਮਰਯਾਦਾ ਦਸਵੰਧ ਦੀ ਬੰਨ੍ਹੀ। ਹਰ ਵਿਹਾਰ ਕਰਨ ਵਾਲੇ ਕਿਰਤੀ, ਕਿਰਸਾਨ ਜਾਂ ਵਪਾਰੀ ਜਾਂ ਦੁਕਾਨਦਾਰ ਨੂੰ ਗੁਰੂ ਅੰਗਦ ਦੇਵ ਜੀ ਦਸਵੰਧ ਕੱਢਣ ਦਾ ਹੁਕਮ ਦੇਂਦੇ ਸਨ। ਇਹ ਦਸਵੰਧ ਦੀ ਰਕਮ ਕੱਢਣ ਨਾਲ ਸਿੱਖਾਂ ਵਿਚ ਇਕ ਜਥੇਬੰਦੀ ਤੇ ਉਸ ਪ੍ਰਤੀ ਫ਼ਰਜ਼ ਦਾ ਅਹਿਸਾਸ ਜਾਗ ਪਿਆ। ਦਬਿਸਤਾਨ

1. ਮਹਿਮਾ ਪ੍ਰਕਾਸ਼ ਸਾਖੀ ੯, ਪਾਤਸ਼ਾਹੀ ਦੂਜੀ।

ਦੇ ਹੀ ਲਿਖਾਰੀ ਨੇ ਲਿਖਿਆ ਹੈ ਕਿ ਸਿੱਖ ਦਸਵੰਧ ਇਸ ਨੇਮ ਨਾਲ ਕੱਢਦੇ ਸਨ ਕਿ ਸਰਕਾਰ ਨੂੰ ਲੋਕਾਂ ਕੋਲੋਂ ਮਾਲੀਆ ਉਗਰਾਹਣ ਲਈ ਤਾਂ ਕਈ ਹੀਲੇ ਕਰਨੇ ਪੈਂਦੇ ਸਨ ਪਰ ਗੁਰੂ ਨੂੰ ਦਸਵੰਧ ਪਹੁੰਚਾਉਣ ਵਿਚ ਕਿਸੇ ਸਿੱਖ ਨੇ ਕਦੇ ਢਿਲ ਨਾਂਹ ਦਿਖਾਈ। ਗੁਰੂ ਅੰਗਦ ਦੇਵ ਜੀ ਦਾ ਇਸ ਹੁਕਮ ਨੂੰ ਸਿੱਖੀ ਦੀ ਮਰਯਾਦਾ ਦਾ ਹਿੱਸਾ ਬਣਾਉਣਾ ਹੀ ਪਾਰਬ੍ਰਹਮ ਦੇ ਪੰਥ ਨੂੰ ਦ੍ਰਿੜ ਕਰਨਾ ਸੀ।

ਦਸਵੰਧ ਦੇ ਨਾਲ ਹੀ ਹੱਥੀਂ ਸੇਵਾ ਕਰਨ 'ਤੇ ਗੁਰੂ ਜੀ ਬਹੁਤ ਹੀ ਜ਼ੋਰ ਦੇਂਦੇ। ਇਕ ਵਾਰੀ ਆਪ ਜੀ ਨੇ ਕਿਹਾ ਵੀ ਸੀ ਕਿ ਜੋ ਹੱਥੀਂ ਸੇਵਾ ਨਹੀਂ ਕਰਦਾ ਉਹ ਮੁਰਦਾ ਹੈ ਅਤੇ ਮੁਰਦੇ ਪਾਸ ਢੁੱਕਣ ਤੋਂ ਸਾਰੇ ਸੰਕੋਚ ਕਰਦੇ ਹਨ।

ਲੰਗਰ ਦੀ ਮਹੱਤਤਾ ਨੂੰ ਇਥੋਂ ਤਕ ਵਧਾ ਦਿੱਤਾ ਕਿ ਆਪੂੰ ਪੰਗਤ ਵਿਚ ਬੈਠ ਪ੍ਰਸ਼ਾਦ ਛਕਦੇ। ਕਿਸੇ ਲਈ ਉਚੇਚ ਨਾਂਹ ਹੁੰਦਾ। ਜਾਤ-ਪਾਤ, ਭਿੱਟ ਸੁਚ ਤੋੜਨ ਵਿਚ ਲੰਗਰ ਦਾ ਬਹੁਤ ਹਿੱਸਾ ਸੀ। ਈਰਖਾਲੂਆਂ ਨੂੰ ਲੰਗਰ ਦੀ ਸੰਸਥਾ ਬਹੁਤ ਹੀ ਚੁੱਭਦਾ ਸੀ। ਪਿੱਛੋਂ ਬਾਦਸ਼ਾਹ ਪਾਸ ਜੋ ਸ਼ਿਕਾਇਤਾਂ ਪਹੁੰਚਾਈਆਂ ਗਈਆਂ ਉਹਨਾਂ ਵਿਚ ਇਕ ਇਹ ਵੀ ਸੀ ਕਿ ਲੰਗਰ ਵਿਚ ਇਕ ਪੰਗਤ ਬਣਾ ਕੇ ਪ੍ਰਸ਼ਾਦ ਛਕਾਉਣ ਨਾਲ ਹਿੰਦੂ ਤੇ ਸ਼ਾਸਤ੍ਰ ਰੀਤੀ 'ਤੇ ਵੱਡੀ ਸੱਟ ਮਾਰੀ ਜਾ ਰਹੀ ਹੈ। ਗੁਰੂ ਨਾਨਕ ਜੀ ਨੇ ਭਾਈ ਲਾਲੋ ਜੀ ਨੂੰ ਉਸ ਸਮੇਂ ਕਹਿ ਦਿੱਤਾ ਸੀ ਜਦ ਉਸਨੇ ਗੁਰੂ ਜੀ ਲਈ ਵੱਖ ਚੌਂਕਾ ਲਗਾਉਣਾ ਚਾਹਿਆ ਕਿ "**ਲਾਲੋ ਸਾਰੀ ਧਰਤੀ ਹੀ ਮੇਰਾ ਚੌਂਕਾ ਹੈ। ਜਿਸ ਨੇ ਸੱਚ ਪਛਾਣ ਲਿਆ, ਉਹ ਸੁੱਚਾ ਹੈ।**" ਗੁਰੂ ਅਮਰਦਾਸ ਜੀ ਦਾ ਇਹ ਫੁਰਮਾਨ ਕਿ 'ਪਹਿਲੇ ਪੰਗਤਿ ਪਾਛੇ ਸੰਗਤਿ' ਇਸੇ ਇਨਕਲਾਬ ਦਾ ਇਕ ਹੋਰ ਨਾਅਰਾ ਸੀ। ਅਨੰਦਪੁਰ ਤਾਂ ਕਿਸੇ ਦਾ ਨਿੱਜੀ ਚੁਲ੍ਹਾ, ਚੌਂਕਾ ਹੀ ਨਹੀਂ ਸੀ ਹੁੰਦਾ।

**ਗੁਰ-ਗੱਦੀ ਦੀ ਜ਼ਿੰਮੇਵਾਰੀ ਸੇਵਕਾਂ ਦੇ ਹੱਥ ਵਿਚ**

ਇਸ ਪਾਰਬ੍ਰਹਮ ਨੇ ਪੰਥ ਨੂੰ ਦ੍ਰਿੜ ਕਰਨ ਲਈ ਗੁਰੂ ਅੰਗਦ ਦੇਵ ਜੀ ਨੇ ਉਹ ਮਰਯਾਦਾ ਨਿਬਾਹੀ ਜੋ ਮੁਰਸ਼ਦ ਗੁਰੂ ਨਾਨਕ ਦੇਵ ਜੀ ਨੇ ਨਿਬਾਹੀ ਸੀ। ਪਰਖ ਪ੍ਰੀਖਿਆ ਕਰ ਇਹ ਪੰਥ ਚਲਾਉਣ ਦੀ ਜ਼ਿੰਮੇਵਾਰੀ ਬਾਬਾ ਅਮਰਦਾਸ ਜੀ ਨੂੰ ਸੌਂਪੀ। ਲਤੀਫ਼ ਨੇ ਠੀਕ ਲਿਖਿਆ ਹੈ ਕਿ ਗੁਰ-ਗੱਦੀ ਦੀ ਜ਼ਿੰਮੇਵਾਰੀ ਦੇਣ ਵੇਲੇ ਦੇਖਿਆ ਹੀ ਕੇਵਲ ਇਹ ਜਾਂਦਾ ਸੀ ਕਿ ਅਖ਼ਲਾਕੀ ਜੁਰਅਤਿ ਤੇ ਅਨਿਨ ਭਗਤੀ ਭਾਵ ਕਿਸ ਵਿਚ ਹੈ।[1]

●

1. What was looked for in a successor, was moral courage & devotion to the reigning Guru.
(History of the Punjab, p. 250).

7

# ਦੇਣੀ ਅਮਰਦਾਸ ਘਰਿ ਆਈਂ

(**ਗੁਰੂ**) **ਅਮਰਦਾਸ ਜੀ ਦੇ ਵੱਡਿਕੇ**-ਸ੍ਰੀ ਰਾਮ ਚੰਦਰ ਜੀ ਦੇ ਭਰਾ ਭਰਤ ਦੀ ਅੰਸ਼ ਹੀ ਭੱਲੇ ਅਖਵਾਂਦੀ ਹੈ[1] ਅਤੇ ਇਸ ਖ਼ਾਨਦਾਨ ਦੇ ਰਾਮ ਨਾਰਾਇਣ ਨਾਂ ਦੇ ਇਕ ਵਿਅਕਤੀ ਨੇ ਆਪਣਾ ਡੇਰਾ ਬਾਸਰਕੇ ਆ ਕੀਤਾ।

ਬਾਸਰਕੇ ਦਾ ਪਿੰਡ ਹੁਣ ਅੰਮ੍ਰਿਤਸਰ ਤੋਂ ਛਿਹਰਟੇ ਦੀ ਦੱਖਣ ਪੱਛਮੀ ਸੜਕ 'ਤੇ 8 ਕੁ ਮੀਲ ਪੈਂਦਾ ਹੈ। ਇਹ ਆਪਣੇ ਸਮੇਂ ਦਾ ਇਕ ਵੱਡਾ ਪਿੰਡ ਸੀ। ਤਾਲ ਦਾ ਹੋਣਾ ਤੇ ਫਿਰ ਕਈ ਖੂਹਾਂ ਦੇ ਨਿਸ਼ਾਨ ਹੋਣੇ ਦਰਸਾਂਦਾ ਹੈ ਕਿ ਇਹ ਘੁੱਗ ਵੱਸਦਾ ਪਿੰਡ ਸੀ।

ਬਾਬਾ ਰਾਮ ਨਾਰਾਇਣ ਦੀ ਪੀੜੀ ਵਿਚੋਂ ਹੀ ਬਾਬਾ ਬਿਸ਼ਨ ਦਾਸ ਜੀ ਹੋਏ ਜੋ ਬਾਸਰਕੇ ਹੱਟੀ ਕਰਦੇ ਸਨ। ਬਿਸ਼ਨ ਦਾਸ ਜੀ ਮਿੱਠੇ ਸੁਭਾਅ ਅਤੇ ਭਗਤੀ ਰੰਗ ਵਿਚ ਰੰਗੇ ਜੀਉੜੇ ਸਨ।

ਬਿਸ਼ਨ ਦਾਸ ਜੀ ਦੇ ਘਰ ਇਕ ਲੜਕੇ ਨੇ ਜਨਮ ਲਿਆ ਜਿਸ ਦਾ ਨਾਂ ਹਰਿ ਜੀ ਰੱਖਿਆ ਗਿਆ। ਹਰਿ ਜੀ ਦੇ ਸਹੁਰੇ ਉਸ ਨੂੰ ਲਾਹੌਰ ਲਾਗੇ ਗਿਲਵਾਲੀ ਲੈ ਆਏ। ਹਰਿ ਜੀ ਵੱਡੇ ਸੁਹਿਰਦ ਸਨ। ਉਹਨਾਂ ਦੇ ਘਰੋਂ ਮਿਲਾਵੀ ਵੀ ਬੜੀ ਸੁੱਘੜ, ਸੁਚੱਜੀ ਤੇ ਸੂਝ ਬੂਝ ਵਾਲੀ ਬੀਬੀ ਸੀ।

ਉਹਨਾਂ ਦੇ ਘਰ ਇਕ ਸਪੁੱਤਰ ਨੇ ਜਨਮ ਲਿਆ, ਜਿਸ ਦਾ ਨਾਂ ਤੇਜ ਭਾਨ ਰੱਖਿਆ ਗਿਆ। ਹਰਿ ਜੀ ਨੇ ਜਦ ਚੰਗਾ ਚੋਖਾ ਕਮਾ ਲਿਆ ਤਾਂ ਆਪਣੇ ਪਿਛਲੇ ਪਿੰਡ ਬਾਸਰਕੇ ਦਾ ਖਿਆਲ ਆਇਆ। ਸਭ ਕੁਝ ਛੱਡ ਬਾਸਰਕੇ ਆ ਵਪਾਰ ਕੀਤਾ। ਸਾਖ ਚੰਗੀ ਸੀ। ਵਪਾਰ ਬਹੁਤ ਹੀ ਵਧਿਆ।

ਬਿਸ਼ਨ ਦਾਸ ਜੀ ਵਡੇਰੀ ਉਮਰ ਭੋਗ ਕੇ ਅਕਾਲ ਚਲਾਣਾ ਕਰ ਗਏ। ਜਦ

---

1. ਰਾਮ ਚੰਦਰ ਕਾ ਭਰਥ ਭਰਾਤਾ।
ਭਈ ਲੋਕ ਮੈ ਸੋ ਬਖਿਯਾਤਾ।
ਤਾਸ ਅੰਸ਼ ਹੈ ਭਲੇ ਬੰਸ।
ਭਟਕੇ ਨਗਰ ਤਿਸ ਰਾਖੀ ਅੰਸ਼। (ਮਹਿਮਾ ਪ੍ਰਕਾਸ਼)

ਬਿਸ਼ਨ ਦਾਸ ਜੀ ਦੇ ਫੁੱਲ ਲੈ ਕੇ ਹਰਿ ਜੀ ਹਰਿਦੁਆਰ ਗਏ ਤਾਂ ਉਹ ਵੀ ਉੱਥੇ ਹੀ ਚੜ੍ਹਾਈ ਕਰ ਗਏ।

ਘਰ ਦੀ ਸਾਰੀ ਜ਼ਿੰਮੇਵਾਰੀ ਤੇਜ ਭਾਨ 'ਤੇ ਆਣ ਪਈ। ਵਪਾਰ ਵੱਡਾ ਸੀ। ਸੰਭਾਲ ਨਾ ਸਕੇ। ਸੁਭਾਅ ਧੀਰਜ ਵਾਲਾ ਹੋਣ ਕਾਰਨ ਸਮਾਂ ਕੁਝ ਚੰਗਾ ਕੱਢਿਆ ਗਿਆ ਪਰ ਫਿਰ 'ਹੁਣ ਰਹਿ ਇਕੋ ਪਿੰਡ ਵਾਲੀ ਦੁਕਾਨ ਗਈ।'

**ਪ੍ਰਕਾਸ਼**-(ਗੁਰੂ) ਅਮਰਦਾਸ ਜੀ ਦਾ ਜਨਮ ਉਸੇ ਬਾਬਾ ਤੇਜ ਭਾਨ ਜੀ ਅਤੇ ਮਾਤਾ ਲਖਮੀ ਦੇਵੀ ਜੀ ਘਰ ਪੰਜ ਮਈ, 1479 ਨੂੰ ਹੋਇਆ।

ਬਾਬਾ ਅਮਰਦਾਸ ਜੀ ਦੇ ਤਿੰਨ ਹੋਰ ਛੋਟੇ ਭਰਾ ਭਾਈ ਮਾਣਕ ਚੰਦ ਜੀ, ਭਾਈ ਈਸ਼ਰ ਦਾਸ ਤੇ ਖੇਮ ਰਾਇ ਸਨ। ਈਸ਼ਰ ਦਾਸ ਜੀ ਦੇ ਸਪੁੱਤਰ ਹੀ ਭਾਈ ਗੁਰਦਾਸ ਜੀ ਸਨ। ਖੇਮ ਰਾਇ ਜੀ ਦੇ ਪੁੱਤਰ ਬਾਬਾ ਸਾਵਣਮਲ ਤੇ ਮਾਣਕ ਚੰਦ ਦੇ ਪੁੱਤਰ ਬਾਬਾ ਜਸੂ ਜੀ ਨਾਲ ਸਾਹਿਬ ਗੁਰੂ ਅੰਗਦ ਦੇਵ ਜੀ ਦੀ ਬੱਚੀ ਬੀਬੀ ਅਮਰੋ ਜੀ ਵਿਆਹੇ ਹੋਏ ਸਨ।

ਇਸ ਤੋਂ ਇਹ ਅੰਦਾਜ਼ਾ ਲਗਾਉਣਾ ਕੋਈ ਮੁਸ਼ਕਿਲ ਨਹੀਂ ਹੈ ਕਿ ਬਾਬਾ ਤੇਜ ਭਾਨ ਜੀ ਦਾ ਮਾਣ ਰਸੂਖ਼ ਦੂਰ ਦੂਰ ਤੱਕ ਫੈਲਿਆ ਹੋਇਆ ਸੀ। ਚਾਰੇ ਪੁੱਤਰ ਹੀ ਆਗਿਆਕਾਰੀ ਸਨ।

**ਬਾਲਪਣ ਦਾ ਸੁਭਾਉ**

ਬਾਬਾ ਤੇਜ ਭਾਨ ਜੀ ਨੇ ਫਿਰ ਵਪਾਰ ਆਰੰਭ ਕਰ ਦਿੱਤਾ ਸੀ ਤੇ ਫੇਰੀ ਲਗਾਉਣ ਲਈ ਬਾਹਰ ਵੀ ਚਲੇ ਜਾਂਦੇ ਸਨ। ਹੱਟੀ ਦੀ ਸੰਭਾਲ ਵੱਡੇ ਹੋਣ ਕਾਰਨ ਬਾਬਾ ਅਮਰਦਾਸ ਜੀ ਕਰਦੇ ਸਨ। ਬਚਪਨ ਤੋਂ ਹੀ ਸੁਭਾਉ ਧਰਮ ਕਰਮ ਵਾਲਾ ਸੀ। ਰੁਚੀ ਦਇਆ ਵਾਲੀ ਸੀ। ਜਿਥੇ ਵੀ ਕਿਸੇ ਨੂੰ ਭੁੱਖਾ ਨੰਗਾ ਦੇਖਦੇ ਤਾਂ ਘਰ ਬੁਲਾ ਕੇ ਨਿਮ੍ਰਤਾ ਨਾਲ ਪ੍ਰਸ਼ਾਦ ਛਕਾਂਦੇ ਤੇ ਬਸਤਰ ਓੜ੍ਹਨ ਲਈ ਦੇ ਦੇਂਦੇ।

ਗਵਾਹੀ ਹੈ :

**ਜੋ ਗਰੀਬ ਕੋ ਸਨਮੁਖ ਆਵੈ, ਖਾਨ ਪਾਨ ਪਹਿਰਾਨ ਦਿਲਾਵੈ।**

ਰਾਤ ਭਜਨ ਕਰਦੇ, ਕਦੇ ਕਿਸੇ ਸੰਤ ਮੰਡਲੀ ਦਾ ਆਉਣਾ ਸੁਣਦੇ ਤਾਂ ਪਿੰਡੋਂ ਸੰਗੀ ਇਕੱਠੇ ਕਰ ਕੇ ਉੱਥੇ ਸੁਣਨ ਚਲੇ ਜਾਂਦੇ। ਪ੍ਰੇਰ ਕੇ ਭਜਨ ਮੰਡਲੀਆਂ ਨੂੰ ਪਿੰਡ ਹੀ ਲੈ ਆਂਦੇ।

**ਸ਼ਾਦੀ**

ਉਪਰਾਮ ਰੁਚੀ ਹੋਣ ਕਾਰਨ ਵਿਆਹ ਨੂੰ ਟਾਲਦੇ ਰਹੇ ਅਤੇ ਇਸੇ ਕਾਰਨ ਤਿੰਨ ਛੋਟੇ ਭਰਾਵਾਂ ਦਾ ਵਿਆਹ ਪਹਿਲਾਂ ਹੋ ਗਿਆ। ਬਾਬਾ ਤੇਜ ਭਾਨ ਜੀ ਨੇ ਗ੍ਰਿਹਿਸਤ ਧਰਮ ਦੀ ਮਹਿਮਾ ਦ੍ਰਿੜ੍ਹ ਕਰਾਈ ਤਾਂ ਕਿਧਰੇ ਜਾ ਕੇ ਵਿਆਹ ਲਈ ਰਾਜ਼ੀ ਹੋਏ। ਵਿਆਹ ਸਿਆਲਕੋਟ ਤੋਂ ਵੀਹ ਮੀਲ ਦੱਖਣ ਪਾਸੇ ਪਸਰੂਰ ਨਗਰੀ ਤੋਂ ਚੜ੍ਹਦੇ ਪਿੰਡ ਸਨਖਤਰੇ ਬਹਲ

ਘਰਾਣੇ ਦੇ ਦੇਵੀ ਚੰਦ ਜੀ ਦੀ ਲੜਕੀ ਮਨਸਾ ਦੇਵੀ ਨਾਲ ਕੀਤਾ ਗਿਆ। ਉਸ ਸਮੇਂ ਬਾਬਾ ਅਮਰਦਾਸ ਜੀ ਦੀ ਉਮਰ 28 ਸਾਲ ਦੀ ਸੀ।

ਬੀਬੀ ਮਨਸਾ ਦੇਵੀ ਬੜੇ ਜੁਗਤ ਵਾਲੇ ਸਨ। ਉਹਨਾਂ ਦੇ ਘਰ ਆਉਣ ਨਾਲ ਫਿਰ ਰੌਣਕਾਂ ਲੱਗ ਗਈਆਂ।

**ਆਈ ਮਨਸਾ ਦੇਈ ਸੁਆਣੀ,**
**ਜੋ ਪਰਤਖ ਲਖਮੀ ਜਾਣੀ।**[1]

ਖੇਤੀ ਦੇ ਕੰਮਾਂ ਕਾਰਜਾਂ ਨੂੰ ਈਸ਼ਰ ਦਾਸ ਤੇ ਖੇਮ ਰਾਇ ਨੇ ਸੰਭਾਲ ਲਿਆ ਸੀ। ਹੱਟੀ ਤੇ ਵਪਾਰ ਤੇਜ ਭਾਨ ਜੀ ਦੀ ਨਿਗਰਾਨੀ ਹੇਠ (ਗੁਰੂ) ਅਮਰ ਦਾਸ ਜੀ ਤੇ ਭਾਈ ਮਾਣਕ ਚੰਦ ਜੀ ਚਲਾਂਦੇ ਸਨ। 40 ਸਾਲ ਦੀ ਉਮਰ ਵਿਚ ਜਾ ਕੇ ਆਪ ਜੀ ਦੇ ਘਰ ਨਿਧਾਨੀ ਦਾ ਜਨਮ ਹੋਇਆ ਜਿਨ੍ਹਾਂ ਨੂੰ ਸਿੱਖ ਇਤਿਹਾਸ ਵਿਚ ਦਾਨੀ ਕਰ ਕੇ ਜਾਣਿਆ ਜਾਂਦਾ ਹੈ। ਮੋਹਨ ਜੀ, ਮੋਹਰੀ ਜੀ ਦੋ ਸਪੁੱਤਰ ਹੋਏ ਤੇ ਚੌਥੀ ਬੇਟੀ ਬੀਬੀ ਭਾਨੀ ਜੀ ਸੀ।

**ਹਰ ਛੇਵੇਂ ਮਹੀਨੇ ਤੀਰਥਾਂ 'ਤੇ**-ਪੰਜਾਹ ਸਾਲ ਦੇ ਹੋਏ ਤਾਂ ਇਹ ਸੰਕਲਪ ਕੀਤਾ ਕਿ ਸਾਰੀ ਉਮਰ ਘਰ ਦੇ ਕੰਮਾਂ-ਕਾਜਾਂ ਵਿਚ ਗੁਜ਼ਾਰ ਦਿੱਤੀ ਹੈ। ਹੁਣ ਅੱਗਾ ਵੀ ਸਵਾਰਨਾ ਚਾਹੀਦਾ ਹੈ। ਹਰ ਛੇਵੇਂ ਮਹੀਨੇ ਗੰਗਾ ਜਾਣ ਦਾ ਮਨ ਬਣਾ ਲਿਆ :

**ਗੰਗਾ ਸੇਵਕ ਬਹੁ ਮਨ ਕਰਾ,**
**ਬਰਖ ਮਾਹ ਜਾਤਰਾ ਦੁਇ ਧਰਾ।**

ਕੱਤਕ ਦੀ ਪੂਰਨਮਾਸ਼ੀ ਅਤੇ ਵੈਸਾਖੀ ਨੂੰ ਹਰਦੁਆਰ ਪੁੱਜਦੇ। ਗੰਗਾ ਜਾ ਤਪ ਕਰਦੇ। ਕੋਈ ਸੰਸਾਰਕ ਇੱਛਾ ਨਹੀਂ ਸੀ।

**ਇਕ ਉਦਾਸੀ ਦਾ ਮੇਲ**

ਪਿਤਾ ਤੇਜ ਭਾਨ ਜੀ ਦੇ ਗੁਜ਼ਰ ਜਾਣ 'ਤੇ ਜਦ ਫੁੱਲ ਲੈ ਕੇ ਹਰਦੁਆਰ ਜਾ ਰਹੇ ਸਨ ਤਾਂ ਮੁੜਦੀ ਵਾਰੀ ਇਕ ਉਦਾਸੀ, ਜਿਸ ਦਾ ਨਾਂ ਬੰਸਾਵਲੀ ਨਾਮੇ ਨੇ ਹਗੀ ਲਿਖਿਆ ਹੈ, ਮੇਲ ਹੋਇਆ। ਪਿਤਾ ਜੀ ਦੇ ਅਚਾਨਕ ਚਲਾਣੇ ਕਾਰਨ ਮਨ ਦੁਖਿਆ ਹੋਇਆ ਸੀ। ਘਰ ਦੀ ਜ਼ਿੰਮੇਵਾਰੀ ਵੀ ਵੱਡੀ ਸੀ। ਰਾਹ ਵਿਚ ਹੀ ਹਗੀ ਕੋਲੋਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣ ਕੇ ਮਨ ਕੀਲਿਆ ਗਿਆ। ਇਹ ਵੀ ਚਾਅ ਉੱਠਿਆ ਕਿ ਜਿਸ ਦੀ ਬਾਣੀ ਇਤਨਾ ਮਨ ਟਿਕਾਂਦੀ ਤੇ ਖੀਵਾ ਕਰਨ ਵਾਲੀ ਹੈ, ਉਸ ਦਾ ਦੀਦਾਰ ਘਰੋਂ ਹੋ ਕੇ ਕਰਨ ਜਾਵਾਂਗੇ ਪਰ ਘਰ ਗ੍ਰਿਹਿਸਤ ਦੀ ਐਸੀ ਫਾਹੀ ਪਈ ਕਿ ਕਰਤਾਰਪੁਰ ਜਾ ਨਾ ਸਕੇ। ਇੰਜ ਲੱਗਦਾ ਹੈ ਕਿ ਭਰਾਵਾਂ ਨੇ ਵੰਡ ਵੰਡਾਰਾ ਕਰਨ ਲਈ ਆਖਿਆ ਤੇ ਗ੍ਰਿਹਿਸਤ ਚਲਾਉਣ ਲਈ ਬਹੁਤਾ ਧਿਆਨ ਦੇਣਾ ਪਿਆ। ਬੰਸਾਵਲੀ ਨਾਮੇ ਦੇ ਸਾਰੇ ਸ਼ਬਦ ਹੀ ਪੜ੍ਹਨ ਵਾਲੇ ਹਨ :

---

1. ਮਹਿਮਾ ਪ੍ਰਕਾਸ਼।

ਮਾਰਗ ਵਿਚ ਇਕ ਮਿਲਿਆ ਫਕੀਰ।
ਹਰੀ ਨਾਮ ਜਿਸਦਾ, ਸ੍ਰੀ ਚੰਦ ਗੁਰ ਪੀਰ।
ਸੋ ਬਾਬੇ ਨਾਨਕ ਜੀ ਦੀ ਪੜ੍ਹੇ ਬਾਣੀ।
ਅਮਰਦਾਸ ਜੀ ਦੀ ਸੁਣ ਕੇ ਬੁਧਿ ਵਿਕਾਣੀ।੧੪।
ਉਠੀ ਚਾਹ ਜੋ ਕਰੀਏ ਉਸ ਪੁਰਸ਼ ਦਾ ਦੀਦਾਰ।
ਜਿਸ ਕੀਤਾ ਹੈ ਇਸ ਬਾਣੀ ਦਾ ਉਚਾਰ।
ਡੇਰੇ ਵਿਚ ਆਏ, ਘਰ ਗ੍ਰਸਤ ਵਿਚ ਗਲਤਾਨ।
ਗ੍ਰਹਸਤ ਵਿਚ ਨਿਕਲਣਾ ਔਖਾ ਜਾਣ।੧੫।[1]

ਵੀਹਵੀਂ ਵਾਰ ਗੰਗਾ ਤੋਂ ਹੋ ਕੇ ਬਾਬਾ ਅਮਰਦਾਸ ਜੀ ਮੁੜ ਰਹੇ ਸਨ ਕਿ ਦੁਰਗਾ ਪੰਡਿਤ ਨੇ ਪੈਰਾਂ ਵਿਚ ਪਦਮ ਦਾ ਨਿਸ਼ਾਨ ਦੇਖ ਕੇ ਕਿਹਾ ਸੀ ਕਿ ਤੁਸੀਂ ਚੱਕਰਵਰਤੀ ਰਾਜੇ ਜਾਂ ਪ੍ਰਿਥਵੀ ਨੂੰ ਸਹਾਰਾ ਦੇਣ ਵਾਲੇ ਹੋਵੋਗੇ। ਭੱਟਾਂ ਨੇ ਆਪ ਜੀ ਦੇ ਦਾਹਨੇ ਹੱਥ ਵੀ ਕਮਲ ਹੋਣ ਦਾ ਸੰਕੇਤ ਗੁਰਬਾਣੀ ਵਿਚ ਦਿੱਤਾ ਹੈ।[2] ਅਗਲੇ ਸਾਲ ਇਕ ਬ੍ਰਹਮਚਾਰੀ ਦਾ ਸੰਗ ਮਿਲ ਗਿਆ। ਬ੍ਰਹਮਚਾਰੀ ਇਹਨਾਂ ਦੀ ਰਹਿਣੀ ਬਹਿਣੀ ਤੋਂ ਇਤਨਾ ਪ੍ਰਭਾਵਤ ਹੋਇਆ ਅਤੇ ਪੁੱਛ ਬੈਠਾ ਕਿ ਤੁਹਾਡਾ ਗੁਰੂ ਕੌਣ ਹੈ ਅਤੇ ਕਿਸ ਦੇ ਚੇਲੇ ਹੋ ? ਬਾਬਾ ਅਮਰਦਾਸ ਜੀ ਨੇ ਸਹਿਜੇ ਹੀ ਕਿਹਾ ਕਿ ਮੈਂ ਅਬ ਲਗ ਗੁਰ ਖੋਜਤ ਰਹਾਂ। ਅਜੇ ਇਤਨਾ ਕਿਹਾ ਸੀ ਕਿ ਬ੍ਰਹਮਚਾਰੀ ਉੱਚਾ ਉੱਚਾ ਬੋਲਦਾ :

## ਨਿਗੁਰੇ ਦਾ ਅਹਿਸਾਸ

ਨਿਗੁਰੇ ਕਾ ਸੰਗ, ਜਨਮ ਗਿਆ ਤੇਰਾ,
ਕਿਸ ਕਾ ਸੰਗ ਕੀਆ ਰੇ ਮਨ ਮੂਰਖ।

ਦੂਰ ਚਲਾ ਗਿਆ। ਅਮਰਦਾਸ ਜੀ ਬੁਲਾਂਦੇ ਹੀ ਰਹੇ। ਉਸ ਪੱਲਾ ਹੀ ਨਾ ਫੜਾਇਆ।

**ਭਇਆ ਮਨੂਰ ਕੰਚਨ ਫਿਰ ਹੋਵੈ**-ਇਹ ਬੋਲਾਂ ਦੀ ਐਸੀ ਸੱਟ ਸੀ ਜੋ ਡੂੰਘੇ ਜ਼ਖ਼ਮ ਲਗਾ ਗਈ। ਘਰ ਆ ਕੇ ਵੀ ਰਾਤ ਨੀਂਦ ਨਾ ਆਵੇ। ਕੰਮ ਵਿਚ ਦਿਲ ਨਾਂਹ ਲੱਗੇ। ਜਾਗਤ ਰੈਣ ਵਿਹਾਇਣ ਲੱਗੀ।

ਭਰਾ ਮਾਣਕ ਚੰਦ ਦੇ ਘਰੋਂ ਬਾਣੀ ਦੀ ਆਵਾਜ਼ ਤਾਂ ਨਿੱਤ ਆਉਂਦੀ ਸੀ ਪਰ ਇਹ ਦੂਜਾ ਘਰ ਹੋਣ ਕਾਰਨ ਨੇੜੇ ਨਹੀਂ ਸਨ ਜਾਂਦੇ। ਜਦ ਜ਼ਰਾ ਆਵਾਜ਼ ਉੱਚੀ ਹੁੰਦੀ ਤਾਂ ਉਹ ਦੀਵਾਰਾਂ ਨਾਲ ਹੋ ਕੇ ਸੁਣਦੇ। ਪਿੰਡ ਵਿਚ ਇਹ ਚਰਚਾ ਵੀ ਚੱਲ ਪਈ ਕਿ ਰੋਜ਼ ਸਵੇਰੇ ਅਮਰਦਾਸ ਦੀਵਾਰਾਂ ਨਾਲ ਲੱਗ ਕੀ ਕਰਦਾ ਹੈ। ਕਈ ਮਾੜੀ ਚੰਗੀ ਵੀ ਕਹਿਣ ਲੱਗ ਪਏ। ਇਹ ਕਿਤਨੇ ਦਿਨ ਹੁੰਦਾ ਰਿਹਾ। ਇਕ ਦਿਨ ਜਦ ਕੋਈ ਆਵਾਜ਼ ਸੁਣਾਈ ਨਾਂਹ ਦਿੱਤੀ ਤਾਂ ਆਪ ਜੀ ਨੇ ਭਰਜਾਈ ਭਾਗੋ ਜੀ ਨੂੰ ਕਿਹਾ ਕਿ ਕੀ ਕਾਰਨ ਹੈ ਅੱਜ ਆਵਾਜ਼ ਨਹੀਂ ਆ ਰਹੀ ? ਬੀਬੀ ਭਾਗੋ ਅੱਗੇ ਹੀ ਕਹਿਣਾ

---

1. ਚਰਨ ਤੀਜਾ, ਬ੍ਰਿਤਾਂਤ ਗੁਰੂ ਅਮਰ ਦਾਸ ਜੀ। (ਬੰਸਾਵਲੀ ਨਾਮਾ)
2. ਬਾਰਿਜੁ ਕਰਿ ਦਾਹਿਣੈ, ਸਿਧਿ ਸਨਮੁਖ ਮੁਖੁ ਜੋਵੈ।। (ਪੰਨਾ ੧੩੯੪)

ਚਾਹੁੰਦੀ ਸੀ ਕਿ ਇਸ ਤਰ੍ਹਾਂ ਛੁਪ ਛੁਪ ਕੇ ਸੁਣਨਾ ਸੋਭਾ ਨਹੀਂ ਦੇਂਦਾ। ਬੀਬੀ ਅਮਰੋ ਜੀ ਪੇਕੇ ਚਲੇ ਗਏ ਹਨ ਅਤੇ ਜੇ ਤੈਨੂੰ ਸੁਣਨ ਦਾ ਇਤਨਾ ਚਾਅ ਹੈ ਤਾਂ ਉਥੇ ਖਡੂਰ ਹੀ ਜਾਹ, ਭਾਵੇਂ ਸੁਣ ਤੇ ਭਾਵੇਂ ਸਿੱਖ।

ਬਾਬਾ ਅਮਰਦਾਸ ਜੀ ਨੇ ਬੇਨਤੀ ਰੂਪ ਵਿਚ ਕਿਹਾ ਕਿ ਜਦ ਹੁਣ ਬੀਬੀ ਅਮਰੋ ਜੀ ਆਉਣ ਤਾਂ ਉਹਨਾਂ ਨੂੰ ਕਹਿਣਾ ਇਹਸਾਨ ਕਰ ਕੇ ਉਥੇ ਖਡੂਰ ਨਾਲ ਲੈ ਜਾਣ।

ਕੁਝ ਦਿਨਾਂ ਬਾਅਦ ਬੀਬੀ ਅਮਰੋ ਜੀ ਪਰਤ ਆਏ। ਬਣੇ ਸੁਭਾਅ ਅਨੁਸਾਰ ਜਦ ਬੀਬੀ ਜੀ ਨੇ ਜਪੁਜੀ ਦੇ ਪਾਠ ਉਪਰੰਤ ਉੱਚੀ ਆਵਾਜ਼ ਵਿਚ ਸ਼ਬਦ ਪੜ੍ਹਿਆ ਤਾਂ ਬਾਬਾ ਅਮਰਦਾਸ ਜੀ ਅਭੜਵਾਹੇ ਹੀ ਉਠ ਬੈਠੇ। ਧਿਆਨ ਨਾਲ ਸੁਣਨ ਲੱਗੇ :

ਕਰਣੀ ਕਾਗਦੁ ਮਨੁ ਮਸਵਾਣੀ,
ਬੁਰਾ ਭਲਾ ਦੁਇ ਲੇਖ ਪਏ।।

ਵਾਲਾ ਸ਼ਬਦ ਸੀ। ਜੋ ਸ਼ਬਦ ਵਿਚ ਦਰਸਾਇਆ ਗਿਆ ਸੀ ਉਹ ਹੀ ਬਾਬਾ ਅਮਰਦਾਸ ਜੀ ਦੀ ਮਨ ਦੀ ਦਸ਼ਾ ਸੀ। ਸ਼ਬਦ ਦਾ ਭਾਵ ਸੀ :

ਦਿਨ ਤੇ ਰਾਤ ਜਾਲ ਹਨ।
ਉਡਾਰੂ ਮਨੁੱਖ !
ਜਿਤਨੀਆਂ ਘੜੀਆਂ ਲੰਘ ਰਹੀਆਂ ਹਨ,
ਤੂੰ ਵਿਅਰਥ ਗਵਾ ਰਹਿਆ ਹੈਂ।
ਕਦੇ ਸੋਚਿਆ ਹਈ ਕਿ ਇਨ੍ਹਾਂ ਕਰੜੇ ਜਾਲਾਂ
ਵਿਚੋਂ ਨਿਕਲੇਂਗਾ ਕਿਵੇਂ ?

ਸਾਡੇ ਅਮਲਾਂ ਦੇ ਕਾਗਜ਼ 'ਤੇ ਦੋ ਤਰ੍ਹਾਂ ਦੇ ਲੇਖ ਹਨ, ਭਲੇ ਤੇ ਬੁਰੇ। ਜਿਹੜੇ ਲੇਖ ਬਹੁਤੇ ਹੁੰਦੇ ਹਨ, ਮਨੁੱਖ ਉਸ ਪਾਸੇ ਵੱਲ ਟੁਰਿਆ ਜਾ ਰਹਿਆ ਹੈ।

ਓ ਮਨਾ! ਤੂੰ ਸੰਸਾਰ 'ਤੇ ਆਇਆ ਤਾਂ ਇਸ ਲਈ ਹੈਂ ਕਿ ਉਸ ਮਾਲਕ ਨੂੰ ਯਾਦ ਕਰੇਂ ਪਰ ਤੂੰ ਉਸ ਦੀਨ ਦੁਨੀ ਦੇ ਮਾਲਕ ਨੂੰ ਵਿਸਾਰ ਬੈਠਾ ਹੈਂ। ਜੀਵਨ ਤਾਂ ਹੀ ਸਫ਼ਲ ਹੋਵੇਗਾ ਜੇ ਉਸ ਨੂੰ ਯਾਦ ਕਰੇਂਗਾ।

ਸਰੀਰ ਦੀ ਭੱਠੀ ਵਿਚ ਮਨ ਲੋਹੇ ਨੂੰ ਪਾਪਾਂ ਦੇ ਕੋਲਿਆਂ ਦਾ ਢੇਰ ਲੱਗਾ ਹੋਇਆ ਹੈ। ਕਾਮ ਕਰੋਧ ਤੇ ਲਾਲਚ ਦੀਆਂ ਲਾਟਾਂ ਨਿਕਲ ਰਹੀਆਂ ਹਨ। ਮਨ ਸੜ ਗਿਆ ਹੈ। ਜੀਵ ਚਿੰਤਾ ਦੀ ਸੰਨ੍ਹੀ ਨਾਲ ਮਨ ਨੂੰ ਚੁੱਕ ਚੁੱਕ ਕੇ ਹੋਰ ਪ੍ਰੇਸ਼ਾਨ ਕਰ ਰਹਿਆ ਹੈ।

ਭਾਵੇਂ ਮਨੁੱਖ ਦੇ ਮਨ ਦੀ ਅਜਿਹੀ ਦਸ਼ਾ ਹੋ ਗਈ ਹੋਵੇ ਪਰ ਜੇ ਪਾਰਸ ਗੁਰੂ ਮਿਲ ਜਾਵੇ, ਜੀਵ ਫਿਰ ਸੋਨਾ ਹੋ ਸਕਦਾ ਹੈ। ਨਾਮ ਦੀ ਬੂਟੀ ਵਿਚ ਬਹੁਤ ਤਾਕਤ ਹੈ :

"ਕਾਇਆ ਆਣੁ, ਮਨੁ ਵਿਚਿ ਲੋਹਾ,
ਪੰਚ ਅਗਨਿ ਤਿਤੁ ਲਾਗਿ ਰਹੀ।।
ਕੋਇਲੇ ਪਾਪੁ ਪੜੇ ਤਿਸੁ ਊਪਰਿ,
ਮਨੁ ਜਲਿਆ ਸੰਨ੍ਹੀ ਚਿੰਤ ਭਈ।।

**ਭਇਆ ਮਨੂਰੁ ਕੰਚਨੁ ਫਿਰਿ ਹੋਵੈ,**
**ਜੇ ਗੁਰੁ ਮਿਲੈ ਤਿਨੇਹਾ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ,**
**ਤਉ ਨਾਨਕ ਤ੍ਰਿਸਟਸਿ ਦੇਹਾ"॥**[1]

ਇਹ ਸ਼ਬਦ ਕੀ ਸੀ, ਮਾਨੋ ਚਾਤ੍ਰਿਕ ਨੂੰ ਸਵਾਂਤ ਬੂੰਦ ਮਿਲ ਗਈ ਹੋਵੇ। ਬੀਬੀ ਅਮਰੋ ਜੀ ਬਾਰੇ ਸਾਡੇ ਇਤਿਹਾਸ ਵਿਚ ਲਿਖਿਆ ਹੈ ਕਿ **ਜਿਵੇਂ ਭਗਤੀ ਆਪਣਾ ਸਰੀਰ ਧਾਰ ਕੇ ਗੁਰੂ ਅੰਗਦ ਦੇਵ ਜੀ ਘਰ ਜਨਮੀ ਹੋਵੇ**।[2] ਇਕ ਗੁਰ-ਪੁੱਤਰੀ, ਦੂਜੇ ਗੁਰਬਾਣੀ, ਤੀਜੇ ਅੰਮ੍ਰਿਤ ਵੇਲਾ, ਚੌਥੇ ਸੁਣਨ ਵਾਲੇ ਦੀ ਸ਼ਰਧਾ ਅਤੇ ਪੰਜਵੇਂ ਬੀਬੀ ਅਮਰੋ ਦਾ ਮਧੁਰ ਕੰਠ। ਬਾਣੀ ਬਾਬਾ ਅਮਰਦਾਸ ਜੀ ਦਾ ਹਿਰਦਾ ਵਿੰਨ੍ਹਦੀ ਚਲੀ ਗਈ।

ਉਸੇ ਉਹਲੇ ਵਿਚੋਂ ਹੀ ਅਮਰਦਾਸ ਜੀ ਨੇ ਕਿਹਾ : ਬੇਟੀ ! ਮੈਂ ਮੋਇਆ ਹੋਇਆ ਸਾਂ, ਇਹ ਅੰਮ੍ਰਿਤ ਬਾਣੀ ਮੁਖ ਪੈਣ ਨਾਲ ਜੀ ਉਠਿਆ ਹਾਂ। ਮੇਰੀ ਹਾਲਤ ਉਹੋ ਹੀ ਹੈ ਜੋ ਸ਼ਬਦ ਵਿਚ ਦੱਸੀ ਹੈ। ਹੁਣ ਮੈਨੂੰ ਉੱਥੇ ਹੀ ਲੈ ਚਲ, ਜਿਥੋਂ ਇਹ ਬਾਣੀ ਆਈ ਹੈ। ਇਕ ਵਾਰੀ ਫੇਰ ਉਹ ਹੀ ਸ਼ਬਦ ਸੁਣਾ। ਬੀਬੀ ਜੀ ਇਹ ਆਵਾਜ਼ ਸੁਣ ਕੇ ਰਤਾ ਕੁ ਸੰਕੋਚ ਵਿਚ ਆਏ ਪਰ ਸੱਸ ਭਾਗੋ ਜੀ ਨੇ ਕਿਹਾ :

"ਬੱਚੀਏ ਪੜ੍ਹਨ ਤੋਂ ਸ਼ਰਮ ਨਹੀਂ ਕਰੀਦੀ। ਇਹ ਸੁਣਾਉਣਾ ਤਾਂ ਸਗੋਂ ਪੁੰਨ ਹੁੰਦਾ ਹੈ। **ਸ਼ਬਦ ਬੋਲਦਿਆਂ ਕਹੀ ਸ਼ਰਮ**।"

ਬੀਬੀ ਭਾਗੋ ਨੇ ਇਹ ਵੀ ਕਿਹਾ ਕਿ ਇਹਨਾਂ ਨਾਲ ਭਲਕੇ ਹੀ ਖਡੂਰ ਸਾਹਿਬ ਜਾਓ। ਇਹ ਕਈ ਦਿਨਾਂ ਦੇ ਉਡੀਕ ਰਹੇ ਹਨ।

ਬੀਬੀ ਅਮਰੋ ਜੀ ਖਡੂਰ ਸਾਹਿਬ ਬਾਬਾ ਅਮਰਦਾਸ ਜੀ ਨਾਲ ਪੁੱਜੇ। ਪਹਿਲਾਂ

## ਗੁਰੂ-ਮੇਲ

ਆਪ ਗੁਰੂ ਅੰਗਦ ਦੇਵ ਜੀ ਪਾਸ ਗਏ ਤੇ ਆਉਣ ਦਾ ਕਾਰਨ ਦੱਸਣ ਹੀ ਲੱਗੇ ਸਨ ਕਿ ਅੰਤਰਜਾਮੀ ਗੁਰੂ ਜੀ ਨੇ ਕਿਹਾ : ਕੋਈ ਗੱਲ ਨਹੀਂ, ਜਿਸ ਸੰਗ ਆਏ ਹੋ ਉਸਨੂੰ ਨਾਲ ਅੰਦਰ ਕਿਉਂ ਨਹੀਂ ਲੈ ਆਏ ? ਇਤਨਾ ਕਹਿ ਕੇ ਗੁਰੂ ਅੰਗਦ ਦੇਵ ਜੀ ਆਪੂੰ ਲੈਣ ਲਈ ਬਾਹਰ ਆਏ। ਕੁੜਮਾਂ ਵਾਲਾ ਆਦਰ ਦੇਣ ਹੀ ਲੱਗੇ ਸਨ ਕਿ ਬਾਬਾ ਅਮਰਦਾਸ ਜੀ ਨੇ ਚਰਨ ਪਕੜ ਲਏ ਅਤੇ ਕਿਹਾ : ਮੈਨੂੰ ਦਾਸ ਹੀ ਜਾਣੋ ਅਤੇ ਆਪਣਾ ਸੀਸ ਗੁਰੂ ਅੰਗਦ ਦੇਵ ਜੀ ਦੇ ਚਰਨਾਂ 'ਤੇ ਰੱਖ ਦਿੱਤਾ।[3]

---

1. ਮਾਰੂ ਮਹਲਾ ੧, ਘਰ ੧, ਪੰਨਾ ੯੯੦ ।
2. ਭਗਤਿ ਧਾਰ ਬਪੁ ਅਪਨੋ,
   ਉਪਜੀ ਸਤਿਗੁਰ ਧਾਮ। (ਰਾਸ ੧, ਅੰਸ਼ ੧੫, ਸੂਰਜ ਪ੍ਰਕਾਸ਼)
3. ਸਤਿਗੁਰ ਗਲ ਮਿਲਨੇ ਕੋ ਕਹਾ। ਸਾਹਿਬ ਸਿਰ ਚਰਨਨ ਪਰ ਧਰਾ॥
   (ਮਹਿਮਾ ਪ੍ਰਕਾਸ਼)

ਸਮਾਂ ਲੰਗਰ ਪਾਉਣ ਦਾ ਹੋ ਗਿਆ ਸੀ। ਆਪ ਜੀ ਬਾਬਾ ਅਮਰਦਾਸ ਜੀ ਨੂੰ ਨਾਲ ਲੈ ਕੇ ਲੰਗਰ ਆਏ। ਉੱਥੇ ਦਾਲ ਭਾਤ ਨਾਲ ਮਾਸ ਦਾ ਵਰਤਾਰਾ ਦੇਖ ਕੇ ਮਨ ਸੰਕੋਚ ਵਿਚ ਆਇਆ ਹੀ ਸੀ ਕਿ ਗੁਰੂ ਅੰਗਦ ਦੇਵ ਜੀ ਨੇ ਰਸੋਈਏ ਨੂੰ ਕੋਲ ਬੁਲਾ ਕੇ ਕਿਹਾ ਕਿ ਇਨ੍ਹਾਂ ਨਵੇਂ ਆਏ ਪ੍ਰਾਹੁਣੇ ਅੱਗੇ ਦਾਲ ਭਾਤ ਹੀ ਰੱਖਣਾ, ਮਾਸ ਨਾ ਦੇਣਾ ਕਿਉਂਕਿ ਇਨ੍ਹਾਂ ਮਾਸ ਨਾ ਖਾਣਾ ਧਰਮ ਬਣਾਇਆ ਹੋਇਆ ਹੈ।[1]

ਜਦ ਬਾਬਾ ਅਮਰਦਾਸ ਜੀ ਪ੍ਰਸ਼ਾਦਿ ਪਾਉਣ ਲੱਗੇ ਤਾਂ ਖ਼ਿਆਲ ਉਪਜਿਆ ਇਹ ਤਾਂ ਚੰਗਾ ਨਹੀਂ ਕੀਤਾ। ਆਏ ਤਾਂ ਉਹ ਗੁਰੂ ਚਰਨਾਂ ਵਿਚ ਸਮਾਉਣ ਹਿਤ ਤੇ ਆਰੰਭ ਵਿਚ ਹੀ ਸ਼ੰਕਾ ਕਰ ਬੈਠੇ। ਗੁਰੂ ਅੰਗਦ ਦੇਵ ਜੀ ਉਨ੍ਹਾਂ ਦੀਆਂ ਮਨ ਤਰੰਗਾਂ ਪੜ੍ਹ ਰਹੇ ਸਨ। ਆਪਣੀ ਥਾਲੀ, ਉਨ੍ਹਾਂ ਅੱਗੇ ਕਰ ਕੇ ਕਿਹਾ ਕਿ ਮਹਾਂਪੁਰਸ਼ ਜੀ ਇਸ ਥਾਲ ਵਿਚੋਂ ਭੋਜਨ ਕਰੋ ਤੇ ਉਹ ਥਾਲ ਆਪ ਲੈ ਲਿਆ। ਪ੍ਰਸ਼ਾਦਿ ਪਾਉਂਦੇ ਹੀ 'ਭਈ ਸ਼ਾਂਤ ਦੁਬਿਧਾ ਨਸੀ, ਮਨ ਤਹਾਂ ਟਿਕਾਣਾ।'[2] ਪਹਿਲੀ ਖਾਈ ਬਾਬਾ ਅਮਰਦਾਸ ਜੀ ਟੱਪ ਗਏ।

**ਘਾਲ, ਕਮਾਈ, ਸੇਵਾ, ਅਦਬ**-ਜਿਸ ਨੂੰ ਆਪੂੰ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਵਿਚ "ਖੰਨਿਅਹੁ ਤਿੱਖੀ ਵਾਲਹੁ ਨਿੱਕੀ" ਵਾਲਾ ਮਾਰਗ ਕਿਹਾ ਹੈ, ਉਸੇ 'ਤੇ ਉਨ੍ਹਾਂ ਤੁਰਨ ਦਾ ਦ੍ਰਿੜ੍ਹ ਚਿਤ ਮਨ ਕਰ ਲਿਆ।

ਪਹਿਲਾਂ ਕੁਝ ਦਿਨ ਤਾਂ ਭਾਈ ਅਮਰਦਾਸ ਜੀ ਇਕਾਂਤ, ਸ਼ਾਂਤ ਤੇ ਨਵੇਕਲੇ ਬੈਠੇ ਰਹਿੰਦੇ। ਪ੍ਰਸ਼ਾਦ ਵੇਲੇ ਪ੍ਰਸ਼ਾਦ ਛਕ ਲੈਂਦੇ। ਕੀਰਤਨ ਸਮੇਂ ਕੀਰਤਨ ਸੁਣ ਲੈਂਦੇ। ਲੋਕੀਂ ਦੇਖ ਹੈਰਾਨ ਹੁੰਦੇ ਕਿ ਇਹ ਕਰਦੇ ਕਰਾਂਦੇ ਕੁਝ ਨਹੀਂ ਕੁੜਮਾਂ ਦੇ ਡੇਰੇ ਆ ਗਏ। ਗੁਰੂ ਅੰਗਦ ਦੇਵ ਜੀ ਨੇ ਫਿਰ ਬਹੁਤੀ ਪੁੱਛ ਪੁਛਾ ਨਾ ਕੀਤੀ। ਬਾਬਾ ਅਮਰਦਾਸ ਜੀ ਨੇ ਡਿੱਠਾ ਕਿ ਜੋ ਵੀ ਇਸ ਦਰ ਆਂਵਦਾ ਹੈ ਉਹ ਆਪੇ ਹੀ ਸੇਵਾ ਵਿਚ ਜੁੱਟ ਜਾਂਦਾ ਹੈ। ਸੋ, ਉਨ੍ਹਾਂ ਵੀ ਭਾਈ ਜੋਧ ਜੀ ਕੋਲੋਂ ਜਲ ਦੀ ਸੇਵਾ ਮੰਗੀ। ਜੋਧ ਜੀ ਨੇ ਕਿਹਾ ਵੀ ਕਿ ਬੜੀ ਕਠਨ ਸੇਵਾ ਹੈ ਪਰ ਉਨ੍ਹਾਂ ਕਿਹਾ : ਮੇਰੇ ਭਾਗ ਜੇ ਇਹ ਜਲ ਲਿਆਉਣ ਦੀ ਸੇਵਾ ਮਿਲ ਜਾਵੇ।

ਆਪ ਜੀ ਅੰਮ੍ਰਿਤ ਵੇਲੇ ਉੱਠਦੇ, ਬਿਆਸਾ ਤੋਂ ਤਾਜ਼ਾ ਸਵੱਛ ਜਲ ਲੈ ਕੇ ਆਂਦੇ ਅਤੇ ਗੁਰੂ ਜੀ ਨੂੰ ਇਸ਼ਨਾਨ ਕਰਵਾਂਦੇ। ਬਸਤ੍ਰ ਧੋਂਦੇ ਤੇ ਕੀਰਤਨ ਸੁਣਨ ਚਲੇ ਜਾਂਦੇ। ਫਿਰ ਜੰਗਲ ਬੇਲਿਆਂ ਵਿਚੋਂ ਲੱਕੜੀ ਲਿਆਉਣ ਲਈ ਟੁਰ ਪੈਂਦੇ। ਲੰਗਰ ਛੱਕ ਕੇ ਆਰਾਮ ਪਏ ਕਰਦੇ ਸਿੱਖਾਂ ਨੂੰ ਪੱਖਾ ਝਲਦੇ। ਮੁੱਠੀ ਚਾਪੀ ਵੀ ਕਰਦੇ। ਸਰੀਰ ਬੇਸ਼ੱਕ

---

1. ਪੰਕਤ ਮਾਹਿ ਜੋ ਨਵੇਂ ਨਰ ਤਿਸ ਦੇਹ ਅਹਾਰਾ॥
   ਅਮਿਖ ਨਾਹਿ ਪਰੋਸੀਏ, ਤਿਨ ਧਰਮ ਬੀਚਾਰਾ॥
   *(ਮਹਿਮਾ ਪ੍ਰਕਾਸ਼, ਸਾਖੀ ੯, ਪਾ: ਦੂਜੀ)*
2. ਵਿਸਥਾਰ ਹਿਤ ਦੇਖੋ ਮੇਰੀ ਹੀ ਰਚਿਤ "ਪਰਬਤੁ ਮੇਰਾਣੁ"
   *(ਪੰਨਾ ੧੮, ਐਡੀਸ਼ਨ ਦੂਜਾ)*

ਵਡੇਰਾ[1] ਸੀ ਪਰ ਰਤਾ ਭਰ ਉਤਸ਼ਾਹ ਤੇ ਚਾਅ ਨਾ ਟੁੱਟਦਾ।

ਲੋਕੀਂ ਠੱਠਾ ਕਰਦੇ ਪਰ ਸਗੋਂ ਇਹ ਹੋਰ ਨੀਵਾਂ ਹੋ ਆਦਰ ਨਾਲ ਸਭ ਨੂੰ ਬੁਲਾਂਦੇ। ਪਹਿਲਾ ਸਾਲ ਇਸੇ ਤਰ੍ਹਾਂ ਗੁਜ਼ਰ ਗਿਆ। ਜਦ ਸੰਗਤਾਂ ਨੇ ਡਿੱਠਾ ਕਿ ਭਰੀ ਸੰਗਤ ਵਿਚ ਗੁਰੂ ਅੰਗਦ ਦੇਵ ਜੀ ਨੇ ਸਿਰੋਪਾ ਦਿੱਤਾ ਹੈ ਤਾਂ ਕੁਝ ਕੁ ਲੋਕਾਂ ਨੂੰ ਪਤਾ ਲੱਗਾ ਕਿ ਕਿਤਨੀ ਕਠਨ ਘਾਲ ਬਾਬਾ ਅਮਰਦਾਸ ਜੀ ਕਰ ਰਹੇ ਹਨ। ਭਰਾ, ਭਰਜਾਈ ਅਤੇ ਪੁੱਤ ਘਰੋਂ ਲੈਣ ਵੀ ਆਏ ਪਰ ਆਪ ਜੀ ਨੇ ਸਭ ਨੂੰ ਇਹ ਹੀ ਕਿਹਾ :

> ਮੇਰਾ ਹੁਣ ਕੋਈ ਹੋਰ ਘਰ ਨਹੀਂ। ਇਹ ਸਾਕ-ਸੰਬੰਧੀ ਦਰਿਆ ਵਿਚ ਤੀਲਿਆਂ ਦੇ ਮੇਲ ਸੰਗ ਸਮਾਨ ਹਨ। ਬੇੜੀ ਦੇ ਪੂਰ ਵੇਲੇ ਸਭ ਇਕੱਠੇ ਹੁੰਦੇ ਹਨ, ਫਿਰ ਆਪਣੇ ਆਪ ਰਾਹ ਪੈ ਜਾਂਦੇ ਹਨ। ਅੰਤ ਨੂੰ ਜਦ ਇਕੱਲਿਆਂ ਟੁਰੇ, ਕਿਸੇ ਸਾਕ-ਸੰਬੰਧੀ ਸਹਾਇਕ ਨਹੀਂ ਹੋਣਾ।

ਬਿਰਾਦਰੀ ਵੀ ਗੁਰੂ ਅੰਗਦ ਦੇਵ ਜੀ ਪਾਸ ਆਈ ਕਿ ਬਾਬਾ ਜੀ ਨੂੰ ਘਰ ਭੇਜੋ ਤਾਂ ਉਸੇ ਸਮੇਂ ਆਪ ਜੀ ਨੇ ਕਿਹਾ :

> ਫਿਰ ਲੋਕ ਕੁਝ ਨਹੀਂ ਜਾਣਦੇ। ਇਹਨਾਂ ਦੀਆਂ ਗੱਲਾਂ ਵੱਲ ਧਿਆਨ ਨਾ ਦੇਣਾ, ਚਰਨਾਂ ਨਾਲੋਂ ਨਾ ਵਿਛੋੜਨਾ।

ਸੂਰਜ ਪ੍ਰਕਾਸ਼ ਨੇ ਹਰ ਇਕ ਸਾਲ ਦੀ ਸੇਵਾ ਉਪਰੰਤ ਬਾਬਾ ਅਮਰ ਦਾਸ ਜੀ ਵਿਚ ਆਈ ਤਬਦੀਲੀ ਦਾ ਜ਼ਿਕਰ ਕੀਤਾ ਹੈ। ਦੂਜੇ ਸਾਲ ਸੇਵਾ ਕਰਦੇ ਸੁੱਧ ਬੁੱਧ ਹੀ ਭੁੱਲ ਗਈ। ਤੀਜੇ ਸਾਲ ਬਰਤਨ ਸਾਫ਼ ਕਰਨ ਦੀ ਸੇਵਾ ਵੀ ਆਪਣੇ ਜ਼ਿੰਮੇ ਲੈ ਲਈ। ਚੌਥੇ ਸਾਲ ਅਦਬ ਦੀ ਇੰਤਹਾ ਦੱਸੀ। ਬਾਹਰ ਸੈਰ ਨੂੰ ਜਾਂਦਿਆਂ ਆਪ ਜੀ ਦਾ ਖੱਬਾ ਬਾਜ਼ੂ ਜ਼ਰਾ ਕੁ ਗੁਰੂ ਜੀ ਨਾਲੋਂ ਅੱਗੇ ਹੋ ਗਿਆ ਸੀ ਤਾਂ ਬੜੀ ਚਿੰਤਾ ਉਪਜੀ ਸੀ ਤੇ ਉਸ ਨੂੰ ਬੰਨ੍ਹ ਹੀ ਲਿਆ ਸੀ ਪਰ ਗੁਰੂ ਜੀ ਨੇ ਸਮਝਾਇਆ : ਸੇਵਾ ਕਰਦਿਆਂ ਐਸਾ ਹੋ ਜਾਂਦਾ ਹੈ ਪਰ ਅਦਬ ਦਿਲ ਹਿਰਦੇ ਦਾ ਹੈ। ਹੱਥ ਨੂੰ ਬੰਨ੍ਹ ਕੇ ਰੱਖਣ ਨਾਲ ਤਾਂ ਸੇਵਾ ਵਿਚ ਵਿਘਨ ਪਵੇਗਾ। ਪੰਜਵੇਂ ਸਾਲ ਇਤਨੇ ਨਿਮ੍ਰ ਹੋ ਗਏ ਕਿ ਹਉਮੈ ਦਾ ਅਭਾਵ ਹੋ ਗਿਆ।

ਜਦ ਗੁਰੂ ਅੰਗਦ ਦੇਵ ਸਾਹਿਬ ਨੇ ਹੱਥੀਂ ਸੱਤਵਾਂ ਸਿਰੋਪਾ ਬਾਬਾ ਅਮਰਦਾਸ ਜੀ ਦੇ ਸਿਰ 'ਤੇ ਬੰਨ੍ਹਿਆ ਤਾਂ ਉਨ੍ਹਾਂ ਮਹਿਸੂਸ ਕੀਤਾ ਕਿ ਇਕ ਕਰਾਮਾਤ ਦੀ ਸ਼ਕਤੀ ਉਨ੍ਹਾਂ ਵਿਚ ਉਪਜ ਪਈ ਹੈ। ਇਹ ਸਗੋਂ ਇਕ ਹੋਰ ਰੁਕਾਵਟ ਸੀ ਜਿਸ ਨੂੰ ਦੂਰ ਕਰਨਾ ਜ਼ਰੂਰੀ ਸੀ। ਜਦ ਕਰਾਮਾਤੀ ਸ਼ਕਤੀਆਂ ਅਮਰਦਾਸ ਜੀ ਵਿਚ ਆਈਆਂ ਤਾਂ ਉਸੇ ਰਾਤ ਜਦ ਉਹ ਸੇਵਾ ਕਰਨ ਆਏ ਤਾਂ ਸੰਕਲਪ ਕੀਤਾ ਕਿ ਗੁਰੂ ਅੰਗਦ ਦੇਵ ਜੀ ਦੇ ਅੰਗੂਠੇ ਨੂੰ ਜੋ ਚੋਟ ਲੱਗੀ ਹੈ ਤੇ ਦਰਦ ਹੋ ਰਹਿਆ ਹੈ, ਉਹ ਦੂਰ ਹੋ ਜਾਏ। ਗੁਰੂ ਅੰਗਦ ਦੇਵ ਜੀ ਨੇ ਜਦ ਇਹ ਡਿੱਠਾ ਤਾਂ ਕੋਲ ਬਿਠਲਾ ਕਿਹਾ :

---

1. ਉਸ ਸਮੇਂ 62 ਸਾਲ ਦੇ ਸਨ।

ਪੁਰਖਾ, ਤੈਂ ਕਿਯਾ ਇਹ ਕੀਨਸਿ,
ਜ਼ਰਾ ਸ਼ਕਤਿ ਭੀ ਜਰੀ ਨ ਜਾਇ।

ਉਹ ਜਾਣ ਗਏ ਕਿ ਇਥੇ ਅਜਰ ਵਸਤੂ ਨੂੰ ਜਰਨਾ ਹੈ। ਇਹ ਦ੍ਰਿੜ੍ਹ ਕਰ ਰੱਖੋ :

ਸਿਰ ਲਗਾ ਦੇਤਿ ਦੇਰ ਨਹਿ ਲਾਵਹਿ,
ਅਜ਼ਮਤ ਨਹਿ ਦਿਖਾਇ ਕਿਸ ਕਾਲਾ।

ਗੁਰੂ ਜੀ ਨੇ ਹੁਕਮ ਕੀਤਾ ਕਿ ਘਰ ਬਾਸਰਕੇ ਹੋ ਆਵੋ।

**ਤਪੇ ਨੂੰ ਬਿਖਾਦ ਦਾ ਸਵਾਦ ਚਖਾਇਆ**

ਖਡੂਰ ਵਿਖੇ ਇਕ ਸ਼ਿਵ ਨਾਥ ਨਾਂ ਦਾ ਤਪਾ ਰਹਿੰਦਾ ਸੀ। ਉਸ ਨੇਂ ਪਿੰਡਾਂ ਵਿਚ ਆਪਣੇ ਪਖੰਡ ਤੇ ਮੰਤਰਾਂ ਦਾ ਜਾਲ ਪਾਇਆ ਹੋਇਆ ਸੀ। ਗੁਰੂ ਜੀ ਦੇ ਇਥੇ ਆ ਟਿਕਣ ਨਾਲ, ਉਸ ਦਾ ਪ੍ਰਭਾਵ ਉੱਡ ਪੁੱਡ ਗਿਆ। ਹਰ ਆਏ ਨੂੰ ਮਾੜਾ ਬੋਲਦਾ ਤੇ ਗੁਰੂ ਘਰ ਦੀ ਨਿੰਦਿਆ ਕਰਦਾ ਰਹੇ। ਡਰ ਵੀ ਦੇਵੇ ਪਰ ਕੁਝ ਬਣੇ ਨਾ। ਕਰਨਾ ਕਰਤਾਰ ਦਾ ਉਸ ਸਾਲ ਬਾਰਸ਼ ਨਾ ਹੋਈ। ਔੜ ਲੱਗ ਗਈ। ਗੁਰੂ ਜੀ ਧੀਰਜ ਰੱਖਣ ਤੇ ਪ੍ਰਭੂ ਦਾ ਸਹਾਰਾ ਰੱਖਣ ਦੀ ਹੀ ਪ੍ਰੇਰਨਾ ਕਰਦੇ ਰਹੇ। ਉਧਰ ਤਪੇ ਨੇ ਕਹਿਣਾ ਸ਼ੁਰੂ ਕਰ ਦਿੱਤਾ, "ਹੋਰ ਪੂਜੋ ਇਸ ਗ੍ਰਿਹਸਤੀ ਨੂੰ। ਜੇ ਬਾਰਸ਼ ਚਾਹੁੰਦੇ ਹੋ ਤਾਂ ਉਸ ਨੂੰ ਪਿੰਡੋਂ ਕੱਢੋ।" ਬਾਰਸ਼ ਲੋਚਦਿਆਂ ਪੇਂਡੂਆਂ ਨੇ ਗੁਰੂ ਜੀ ਨੂੰ ਸਾਰੀ ਵਾਰਤਾ ਦੱਸੀ। ਗੁਰੂ ਜੀ ਚੁੱਪ ਕਰ ਕੇ ਖਡੂਰ ਨੂੰ ਛੱਡ ਖ਼ਾਨ ਰਜਾਦਾ ਜੀ ਜੂਹ ਚਲੇ ਗਏ।

ਹੁਣ ਪਿੰਡ ਵਾਸੀ ਤਪੇ ਦੇ ਗਿਰਦ ਹੋਏ ਕਿ ਬਾਰਸ਼ ਵਰਸਾ। ਉਸ ਕਿਹਾ ਕਿ 'ਮੁੱਠੀ ਮਹਿ ਬਰਖਾ ਨਹੀਂ ਰਾਖੀ।' ਪਿੰਡ ਵਾਸੀ ਪਛਤਾਏ ਕਿ ਉਹ ਗੁਰੂ ਜੀ ਨੂੰ ਪਿੰਡੋਂ ਜਾਣਾ ਆਖ ਕਰ ਕੁਕਰਮ ਕਰ ਬੈਠੇ ਹਨ। ਬਾਬਾ ਅਮਰਦਾਸ ਜੀ ਵੱਲ ਸੁਨੇਹੇ ਘੱਲੇ। ਉਹ ਜਦ ਪਿੰਡੋਂ ਆਏ ਤਾਂ ਪਹਿਲਾਂ ਤਾਂ ਪਿੰਡ ਵਾਸੀਆਂ ਨੂੰ ਕੋਸਿਆ ਕਿ ਇਤਨੇ ਸਾਲਾਂ ਵਿਚ ਤੁਸੀਂ ਜਾਣ ਹੀ ਨਹੀਂ ਸਕੇ ਕਿ ਗੁਰੂ ਕਿਤਨੀਆਂ ਸ਼ਕਤੀਆਂ ਦਾ ਮਾਲਕ ਹੈ। ਫਿਰ ਆਖਿਆ ਕਿ ਹੁਣੇ ਬਾਰਸ਼ ਹੋ ਸਕਦੀ ਹੈ ਜੇ ਤੁਸੀਂ ਤਪੇ ਦੀ ਪੈਰੀਂ ਰੱਸਾ ਪਾ ਕੇ ਘਸੀਟੋ ਅਤੇ ਜਿੱਥੇ ਜਿੱਥੇ ਘਸੀਟੋਗੇ ਬਾਰਸ਼ ਹੋ ਜਾਏਗੀ।

ਪਿੰਡ ਵਾਲਿਆਂ ਨੇ ਐਸਾ ਹੀ ਕੀਤਾ। ਉਸ ਨੂੰ ਰੱਸਾ ਪਾਇਆ ਹੀ ਸੀ ਕਿ ਬੱਦਲ ਛਾ ਗਏ ਤੇ ਘਸੀਟਣਾ ਆਰੰਭਿਆ ਤਾਂ ਬਾਰਸ਼ ਹੋਣ ਲੱਗੀ। ਹਰ ਪੈਲੀ ਪੇਂਡੂ ਘਸੀਟਦੇ ਗਏ ਤੇ ਉਸ ਦੀ ਇਸੇ ਹਾਲਤ ਵਿਚ ਹੀ ਮੌਤ ਹੋ ਗਈ।

ਗੁਰੂ ਅੰਗਦ ਦੇਵ ਜੀ ਪਾਸ ਸਾਰੇ ਪਿੰਡ ਵਾਸੀ ਤੇ ਬਾਬਾ ਅਮਰਦਾਸ ਜੀ ਗਏ ਤਾਂ ਉਨ੍ਹਾਂ ਪਿੱਠ ਕਰ ਲਈ। ਗੁਰੂ ਜੀ ਨੇ ਬਹੁਤ ਰੋਸ ਮਨਾਇਆ ਕਿ ਤੁਸਾਂ 'ਆਪਣੇ ਆਪ ਕੋ ਮਹਿਦ ਜਨਾਯੋ।' ਭਾਈ ਅਮਰ ਦਾਸ ਜੀ ਨੇ ਹੱਥ ਜੋੜ ਬੇਨਤੀ ਕੀਤੀ ਕਿ 'ਤੁਸੀਂ ਇਤਨਾ ਕਿਉਂ ਗੁੱਸਾ ਕਰਦੇ ਹੋ। ਤਪੇ ਨੇ ਆਪਣਾ ਕੀਤਾ ਪਾਇਆ ਹੈ। ਆਪ ਜੀ ਦਾ ਨਿਰਾਦਰ ਕੀਤਾ ਸਾਊ, ਇਸ ਲਈ ਸਜ਼ਾ ਮਿਲੀ ਹੈ। ਨਾਲ ਹੀ ਇਨ੍ਹਾਂ ਲੋਕਾਂ

'ਤੇ ਪ੍ਰਭਾਵ ਨਹੀਂ ਸੀ ਪੈਣਾ। ਇਨ੍ਹਾਂ ਹੋਰ ਰਾਹ ਅਪਣਾਅ ਲੈਣਾ ਸੀ।'

ਗੁਰੂ ਜੀ ਨੇ ਤਾੜਨਾ ਕਰਦੇ ਕਿਹਾ : 'ਇਹ ਠੀਕ ਰਾਹ ਨਹੀਂ ਹੈ। ਇਕ ਕਰਾਮਾਤ ਦਿਖਾਉਣੀ ਹਉਮੈ ਨੂੰ ਹੀ ਰਾਜ਼ੀ ਕਰਨਾ ਹੈ। ਕੌਣ ਹੈ ਜੋ ਈਰਖਾ ਤੋਂ ਖ਼ਾਲੀ ਹੈ। ਜੇ ਕਿਸੇ ਦੀ ਆਪਣੀ ਮੈਂ ਭੁੱਲੇ ਤਾਂ ਉਹ ਬਖ਼ਸ਼ਣਹਾਰ ਅਤੇ ਜੇ ਕਿਸੇ ਹੋਰ ਦੀ ਮੈਂ ਭੁੱਲ ਜਾਏ ਤਾਂ ਸਜ਼ਾ। ਕੈਸਾ ਇਨਸਾਫ਼ ਹੈ। ਸ਼ਾਂਤ ਰਹਿਣ ਅਤੇ ਖ਼ਿਮਾਂ ਕਰਨ ਨਾਲ ਹੀ ਹਉਮੈ ਮਰਦੀ ਹੈ। ਭੀੜ ਨੂੰ ਖ਼ੁਸ਼ ਕਰਨ ਲਈ ਕਰਾਮਾਤਾਂ ਦਿਖਾਉਣਾ ਸਾਡਾ ਰਾਹ ਨਹੀਂ ਹੈ। **ਸਹਿਨਸ਼ੀਲਤਾ ਚਾਹੀਦੀ ਹੈ, ਧਰਤੀ ਵਾਂਗੂੰ, ਦੁੱਖ ਸੁੱਖ ਵਿਚ ਅਡੋਲਤਾ ਪਰਬਤ ਵਰਗੀ ਅਤੇ ਜੇਰਾ ਰੁੱਖਾਂ ਜੇਹਾ, ਨਿਰਮਲਤਾ ਬਰਫ਼ ਜੇਹੀ, ਵਿਸ਼ਾਲਤਾ ਅਕਾਸ਼ ਤੁਲ, ਤੇਜ ਸੂਰਜ ਵਾਂਗ ਅਤੇ ਮੁੱਖ ਸਦਾ ਸਰਬੱਤ ਦਾ ਭਲਾ ਰੱਖਣਾ ਚਾਹੀਦਾ ਹੈ।'**

ਸਭ ਨੇ ਦਿਲੋਂ ਪਸ਼ਚਾਤਾਪ ਕੀਤਾ ਤਾਂ ਹੁਕਮ ਹੋਇਆ ਕਿ ਅਸਲ ਪਸ਼ਚਾਤਾਪ ਹੈ ਕਿ ਉਸ ਤਪੇ ਦੀ ਯਾਦ ਮਨਾਓ, ਲੰਗਰ ਲਗਾਓ ਅਤੇ ਭੁੱਖਿਆਂ ਦੀ ਭੁੱਖ ਦੂਰ ਕਰੋ। ਇਥੇ ਹੁਣ ਉਸ ਸਾਖੀ ਦਾ ਧਿਆਨ ਧਰੋ ਜਦ ਦਾਤੂ ਜੀ ਨੇ ਗੁਰੂ ਅਮਰਦਾਸ ਜੀ ਨੂੰ ਲੱਤ ਮਾਰੀ ਸੀ ਅਤੇ ਆਪ ਜੀ ਨੇ ਉਸ ਦੇ ਪੈਰ ਪਕੜ ਕਿਹਾ ਸੀ : 'ਆਪ ਜੀ ਦੇ ਪੈਰ ਨੂੰ ਤਾਂ ਚੋਟ ਨਹੀਂ ਆਈ, ਕਿਉਂਕਿ ਸਰੀਰ ਵਿਚੋਂ ਹੱਡੀਆਂ ਨਿਕਲ ਆਈਆਂ ਹਨ।' ਕਿੱਥੇ ਬਾਬਾ ਅਮਰਦਾਸ ਜੋ ਤਪੇ ਨੂੰ ਸਾਹਮਣੇ ਘਸੀਟਦਿਆਂ ਦੇਖ ਕਹਿੰਦੇ ਹਨ ਕਿ ਕੀਤੇ ਦੀ ਸਜ਼ਾ ਪਾ ਰਹਿਆ ਹੈ ਅਤੇ ਕਿੱਥੇ ਹੁਣ ਗੁਰੂ ਅਮਰਦਾਸ ਜੀ ਜੋ ਦੁਨੀਆਂ ਦੇ ਮਾਲਕ ਹਨ ਪਰ ਅਜਰ ਵਸਤੂ ਜਰ ਰਹੇ ਹਨ। ਇਹ ਹੀ ਤਾਂ ਸੀ ਸੇਵਾ ਘਾਲ ਕਮਾਈ ਜੋ ਬਾਬਾ ਜੀ ਕਰ ਰਹੇ ਸਨ।

ਭਾਈ ਅਮਰਦਾਸ ਜੀ ਪਹਿਲੇ ਵਾਂਗ ਹੀ ਸੇਵਾ ਵਿਚ ਜੁੱਟ ਗਏ। ਜਪੁਜੀ ਪੜ੍ਹਦੇ

## ਬਰਕਤਾਂ

ਬਿਆਸਾ ਦਰਿਆ ਵੱਲ ਟੁਰੀ ਜਾਂਦੇ ਅਤੇ ਗਾਗਰ ਭਰ ਕੇ ਜਦ ਵਾਪਸ ਮੁੜਦੇ ਤਾਂ ਉੱਚੀ ਥਾਂ ਮਨੇਰ 'ਤੇ ਗਾਗਰ ਟਿਕਾ ਤਾਜ਼ਾ ਦਮ ਹੋ ਫਿਰ ਖਡੂਰ ਸਾਹਿਬ ਵੱਲ ਚਲ ਪੈਂਦੇ। ਇਕ ਅਹਿਤਿਆਤ ਹੋਰ ਵਰਤਣ ਲੱਗ ਪਏ ਸਨ ਕਿ ਜਦ ਬਿਆਸਾ ਵਿਚ ਗਾਗਰ ਭਰਦੇ ਤਾਂ ਇਕੋ ਵਾਰੀ ਇਸ਼ਨਾਨ ਕਰ ਤੇ ਗਾਗਰ ਭਰ ਲੈਂਦੇ।

ਸੰਗਤਾਂ ਵਿਚ ਇਹ ਗੱਲਾਂ ਖੁੱਲ੍ਹੇ ਤੌਰ 'ਤੇ ਹੋਣ ਲੱਗ ਪਈਆਂ ਸਨ ਕਿ ਗੱਦੀ ਦੀ ਜ਼ਿੰਮੇਵਾਰੀ ਇਹ ਵੀ ਗੁਰੂ ਨਾਨਕ ਵਾਂਗ ਬਾਹਰੋਂ ਆਏ ਬਾਬਾ ਅਮਰਦਾਸ ਜੀ ਨੂੰ ਹੀ ਸੌਂਪਣਗੇ। ਇਸ ਦਾ ਅੰਦਾਜ਼ਾ ਲੋਕੀਂ ਇੱਥੋਂ ਲਗਾ ਰਹੇ ਸਨ ਕਿ ਹੁਣ ਸ਼ਬਦ ਚਰਚਾ ਅਤੇ ਆਈਆਂ ਸੰਗਤਾਂ ਜ਼ਿਆਦਾਤਰ ਬਾਬਾ ਅਮਰ ਦਾਸ ਜੀ ਹੀ ਸੰਬੋਧਨ ਕਰਦੇ ਸਨ। ਬਾਬਾ ਦਾਸੂ ਤੇ ਦਾਤੂ ਜਦ ਕਦੇ ਪੁੱਛਦੇ ਵੀ ਸਨ ਤਾਂ ਮਾਤਾ ਜੀ ਇਹ ਹੀ ਕਹਿੰਦੇ ਸਨ ਕਿ 'ਪੰਡ ਭਾਰੀ ਹੈ। ਸੇਵਕ ਹੀ ਉਠਾਣ ਜੋਗਾ ਹੈ। ਇਹ ਪ੍ਰਮੇਸ਼ਰ ਵੱਲੋਂ ਹੁੰਡੀ ਹੈ, ਸੇਵਕ ਨੂੰ ਹੀ ਤਾਰਣਗੇ।' ਇਤਨੇ ਨੂੰ ਇਕ ਐਸੀ ਘਟਨਾ ਹੋਈ ਜਿਸ

ਨੇ ਸਾਰੇ ਸ਼ੰਕੇ ਨਵਿਰਤ ਕਰ ਦਿੱਤੇ।

ਇਕ ਰਾਤ ਬਰਖਾ ਹੋ ਰਹੀ ਸੀ। ਨੇਮ ਨਾਲ ਜਦ ਗੁਰੂ ਅਮਰਦਾਸ ਜੀ ਬਿਆਸਾ ਤੋਂ ਜਲ ਲੈਣ ਲਈ ਤੁਰਨ ਲੱਗੇ ਤਾਂ ਉੱਚੀ ਆਵਾਜ਼ ਨਾਲ ਗੁਰੂ ਅੰਗਦ ਦੇਵ ਜੀ ਨੇ ਪੁੱਤਰਾਂ ਨੂੰ ਕਿਹਾ ਕਿ ਉਹ ਅੱਜ ਜਾ ਕੇ ਜਲ ਭਰ ਲਿਆਉਣ ਪਰ ਉਹ ਅਡੋਲ ਸੁੱਤੇ ਰਹੇ। ਕਈ ਵਾਰ ਜਗਾਇਆ ਵੀ। ਪਹਿਲੀ ਵਾਰ ਇਹ ਕਹਿ ਕੇ ਸੌਂ ਗਏ ਕਿ ਆਪੇ ਟਹਿਲੀਆ ਭਰ ਲਿਆਵੇਗਾ ਤੇ ਦੂਜੀ ਵਾਰੀ ਇਹ ਕਹਿ ਕੇ ਸੌਂ ਗਏ ਕਿ ਸਾਨੂੰ ਤਾਂ ਰਾਹ ਦਾ ਵੀ ਪਤਾ ਨਹੀਂ। ਬਾਬਾ ਅਮਰਦਾਸ ਜੀ ਜਲ ਲਿਆਉਣ ਲਈ ਚੱਲ ਪਏ। ਪਿੱਛੋਂ ਗੁਰੂ ਜੀ ਨੇ ਇਹ ਬਚਨ ਕੀਤੇ—ਪੁੱਤਰਾਂ ਵਿਚ ਹੰਕਾਰ ਭਰ ਗਿਆ ਹੈ :

"ਹਮਰੇ ਪੁੱਤ ਗਰਬ ਉਰ ਭਾਰੀ।"

ਉਧਰ ਬਾਰਸ਼ ਹੋ ਰਹੀ ਸੀ। ਬਾਬਾ ਅਮਰਦਾਸ ਜੀ ਟੁਰੀ ਹੀ ਗਏ। ਜਦ ਕੁਝ ਬਾਰਸ਼ ਥੰਮ੍ਹੀ ਤਾਂ ਆਪ ਜੀ ਨੇ ਗਾਗਰ ਮਨੇਰ 'ਤੇ ਰੱਖ, ਜਿੱਥੇ ਹੁਣ ਗੁਰਦੁਆਰਾ ਦਮਦਮਾ ਸਾਹਿਬ ਹੈ, ਖਡੂਰ ਸਾਹਿਬ ਵੱਲ ਟੁਰਨ ਹੀ ਲੱਗੇ ਸਨ ਕਿ ਜੁਲਾਹੇ ਦੀ ਤਾਣੀ ਬੰਨ੍ਹਣ ਵਾਲੀ ਕਿੱਲੀ ਨਾਲ ਠੁੱਡਾ ਲੱਗਾ। ਆਪ ਜੀ ਡਿੱਗ ਪਏ ਪਰ ਗਾਗਰ ਸੰਭਾਲੀ ਰੱਖੀ। ਆਪ ਜੀ ਉੱਠੇ ਤਾਂ ਕੁਝ ਖੜਾਕ ਹੋਇਆ ਸੁਣ ਕੇ ਜੁਲਾਹੇ ਨੇ ਕਿਹਾ, ਬੋਲਦਾ ਕਿਉਂ ਨਹੀਂ ? ਕੌਣ ਹੈਂ ਤੂੰ ? ਜੁਲਾਹੀ ਜੋ ਆਵਾਜ਼ ਸੁਣਦੀ ਪਈ ਸੀ, ਜੁਲਾਹੇ ਨੂੰ ਚੁੱਪ ਕਰਾਂਦਿਆਂ ਕਹਿਣ ਲੱਗੀ : ਆਰਾਮ ਨਾਲ ਸੁੱਤਾ ਰਹੋ, ਇਹ ਉਹ ਹੀ ਅਮਰੂ ਨਿਥਾਵਾਂ ਹੈ, ਜੋ ਕੁੜਮਾਂ ਦੇ ਦਰ ਟੁਕੜੇ ਖਾਣ ਲਈ ਆਇਆ ਹੋਇਆ ਹੈ। ਸਭ ਨੇ ਇਸ ਨੂੰ ਤਿਆਗ ਦਿੱਤਾ ਹੈ। ਲੋਕ ਲਾਜ ਵੀ ਇਸ ਵਿਚ ਨਹੀਂ।

ਇਹ ਸੁਣਦੇ ਹੀ ਬਾਬਾ ਅਮਰਦਾਸ ਨੇ ਜਾਣ ਬੁੱਝ ਕੇ ਉੱਚਾ ਸੁਣਾ ਕੇ ਕਿਹਾ :

ਮੈਂ ਨਹੀਂ ਨਿਥਾਵਾਂ, ਤੂੰ ਕਮਲੀ ਹੈਂ, ਜੋ ਇੰਝ ਬੋਲਦੀ ਹੈਂ। ਮੈਂ ਤਾਂ ਉਸ ਦੀ ਸ਼ਰਨ 'ਚ ਹਾਂ, ਜੋ ਦੁਨੀਆਂ ਦਾ ਮਾਲਕ ਹੈ।

ਗਾਗਰ ਸੰਭਾਲ ਆਪ ਜੀ ਖਡੂਰ ਸਾਹਿਬ ਵੱਲ ਟੁਰ ਪਏ। ਰਤਾ ਕੁ ਹੋਈ ਦੇਰੀ ਦੀ ਖਿਮਾਂ ਮੰਗੀ। ਗੁਰੂ ਜੀ ਜਾਣਦੇ ਸਨ ਪਰ ਉਨ੍ਹਾਂ ਪੁੱਛਿਆ ਕੁਝ ਨਹੀਂ।

ਅੰਮ੍ਰਿਤ ਵੇਲੇ ਦੀ ਹੀ ਚੌਕੀ ਉਪਰੰਤ ਜੁਲਾਹਾ ਪੁਕਾਰ ਕਰਦਾ ਹੋਇਆ ਆਇਆ ਕਿ ਜੁਲਾਹੀ ਕਮਲੀ ਹੋਈ ਫਿਰਦੀ ਹੈ। ਜੁਲਾਹੇ ਨੇ ਜਦ ਜੁਲਾਹੀ ਨੂੰ ਦਰਬਾਰ ਹਾਜ਼ਰ ਕੀਤਾ ਤਾਂ ਗੁਰੂ ਦ੍ਰਿਸ਼ਟੀ ਪੈਂਦੇ ਸਾਰ ਸੰਭਲੀ। ਗੁਰੂ ਅੰਗਦ ਦੇਵ ਜੀ ਨੇ ਪ੍ਰਭਾਤ ਵਾਲੀ ਸਾਰੀ ਘਟਨਾ ਜੁਲਾਹੀ ਦੇ ਮੂੰਹੋਂ ਹੀ ਸੁਣਨੀ ਚਾਹੀ। ਉਸ ਨੇ ਦੱਸਿਆ ਕਿ ਉਸ ਨੇ ਉਹੋ ਕੁਝ ਕਹਿ ਦਿੱਤਾ ਜੋ ਲੋਕੀਂ ਕਹਿੰਦੇ ਸਨ ਕਿ ਅਮਰੂ ਨਿਥਾਵਾਂ ਹੈ। ਬਾਬਾ ਅਮਰ ਦਾਸ ਜੀ ਨੇ ਦੱਸਿਆ ਕਿ ਜਦ ਇਸ ਨੇ ਸੇਵਾ ਨਿੰਦੀ ਤਾਂ ਮੇਰੇ ਕੋਲੋਂ ਰਹਿਆ ਨਾ ਗਿਆ : ਮੈਂ ਕਿਹਾ 'ਤੂੰ ਕਮਲੀ ਹੈਂ, ਜੋ ਐਸਾ ਸੋਚਦੀ ਬੋਲਦੀ ਹੈਂ। ਗੁਰੂ ਦੀ ਸੇਵਾ ਸਭ ਤੋਂ ਮਹਾਨ ਹੈ। ਉਂਝ ਮੈਂ ਉਸ ਸਮੇਂ ਤੱਕ ਨਿਥਾਵਾਂ ਹੀ ਹਾਂ ਜਦ ਤਕ ਆਤਮ ਰੂਪ ਨੂੰ ਨਹੀਂ ਪਾ ਲੈਂਦਾ।'

ਐਸੇ ਨਿਮ੍ਰਤਾ ਭਰੇ ਬਚਨ ਸੁਣਦੇ ਸਾਰ ਹੀ ਗੁਰੂ ਅੰਗਦ ਦੇਵ ਜੀ ਬਖ਼ਸ਼ਸ਼ ਦੇ ਘਰ ਆਏ ਤੇ ਬਰਕਤਾਂ ਨਾਲ ਝੋਲੀ ਭਰੀ। ਅਨੇਕਾਂ ਬਖ਼ਸ਼ਸ਼ਾਂ ਕੀਤੀਆਂ। 12 ਵਰ ਦਿੱਤੇ। ਫ਼ਰਮਾਇਆ :

ਤੁਮਹੋ ਨਿਥਾਵਨ ਥਾਨ। ਕਰਹੋ ਨਿਮਾਨਹਿ ਮਾਨ।
ਨਿਤਾਣਿਆ ਕਾ ਤਾਨ। ਨਿਓਟਿਆਂ ਕੀ ਓਟ।
ਨਿਆਸਰਾਂ ਕਾ ਆਸਰਾ। ਨਿਧਰਿਆਂ ਦੀ ਧਿਰ।
ਨਿਧੀਰਨ ਕੀ ਧੀਰ। ਪੀਰਾਂ ਦੇ ਪੀਰ।
ਦਿਆਲ ਗਹੀ ਬਹੋੜ। ਜਗਤ ਬੰਦੀ ਛੋੜ।
ਭੰਨਣ ਘੜਨ ਸਮਰੱਥ। ਸਭ ਜੀਵਕਾ ਜਿਸ ਹੱਥ।

ਫਿਰ ਕਿਹਾ : 'ਤੂੰ ਸਾਡਾ ਹੀ ਰੂਪ ਹੈਂ। ਜਿਵੇਂ ਸੋਨੇ ਦੇ ਦੋ ਕੰਗਨਾਂ ਨੂੰ ਭੱਠੀ ਵਿਚ ਪਾ ਕੇ ਇਕ ਕਰ ਲਈਦਾ ਹੈ, ਤਿਵੇਂ ਤੁਸਾਂ ਆਪਣੇ ਆਪ ਨੂੰ ਢਾਲ ਲਇਆ ਹੈ।' ਸਭ 'ਤੇ ਪਰਗਟ ਸੀ ਕਿ ਇਹ ਜ਼ਿੰਮੇਵਾਰੀ ਹੁਣ ਬਾਬਾ ਅਮਰਦਾਸ ਜੀ ਨੂੰ ਹੀ ਮਿਲਣੀ ਹੈ। ਪੁੱਤਰਾਂ ਰੋਸ ਮਨਾਇਆ। ਭਾਈ ਅਮਰਦਾਸ ਜੀ ਦਾ ਬਾਸਰਕੇ ਜਾਂਦੇ ਰਾਹ ਵੀ ਰੋਕਿਆ ਪਰ ਮਾਤਾ ਖੀਵੀ ਆਪੂੰ ਬਾਸਰਕੇ ਜਾ ਕੇ ਖਿਮਾਂ ਦਿਲਵਾ ਲਿਆਏ। ਇਸੇ ਦੌਰਾਨ ਗੁਰੂ ਅੰਗਦ ਦੇਵ ਜੀ ਨੇ ਬਾਬਾ ਅਮਰਦਾਸ ਨੂੰ ਗੋਇੰਦਵਾਲ ਵਸਾਉਣ ਦਾ ਹੁਕਮ ਦਿੱਤਾ। ਗੋਇੰਦਵਾਲ ਛੇਤੀ ਹੀ ਵੱਸ ਗਿਆ। ਗੋਬਿੰਦ[1] ਨਾਮ ਦੇ ਖੱਤਰੀ ਦੀ ਜ਼ਮੀਨ ਸ਼ਰੀਕਾਂ ਦਬਾਈ ਹੋਈ ਸੀ। ਮੁਕੱਦਮੇ ਦਿੱਲੀ ਤੱਕ ਗਏ। ਉਸ ਇਹ ਅਰਦਾਸ ਕੀਤੀ ਕਿ ਜੇ ਮੁਕੱਦਮਾ ਜਿੱਤ ਆਇਆ ਤਾਂ ਅੱਧੀ ਜ਼ਮੀਨ ਗੁਰੂ ਅੰਗਦ ਦੇਵ ਜੀ ਦੇ ਨਾਮ ਲਗਾ ਦੇਵੇਗਾ। ਮੁਕੱਦਮਾ ਜਿੱਤਿਆ ਗਿਆ। ਪਰ ਸ਼ਰੀਕ ਫਿਰ ਵੀ ਨਗਰ ਨਾ ਵੱਸਣ ਦੇਣ। ਸਵੇਰੇ ਉਹ ਬਣਾਂਦਾ ਰਾਤੀਂ ਵਿਰੋਧੀ ਢਾਹ ਜਾਂਦੇ। ਉਸ ਗੁਰੂ ਸ਼ਰਨ ਤੱਕੀ। ਗੁਰੂ ਅੰਗਦ ਦੇਵ ਜੀ ਨੇ ਬਾਬਾ ਅਮਰਦਾਸ ਜੀ ਨੂੰ ਭੇਜਿਆ ਕਿ ਨਗਰੀ ਵਸਾਓ। ਪਹਿਲਾਂ ਧਰਮਸਾਲ ਬਣਾਓ। ਹੱਥੀਂ ਛੜੀ ਵੀ ਦਿੱਤੀ। ਨਗਰ ਵੱਸ ਗਿਆ।

## ਨਿਮ੍ਰਿਤਾ ਦੀ ਹੋਰ ਉਦਾਹਰਣ

ਗੁਰੂ ਜੀ ਨੇ ਬਾਬਾ ਅਮਰਦਾਸ ਜੀ ਨੂੰ ਇਹ ਆਗਿਆ ਦਿੱਤੀ ਕਿ ਉਹ ਜਾ ਕੇ ਪਰਵਾਰ ਨੂੰ ਹੁਣ ਗੋਇੰਦਵਾਲ ਲੈ ਆਉਣ। ਗੋਬਿੰਦੇ ਨੇ ਸ਼ੁਕਰਾਨੇ ਵਜੋਂ ਘਰ ਉਸਾਰਨਾ ਸ਼ੁਰੂ ਕੀਤਾ। ਘਰ ਇਤਨਾ ਆਲੀਸ਼ਾਨ ਬਣਾ ਦਿੱਤਾ ਕਿ ਜਦ ਬਾਬਾ ਅਮਰਦਾਸ ਜੀ

1. ਗਲਾਸਰੀ ਆਫ਼ ਟ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈਸਟ ਫ਼ਰੰਟੀਅਰ ਪ੍ਰਾਵਿੰਸ ਜੋ ਰੋਜ਼ ਨੇ ਸੰਪਾਦਤ ਕੀਤਾ ਸੀ, ਵਿਚ ਮਰਵਾਹ ਦੇ ਸ਼ਬਦ ਹੇਠ ਲਿਖਿਆ ਹੈ : ਮਰਵਾਹ ਮੱਧ ਏਸ਼ੀਆ ਵਿਚੋਂ ਦੱਰਾ ਬੋਲਾਨ ਰਾਹੀਂ ਦੱਖਣ ਪੱਛਮੀ ਪੰਜਾਬ ਵਿਚ ਆ ਕੇ ਸਭ ਤੋਂ ਪਹਿਲਾਂ ਗੋਇੰਦਵਾਲ ਵਿਚ ਵਸੇ ਸਨ। ਇਹ ਅਸਥਾਨ ਉਨ੍ਹਾਂ ਦੇ ਵਡੇਰੇ ਗੋਇੰਦ ਰਾਏ ਨੂੰ ਜਦ ਮੁਗ਼ਲ ਹਾਕਮ ਕੋਲੋਂ ਜਾਗੀਰ ਵਿਚ ਮਿਲਿਆ ਤਾਂ ਉਨ੍ਹਾਂ ਪ੍ਰਫੁਲਤ ਕੀਤਾ। ਪਿੱਛੋਂ ਗੁਰੂ ਅਮਰਦਾਸ ਜੀ ਦੇ ਨਾਲ ਖਹਿਣ ਕਾਰਨ ਮਰਵਾਹ ਇਹ ਥਾਂ ਛੱਡ ਕਿਤੇ ਹੋਰ ਜਾ ਵਸੇ। (ਜਿਲਦ ਦੂਜੀ, ਪੰਨਾ ੨੫੪)

ਨੇ ਡਿੱਠਾ ਤਾਂ ਸੰਕਲਪ ਕੀਤਾ ਕਿ ਸੇਵਕ ਦਾ ਇਤਨਾ ਵੱਡਾ ਘਰ ਤੇ ਗੁਰੂ ਜੀ ਝੌਂਪੜੀ ਵਿਚ ਰਹਿਣ ਇਹ ਫਬਦਾ ਨਹੀਂ। ਸੇਵਕ ਨੂੰ ਜੱਚਦਾ ਨਹੀਂ। ਗੁਰੂ ਅੰਗਦ ਦੇਵ ਜੀ ਜੁਲਾਹੀ ਵਾਲੀ ਘਟਨਾ ਉਪਰੰਤ ਦਮਦਮਾ ਸਾਹਿਬ ਹੀ ਆ ਗਏ ਸਨ। ਜੁਲਾਹੀ ਕੋਲੋਂ ਝੁੱਗੀ ਤੇ ਥਾਂ ਖ਼ਰੀਦ ਲਈ ਸੀ। ਕਿੱਲੀ ਵੀ ਹਰੀ ਭਰੀ ਹੋ ਗਈ ਸੀ।

ਬਾਬਾ ਅਮਰਦਾਸ ਜੀ ਨੇ ਅਜੇ ਇਹ ਸੰਕਲਪ ਕੀਤਾ ਹੀ ਸੀ ਕਿ ਮਕਾਨ ਨੂੰ ਅੱਗ ਲੱਗ ਗਈ। ਗੋਬਿੰਦਾ ਬਹੁਤ ਹੀ ਘਬਰਾਇਆ ਪਰ ਬਾਬਾ ਅਮਰਦਾਸ ਜੀ ਨੇ ਕਿਹਾ ਕਿ ਹੁਣ ਸੜੇ ਹੋਏ ਬਾਲਿਆਂ, ਸ਼ਤੀਰਾਂ ਨਾਲ ਮਕਾਨ ਬਣਾਓ ਤੇ ਦਰਵਾਜ਼ੇ ਵੀ ਇਹ ਹੀ ਲਗਾਓ।[1]

## ਗੁਰ-ਗੱਦੀ ਦੀ ਜ਼ਿੰਮੇਵਾਰੀ ਸੌਂਪਣੀ

29 ਮਾਰਚ ਸੰਨ 1552 ਵਾਲਾ ਦਿਨ ਸੀ। 'ਚੇਤ ਬਸੰਤ ਭਲਾ' ਮੁਕਣ 'ਤੇ ਸੀ ਤੇ 'ਵੈਸਾਖ ਭਲਾ ਸਾਖਾ ਵੇਸ' ਕਰੇ ਦੀਆਂ ਆਵਾਜ਼ਾਂ ਆ ਰਹੀਆਂ ਸਨ। ਅੰਮ੍ਰਿਤ ਵੇਲੇ ਹੀ ਗੁਰੂ ਅੰਗਦ ਦੇਵ ਜੀ ਨੇ ਬਚਨ ਕੀਤਾ : "ਤਜਹਿ ਸਰੀਰ ਅਬਹਿ ਚਿਤ ਆਈ।" ਸੰਗਤਾਂ ਵਿਚ ਹੀ ਗੁਰ-ਗੱਦੀ ਦੀ ਜ਼ਿੰਮੇਵਾਰੀ ਬਾਬਾ ਅਮਰਦਾਸ ਜੀ ਨੂੰ ਹੀ ਸੌਂਪਣ ਦਾ ਐਲਾਨ ਕੀਤਾ। ਗੁਰੂ ਅਮਰਦਾਸ ਜੀ ਨੇ ਬਹੁਤ ਕਿਹਾ ਕਿ ਉਹ ਟਹਿਲੀਏ ਹਨ। ਟਹਿਲੀਆ ਹੀ ਰਹਿਣ ਦਿਓ ਪਰ ਆਪ ਜੀ ਨੇ ਫ਼ਰਮਾਇਆ : ਹੋਰ ਕੋਈ ਨਹੀਂ ਜੋ ਇਤਨੀ ਭਾਰੀ ਪੰਡ ਚੁੱਕ ਸਕੇ। ਇੰਝ ਲੱਗਦਾ ਹੈ ਕਿ ਪਿਛਲੇ ਕਈ ਮਹੀਨਿਆਂ ਤੋਂ ਵਾਦ-ਵਿਵਾਦ ਚੱਲ ਰਹਿਆ ਸੀ। ਪੁੱਤਰ ਜਦ ਵੀ ਗੁਰ-ਗੱਦੀ ਦੀ ਗੱਲ ਕਰਨ, ਮਹਾਰਾਜ ਜੀ ਸਪੱਸ਼ਟ ਕਹਿੰਦੇ ਹਨ :

**ਤੁਸੀਂ ਹੋ ਸੱਚੇ ਪਰ ਪੰਡ ਹੈ ਭਾਰੀ,**
**ਤੁਸਾਡੇ ਚੁੱਕੀ ਨਹੀਂ ਜਾਸੀ।**
**ਇਹ ਗੁਰੂ ਅਮਰਦਾਸ ਚੁੱਕੇਗਾ ਸਾਰੀ।**

ਆਪ ਜੀ ਨੇ ਬਾਬਾ ਬੁੱਢਾ ਜੀ ਨੂੰ ਆਗਿਆ ਕੀਤੀ ਕਿ ਉਸੇ ਗਾਗਰ ਵਿਚ ਜਲ ਭਰ ਲਿਆਉਣ, ਜਿਸ ਵਿਚ ਰੋਜ਼ ਬਾਬਾ ਅਮਰਦਾਸ ਜੀ ਇਸ਼ਨਾਨ ਲਈ ਜਲ ਲਿਆਂਦੇ ਸਨ। ਆਪੂੰ ਹੀ ਗੁਰੂ ਜੀ ਨੇ ਇਸ਼ਨਾਨ ਕਰਵਾਇਆ। ਨਵੇਂ ਬਸਤਰ ਪਹਿਨਾਏ। ਆਪੂੰ ਮੱਥਾ ਟੇਕਿਆ। ਸ਼ਬਦ ਦੀ ਥਾਪਣਾ ਦਿੱਤੀ ਤੇ ਸੰਗਤਾਂ ਨੂੰ ਕਿਹਾ :

---

1. ਮਹਿਮਾ ਪ੍ਰਕਾਸ਼ ਵਾਰਤਕ ਅਨੁਸਾਰ :
ਤਬੈ ਗੁਰੂ ਅਮਰਦਾਸ ਗੋਇੰਦਵਾਲ ਆਏ। ਜਬ ਮਕਾਨ ਕੇ ਪਾਸ ਆਏ ਤਬ ਮੰਦਰ ਬਹੁਤ ਬੇਸ ਦੇਖਾ। ਤਬ ਮੰਦਰ ਦੇਖ ਕਰ ਬਚਨ ਹੋਆ ਜੋ ਮੰਦਰ ਤੋ ਹਮਾਰੇ ਲਾਇਕ ਨਹੀਂ। ਮੰਦਰ ਤੋ ਆਗ ਲਗਨੇ ਲਾਇਕ ਹੈ। ਬਚਨ ਕਰਦਿਆਂ ਹੀ ਉਸੀ ਵਖਤ ਆਗ ਮੰਦਰ ਕੋ ਲਗੀ। ਤਬ ਮੰਦਰ ਜਲਨੇ ਲਗੇ। ਤਬ ਸਿੱਖ (ਮਰਵਾਹ) ਨੇ ਅਰਦਾਸ ਕੀਤੀ ਸੱਚੇ ਪਾਤਸ਼ਾਹ! ਹਮ ਸ਼ਰਧਾ ਨਾਲ ਮੰਦਰ ਬਣਾਇਆ ਸੋ ਚਰਨ ਭੀ ਨਾ ਪੜਾ ਸਾਹਿਬ ਕਾ। ਤਬ ਆਗਿਆ ਹੋਈ ਜੋ ਇਹਨਾਂ ਲੱਕੜੀਆਂ ਕੋ ਬੁਝਾਇ ਕਰ ਚਉਬਾਰਾ ਬਨਾਵਉ। ਤਬ ਇਸ ਮੇਂ ਰਹੇਂਗੇ। ਜਬ ਚੁਬਾਰਾ ਬਣਿਆ ਉਸੀ ਮੇਂ ਸਾਹਿਬ ਰਹਣ ਲਗੇ।

ਇਹ ਮੇਰਾ ਰੂਪ ਹਨ। ਸਭ ਨੂੰ ਆਗਿਆ ਕੀਤੀ ਕਿ ਉਨ੍ਹਾਂ ਅੱਗੇ ਬੰਦਨਾ ਕਰੋ। ਸੰਗਤਾਂ ਹੈਰਾਨ ਹੋਈਆਂ ਸਨ। ਬਲਵੰਡ ਜੀ ਨੇ ਵੀ 'ਉਮਤਿ ਹੈਰਾਨ' ਦੇ ਸ਼ਬਦ ਵਰਤੇ ਹਨ। ਪੁੱਤਰਾਂ ਸਿਰ ਝੁਕਾਉਣ ਤੋਂ ਇਨਕਾਰ ਕਰ ਦਿੱਤਾ, ਸਗੋਂ ਕਿਹਾ ਕਿ ਇਹ ਤਾਂ ਸਾਡਾ ਦਾਸ ਹੈ। ਇਕ ਸਾਡਾ ਅਧਿਕਾਰ ਛੀਨ ਲਿਆ ਸੂ ਤੇ ਦੂਤੀਏ ਉਠ ਕਰ ਸੀਸ ਨਿਵਾਵੇਂ। ਦਾਸੂ ਜੀ ਨੇ ਕਈ ਹੋਰ ਕਰੜੇ ਬਚਨ ਵੀ ਬੋਲੇ। ਗੁਰੂ ਜੀ ਨੇ ਬਾਹਰ ਚਲੇ ਜਾਣ ਲਈ ਕਿਹਾ। ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਵੱਲ ਦੇਖਦੇ ਹੋਏ ਕਿਹਾ :

"ਮੇਰੇ ਤੇ ਤੁਹਾਡੇ ਵਿਚ ਰਤਾ ਭਰ ਅੰਤਰ ਨਹੀਂ ਹੈ। ਇਹ ਸਰੀਰ ਤਾਂ ਜਿਵੇਂ ਜਲ ਦਾ ਭਰਿਆ ਘੜਾ ਸਮੁੰਦਰ ਵਿਚ ਹੁੰਦਾ ਐਸੇ ਹੁੰਦਾ ਹੈ। ਕੇਵਲ ਸੰਸਾਰ ਦੇ ਭਲੇ ਲਈ ਗੁਰੂ ਸਰੀਰ ਧਾਰਦੇ ਹਨ। ਸਰੀਰ ਨੇ ਅਵੱਸ਼ ਬਿਨਸਨਾ ਹੈ। ਗੁਰ ਪਦਵੀ ਨਿਮ੍ਰਤਾ, ਪ੍ਰੇਮ ਤੇ ਸੇਵਾ ਦਾ ਹੀ ਫਲ ਹੈ। ਤੁਸਾਂ ਹੀ ਹੁਣ ਸਤਿਨਾਮ ਦਾ ਸਿਮਰਨ ਦ੍ਰਿੜ੍ਹ ਕਰਾਉਣਾ। ਭਗਤੀ ਭਾਵ ਹਰ ਹਿਰਦੇ ਵਿਚ ਭਰ ਦਿਓ। ਰਿਜ਼ਕ ਦੀ ਕੁੰਜੀ ਤੁਹਾਡੇ ਹੱਥ ਹੈ। ਸਭ ਮਹਾਨ ਸ਼ਕਤੀਆਂ ਆਪ ਪਾਸ ਹਨ। ਨਾਮ ਦਾਨ ਦੇਣਾ।"

ਫਿਰ ਸਾਰੀ ਸੰਗਤ ਨੂੰ ਕਿਹਾ : "ਇਨ੍ਹਾਂ ਵਿਚ ਤੇ ਮੇਰੇ ਵਿਚ ਕੋਈ ਭੇਦ ਨਹੀਂ ਹੈ। ਜਿਵੇਂ ਦਰੱਖ਼ਤ ਦੇ ਪੱਤੇ ਝੜ ਜਾਂਦੇ ਹਨ ਫੇਰ ਨਹੀਂ ਜੁੜਦੇ। ਸਰੀਰ ਦਾ ਮੋਹ ਕੂੜਾ ਹੈ। ਸਰੀਰ ਦੇ ਮੋਹ ਦੇ ਤਿਆਗ ਵਿਚ ਹੀ ਸੁੱਖ ਹੈ।"

ਅੰਤਮ ਰੀਤੀ ਦੀ ਮਰਯਾਦਾ ਵੀ ਦ੍ਰਿੜ੍ਹ ਕਰਵਾ ਦਿੱਤੀ। ਆਗਿਆ ਕੀਤੀ ਕਿ ਕੋਈ ਕੁਲ ਰੀਤੀ, ਕੋਈ ਸਮਾਜਕ ਰਸਮ, ਕਿਰਿਆ ਕਰਮ ਜਾਂ ਜੋ ਵੀ ਜੱਗ ਦੇ ਵਿਹਾਰ ਹਨ, ਉਨ੍ਹਾਂ ਵੱਲ ਮੂੰਹ ਨਾ ਕਰਨਾ। ਬਸ ਕੇਵਲ ਪਾਠ-ਕੀਰਤਨ ਤੇ ਸ਼ੁਕਰ-ਸ਼ੁਕਰ ਹੀ ਕਰਨਾ। ਸਰੀਰ ਦਾ ਸਸਕਾਰ ਕਰ ਦੇਣਾ।

**ਜਗ ਅਰ ਕੁਲ ਕੇ ਜਿਤਿਕ ਅਚਾਰੇ।**
**ਹਮਰੇ ਹੇਤ ਨਹੀਂ ਕਛ ਕਰਨਾ।**
**ਕੀਰਤ ਪਠਿ ਸੁਨ ਨਾਮ ਸਿਮਰਨਾ।੧੫।**
**ਕਰਹ ਅਨੰਦ ਮੰਗਲ ਚਾਰਾ।**
**ਦੇਹੁ ਸਰੀਰ ਅਗਨ ਸਸਕਾਰਾ।**

ਗੁਰੂ ਅਮਰਦਾਸ ਜੀ ਪ੍ਰਤੀ ਆਪ ਜੀ ਦੇ ਅੰਤਮ ਬਚਨ ਸਨ :

ਗੁਰੂ ਨਾਨਕ ਦੇਵ ਜੀ ਨੇ ਸਾਨੂੰ ਪਾਰਬ੍ਰਹਮ ਦਾ ਪੰਥ ਕਰਨ ਲਈ ਕਿਹਾ ਸੀ, ਤੁਸੀਂ ਵੀ ਉਹੋ ਪੰਥ ਦ੍ਰਿੜ੍ਹ ਕਰਨਾ। ਪਰਮੇਸ਼ਵਰ ਕੇ ਜੀਵ ਹੈਂ ਇਨ੍ਹਾਂ ਨੂੰ ਨਾਮ ਦ੍ਰਿੜਾਉਣਾ। ਪਹਿਲਾਂ ਹੁਕਮ ਸੀ ਸਾਨੂੰ, ਹੁਣ ਹੈ ਤੁਹਾਨੂੰ। ਇਸ ਕਾਰਜ ਵਿਚ ਤੁਸੀਂ ਸਾਨੂੰ ਆਪਣੇ ਨਾਲ ਨਿਜਾਨੰਦ ਸਮਾਧੀ ਵਿਚ ਅੰਦਰ ਵਰਤਦੇ ਦੇਖੋਗੇ। ਬਾਹਰ ਬ੍ਰਹਮ ਦ੍ਰਿਸ਼ਟੀ ਵਿਚ ਆਪਣੇ ਅੰਗ ਹੀ ਜਾਣਨਾ। ਵਿਛੋੜਾ ਨਹੀਂ ਹੋਣ ਲੱਗਾ। ਮੈਂ ਨਾ ਆਉਣਾ ਹੈ ਨਾਂਹ ਜਾਣਾ, ਆਪਣੇ ਪਰਮਾਤਮਾ ਰੂਪ ਵਿਚ ਸਮਾਉਣਾ ਹੈ।

ਇਸੇ ਲਈ ਮੁਹਿਸਨ ਫ਼ਾਨੀ ਨੇ ਲਿਖਿਆ ਸੀ : "ਗੁਰੂ ਨਾਨਕ ਨੂਰ ਹੀ ਨੂਰ ਸਨ। ਸਿਰਫ਼ ਸਾਨੂੰ ਆਪਣੀ ਕੁਦਰਤਿ ਹੀ ਵਿਖਾਲਦੇ ਸਨ।"[1]

ਸਿੱਖ ਇਹ ਸਮਝਦੇ ਹਨ ਕਿ ਜਦੋਂ ਗੁਰੂ ਨਾਨਕ ਦੇਵ ਜੀ ਨੇ ਤਨ ਤਿਆਗਿਆ ਉਹ ਆਪਣੇ ਨਿਕਟੀ ਸੇਵਕ ਗੁਰੂ ਅੰਗਦ ਦੇਵ ਜੀ ਵਿਚ ਪ੍ਰਵੇਸ਼ ਕਰ ਗਏ। ਗੁਰੂ ਅੰਗਦ ਨਾਨਕ ਦਾ ਨਾਮ ਹੀ ਹੈ।

ਉਪਰੰਤ ਗੁਰੂ ਅੰਗਦ ਦੇਵ ਜੀ ਪਰਲੋਕ ਸਮੇਂ, ਗੁਰੂ ਅਮਰਦਾਸ ਜੀ ਦੇ ਜਾਮੇ ਵਿਚ ਉਸੇ ਤਰ੍ਹਾਂ ਹੀ ਸਮਾ ਗਏ।

ਬਚਨ ਪਏ ਕਰਦੇ ਸਨ ਕਿ ਸਭ ਨੇ ਡਿੱਠਾ ਕਿ ਮੁਖ ਤੇ ਅਜੀਬ ਜਿਹੀ ਲਾਲੀ

**ਜੋਤੀ ਜੋਤ ਰਲੀ**

ਭਾਹ ਮਾਰ ਰਹੀ ਹੈ। ਐਸੇ ਜਿਵੇਂ ਸੂਰਜ ਚੜ੍ਹਨ ਵੇਲੇ ਪ੍ਰਕਾਸ਼ ਦਾ ਰੰਗ ਹੋ ਜਾਂਦਾ ਹੈ। ਬੁਲ੍ਹ ਆਪ ਜੀ ਦੇ ਮੁਸਕਰਾ ਰਹੇ ਸਨ ਤੇ ਅਜੀਬ ਜਿਹੀ ਖਿੱਚ ਪੈ ਰਹੀ ਸੀ। ਸਾਗਰ ਵਾਂਗ ਉਹ ਸ਼ਾਂਤ ਸਨ। ਇੰਝ ਪਿਆ ਲੱਗਦਾ ਸੀ ਕਿ ਸਰੀਰ ਧਾਰਨਾ ਤੇ ਤਿਆਗਨਾ ਉਨ੍ਹਾਂ ਦੇ ਆਪਣੇ ਵਸ ਹੈ।

ਸਭ ਪਾਸੇ ਭਰਵੀਂ ਨਜ਼ਰ ਭਰ ਕੇ ਬਖ਼ਸ਼ਸ਼ਾਂ ਦੀ ਬਾਰਸ਼ ਕਰਦੇ ਸਿੰਘਾਸਨ ਉੱਤੇ ਹੀ ਬਿਰਾਜ ਗਏ ਅਤੇ ਅੱਖੀਂ ਮੂੰਦ ਕੇ ਉੱਪਰ ਆਪੂੰ ਹੀ ਚਾਦਰ ਤਾਣ ਲਈ। ਜੋਤੀ ਜੋਤ ਸਮਾ ਗਏ। ਸਭ ਪਾਸੇ ਚੁੱਪ ਚਾਂ ਸੀ। ਆਤਮਿਕ ਵਾਤਾਵਰਨ ਦੀ ਛਬਿ ਛਾਈ ਸੀ :

**ਪੁੰਨ ਸੈਨ ਸਿੰਘਾਸਨ ਸਤਿਗੁਰ ਕੀਨਾ।**
**ਵਸਤ੍ਰ ਓਢ ਦੇਹ ਪਰ ਲੀਨਾ।**
**ਜੋਤ ਮਾਹਿ ਰਹੀ ਜੋਤ ਸਮਾਇ।**
**ਜਿਮ ਜਲ ਮੇ ਢਲ ਜਲ ਮਿਲ ਜਾਇ।**[2]

ਕੀਰਤਨ ਉਸੇ ਸਮੇਂ ਆਰੰਭ ਹੋ ਗਏ। ਕੋਈ ਕਹਿੰਦਾ ਸੀ ਕਿ ਗੁਰੂ ਅੰਗਦ ਸਮ ਹੋਰ ਕੋਈ ਨਹੀਂ। ਕੋਈ ਕਹਿੰਦਾ ਕਿ ਗੁਰੂ ਨਾਨਕ ਦੇ ਆਸ਼ੇ ਨੂੰ ਦ੍ਰਿੜ੍ਹ ਕਰਨਾ ਇਨ੍ਹਾਂ ਦਾ ਹੀ ਕਾਰਜ ਸੀ। ਕੋਈ ਕਹਿੰਦਾ ਕਿ ਅਜਰ ਜਰਨ ਦੀ ਜਾਚ ਇਨ੍ਹਾਂ ਹੀ ਸਿਖਾਈ। ਵਡਿਆਈ ਦੀ ਖ਼ਾਤਰ ਕਦੇ ਕਰਾਮਾਤ ਨਾਂਹ ਦਿਖਲਾਈ। ਕੋਈ ਕਹਿੰਦਾ ਬਹੁਤ ਹੀ ਗਹਿਰ ਗੰਭੀਰ ਸਨ। ਕੋਈ ਕਹਿੰਦਾ, ਗੁਰੂ ਨਾਨਕ ਦਾ ਰੂਪ ਹੀ ਸਨ। ਕੋਈ ਫੁੱਲਾਂ ਦਾ ਬੁੱਕ ਭਰ ਕੇ ਲਿਆਂਦਾ ਤੇ ਚਾਦਰ ਉੱਤੇ ਸ਼ਰਧਾ ਨਾਲ ਮੱਥਾ ਟੇਕਦਾ। ਚਿਖਾ ਦਮਦਮਾ ਸਾਹਿਬ ਲਾਗੇ ਹੀ ਬਣਾਈ ਗਈ। ਪਾਵਨ ਅਰਥੀ ਗੁਰੂ ਅਮਰਦਾਸ ਜੀ, ਬਾਬਾ ਬੁੱਢਾ ਜੀ, ਦਾਸੂ ਜੀ ਤੇ ਦਾਤੂ ਜੀ ਨੇ ਉਠਾਈ। ਅਗਨ ਭੇਟ ਦਾਸੂ ਜੀ ਨੇ

1. ਸੂਰਜ ਪ੍ਰਕਾਸ਼, ਗ੍ਰੰਥਾਵਲੀ ਜਿਲਦ, ਪੰਨਾ ੧੪੩੧ ।
ਮਹਿਮਾ ਪ੍ਰਕਾਸ਼ ਨੇ ਵੀ ਇਹ ਹੀ ਲਿਖਿਆ ਹੈ।
2. ਮਹਿਮਾ ਪ੍ਰਕਾਸ਼

ਕੀਤਾ। ਹਰ ਸਮੇਂ ਸਤਿਨਾਮ ਦਾ ਹੀ ਉਚਾਰਨ ਹੁੰਦਾ ਰਹਿਆ।

ਦਸਵੇਂ ਦਿਨ ਸੰਗਤਾਂ ਦਾ ਭਾਰੀ ਇਕੱਠ ਕੀਤਾ ਗਿਆ। ਗੁਰੂ ਅਮਰਦਾਸ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲਦੇ ਹੋਏ ਪਹਿਲੇ ਬਚਨ ਇਹ ਕਹੇ :

**ਸਰੀਰ ਦਾ ਸਾਥ ਥੋੜ ਵਿਤਾ ਹੈ।**
**ਮੋਹ ਦੀ ਤੰਦ ਹੀ ਦੁੱਖੀ ਕਰਦੀ ਹੈ।**

ਇਹ ਮੋਹ ਦੀਆਂ ਤੰਦਾਂ ਗੁਰਬਾਣੀ ਦੇ ਪਾਠ ਕੀਰਤਨ ਨਾਲ ਹੀ ਟੁੱਟਦੀਆਂ ਹਨ। ਗੁਰੂ ਅੰਗਦ ਦੇਵ ਜੀ ਸਿੱਖ ਜਥੇਬੰਦੀ ਦ੍ਰਿੜ ਕਰ ਗਏ ਅਤੇ ਸਾਡਾ ਫ਼ਰਜ਼ ਹੈ ਕਿ ਇਸ ਵਿਚ ਤਰੇੜਾਂ ਨਾ ਪੈਣ ਦੇਈਏ। ਬੜਾ ਧੀਰਜ ਦਿੱਤਾ ਸੰਗਤਾਂ ਨੂੰ ਗੁਰੂ ਅਮਰ ਦਾਸ ਜੀ ਦੇ ਬਚਨਾਂ ਨੇ।

ਗੁਰੂ ਅਮਰਦਾਸ ਜੀ ਉਸੇ ਦਿਨ ਹੀ ਖਡੂਰ ਸਾਹਿਬ ਤੋਂ ਗੋਇੰਦਵਾਲ ਆ ਗਏ ਅਤੇ ਸਮਾਧੀ ਸਥਿਤ ਹੋ ਗਏ।[1]

●

1. ਵਿਸਥਾਰ ਗੁਰੂ ਅਮਰਦਾਸ ਜੀ ਦੀ ਜੀਵਨੀ "ਪਰਬਤੁ ਮੇਰਾਣੁ" ਇਸੇ ਕਲਮ ਦੀ ਰਚਿਤ ਦੇਖਣ ਦੀ ਕ੍ਰਿਪਾਲਤਾ ਕਰੋ।

8

# ਕੁਦਰਤੀ ਨੂਰ

## ਸਮੁੱਚੇ ਜੀਵਨ ਉੱਤੇ ਇਕ ਝਾਤ

ਗੁਰੂ ਅੰਗਦ ਦੇਵ ਜੀ ਦੀ ਸ਼ਖ਼ਸੀਅਤ ਲਈ ਜੇ ਕੇਵਲ ਦੋ ਹੀ ਸ਼ਬਦ ਵਰਤਣੇ ਹੋਣ ਤਾਂ 'ਕੁਦਰਤੀ ਨੂਰ' ਦੇ ਲਫ਼ਜ਼ ਠੀਕ ਢੁੱਕਣਗੇ। ਜ਼ਰਾ ਕੋਈ ਸੋਚੇ ਤਾਂ ਉਹ ਕੈਸੀ ਸ਼ਖ਼ਸੀਅਤ ਹੋਵੇਗੀ ਜਿਸ ਨੂੰ ਅਨੇਕਾਂ ਔਕੜਾਂ ਦਾ ਸਾਹਮਣਾ ਕਰਨਾ ਪਿਆ ਪਰ ਉਨ੍ਹਾਂ ਧੀਰਜ ਦੀ ਹੱਦ ਦੱਸ ਕੇ ਹਰ ਮੁਸ਼ਕਿਲ 'ਤੇ ਕਾਬੂ ਪਾ ਲਿਆ। ਕਿਹੜਾ ਹਮਲਾ ਹੈ ਜੋ ਉਨ੍ਹਾਂ 'ਤੇ ਨਹੀਂ ਕੀਤਾ ਗਿਆ। ਪਹਿਲਾਂ ਬਾਬਾ ਸ੍ਰੀ ਚੰਦ ਨੇ ਸਿੱਧੇ ਹਮਲੇ ਕੀਤੇ, ਟਹਿਲੀਆ ਤੱਕ ਕਿਹਾ। ਫਿਰ ਕੁਲਾ ਧਰਮ ਨਿਭਾਉਣ ਵਾਲਿਆਂ ਨੇ ਬਿਰਾਦਰੀ ਦਾ ਡਰ ਦਿੱਤਾ। ਫਿਰ ਸਨਾਤਨੀਆਂ, ਪ੍ਰੋਹਿਤਾਂ ਤੇ ਜੋਗੀਆਂ ਨੇ ਵਰ ਸਰਾਪ ਦੇ ਭੈ ਦਿਖਾਏ ਅਤੇ ਕਰਾਮਾਤਾਂ ਦਿਖਾ ਨੀਵਾਂ ਦਿਖਾਉਣਾ ਚਾਹਿਆ। ਸਮੇਂ ਦੇ ਹੁਕਮਰਾਨਾਂ ਤੇ ਸ਼ਾਹਾਂ ਵੀ ਰੁਅਬ ਦਿਖਾਇਆ। ਇਲਾਕੇ ਨੇ ਡਰ ਡਰਾਵੇ ਦਿੱਤੇ, ਪਰ ਗੁਰੂ ਅੰਗਦ ਦੇਵ ਜੀ ਅਭੁੱਕ ਰਹੇ। ਸਭ ਤੋਂ ਵਾਧਾ ਇਹ ਕਿ ਜਦ ਗੁਰੂ ਨਾਨਕ ਦੇਵ ਜੀ ਨੇ ਨਮਸਕਾਰ ਕਰ ਕੇ, ਪਰਦਖਨਾ ਲੈ ਕੇ, ਹੱਥ ਮੁਹਰ ਫੜਾਈ ਕਿ ਨਾਮ ਧਨ ਦੇ ਸਿੱਕੇ ਢਾਲ ਲੁਕਾਈ ਨੂੰ ਵੰਡੀ ਚੱਲੋ ਤਾਂ ਵੀ ਹਉਮੈ ਦਾ ਦਾਅ ਨਾ ਖਾਧਾ। ਐਸੀ ਨਿਮ੍ਰਤਾ ਪ੍ਰਗਟਾਈ ਕਿ ਸਾਰੇ ਅਵਾਕ ਹੋ ਗਏ। ਜਦ ਸਭ ਪੁੱਛਦੇ ਕਿ ਤੁਸੀਂ ਕਿਹੜੀ ਘਾਲ ਘਾਲੀ ਕਿ ਗੁਰੂ ਨਾਨਕ ਦੇਵ ਜੀ ਨੂੰ ਰਿਝਾ ਲਿਆ ਤਾਂ ਸਦਾ ਇਹ ਕਹਿੰਦੇ : ਕੋਈ ਹੋਰ ਘਾਲ ਨਹੀਂ ਕੀਤੀ, ਕਿਰਪਾ ਦੀ ਘਾਲ ਘਾਲੀ ਹੈ।

ਗੁਰੂ ਰਾਮ ਦਾਸ ਜੀ ਨੇ ਗਉੜੀ ਦੀ ਵਾਰ ਦੇ ਇਕ ਸਲੋਕ ਵਿਚ ਗੁਰੂ ਅੰਗਦ ਦੇਵ ਜੀ ਦੇ ਡੱਟ ਖਲੋਣ ਵਾਲੇ ਸੁਭਾਅ ਨੂੰ ਬਹੁਤ ਹੀ ਪਿਆਰੇ ਢੰਗ ਨਾਲ ਦਰਸਾਇਆ ਹੈ। ਉਹ ਕਹਿੰਦੇ ਹਨ ਕਿ ਜਿਸ ਨੂੰ ਆਪੂੰ ਗੁਰੂ ਸਾਹਿਬ ਆਪਣੀ ਹਯਾਤੀ ਵਿਚ ਹੀ ਟਿਕਾ ਜਾਣ ਉਸ ਦੀ ਵਡਿਆਈ ਦਾ ਕੋਈ ਅੰਦਾਜ਼ਾ ਨਹੀਂ ਲਗਾ ਸਕਦਾ। ਸਾਰਾ ਜਗਤ ਆਪ ਮੁਹਾਰੇ ਹੀ ਨਮਸਕਾਰ ਕਰਨ ਲੱਗ ਪੈਂਦਾ ਹੈ। ਜਿਨ੍ਹਾਂ ਮਨੁੱਖਾਂ ਦਾ ਕੰਮ ਕੇਵਲ ਊਜਾਂ ਲਗਾਉਣੀਆਂ, ਉਪੱਧਰ ਖੜੇ ਕਰਨਾ ਤੇ ਵੰਡੀਆਂ ਪਾਉਣਾ ਸੀ, ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਫਿਟਕਾਰ ਬਿਠਲਾ ਦਿੱਤਾ ਅਤੇ **ਗੁਰੂ ਅੰਗਦ ਦੇਵ ਜੀ ਨੇ ਕੂੜੇ ਸਾਬਤ ਕਰ ਦਿੱਤਾ ਕਿ ਇਨ੍ਹਾਂ ਕੰਗਾਲ ਖ੍ਰਿਤੀ ਵਾਲੇ**

**ਲੋਕਾਂ ਦੇ ਹੱਥ ਵੱਸ ਕੁਝ ਨਹੀਂ**। ਲੋਕਾਂ ਸਭ ਨਿੰਦਕਾਂ ਦੀ ਅਸਲੀਅਤ ਜਾਣ ਲਈ :

**"ਗੁਰਿ ਬਾਬੈ ਫਿਟਕੇ ਸੇ ਫਿਟੇ,**
**ਗੁਰਿ ਅੰਗਦਿ ਕੀਤੇ ਕੂੜਿਆਰੇ।।"** *(ਪੰਨਾ ੩੦੭, ਗਉੜੀ ਕੀ ਵਾਰ ਮ: ੪)*

ਜੇ ਮੈਂ ਭੁੱਲਦਾ ਨਹੀਂ ਤਾਂ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਜੇ ਕਿਸੇ ਵਿਅਕਤੀ ਰੂਪ ਵਿਚ ਕਿਸੇ ਮਹਲੇ ਨੇ ਨਾਂ ਲੈ ਕੇ ਉਪਮਾ ਕੀਤੀ ਹੈ ਤਾਂ ਉਹ ਗੁਰੂ ਅੰਗਦ ਦੇਵ ਜੀ ਹੀ ਹਨ। ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸਿੱਖੀ ਬੂਟੇ ਦੀ ਹਿਫ਼ਾਜ਼ਤ ਕਰਨੀ ਤੇ ਸਿੰਚਨਾ ਕੋਈ ਸਹਿਲਾ ਕੰਮ ਨਹੀਂ ਸੀ। ਬੜੇ ਦ੍ਰਿੜ੍ਹ ਚਿੱਤ ਵਾਲੇ ਮਹਾਂਪੁਰਸ਼ ਦੀ ਲੋੜ ਸੀ। ਇਸੇ ਲਈ ਸਭ ਇਤਿਹਾਸਕਾਰ ਸਹਿਮਤ ਹਨ ਕਿ ਗੁਰੂ ਅੰਗਦ ਦੇਵ ਜੀ ਦਾ ਗੁਰ-ਗੱਦੀ ਨੂੰ ਸੰਭਾਲਣਾ ਸਿੱਖ ਇਤਿਹਾਸ ਵਿਚ ਅਤਿ ਗਹਿਰੀ ਮਹੱਤਤਾ ਰੱਖਦਾ ਹੈ।[1] ਟਰੰਪ ਤਕ ਨੇ ਲਿਖਿਆ ਕਿ ਸਭ ਕੁਝ ਖਿੱਲਰ, ਪੁਲਰ ਉਡ ਪੁਡ ਜਾਂਦਾ ਜੇ ਗੁਰੂ ਨਾਨਕ ਦੇਵ ਜੀ ਆਪਣੇ ਥਾਂ ਗੁਰੂ ਅੰਗਦ ਦੇਵ ਜੀ ਨੂੰ ਨਾਂਹ ਬਿਠਾਲਦੇ। ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਨੂੰ ਸਾਦਗੀ, ਪਾਕੀਜ਼ਗੀ ਭਰੋਸਗੀ ਤੇ ਇਮਾਨਦਾਰੀ ਦੀ ਟੇਕ ਲੈ ਕੇ ਜੀਵਤ ਰੱਖਿਆ। ਗ੍ਰੀਨਲੀਜ਼ ਨੇ ਇਸੇ ਲਈ ਲਿਖਿਆ ਕਿ ਉਹ ਪੁੰਜ ਸਨ ਪੂਰਨ ਪਵਿੱਤ੍ਰਤਾ ਤੇ ਅਨਿਨ ਭਗਤੀ ਦੇ।[2] ਗੁਰੂ ਗੋਬਿੰਦ ਸਿੰਘ ਜੀ ਨੇ ਇਕ ਸਮੇਂ ਬਚਨ ਕਰਦੇ ਕਿਹਾ ਸੀ : **ਸਿੱਖ ਨਹੀਂ ਕੋਈ ਅੰਗਦ ਜੈਸਾ**। ਪਹਿਲਾਂ ਗੁਰੂ ਅੰਗਦ ਦੇਵ ਜੀ ਨੇ ਸਿੱਖੀ ਦਾ ਰੂਪ ਨਿਭਾ ਕੇ ਪੂਰਨੇ ਪਾਏ ਫਿਰ ਸਭ ਨੂੰ ਟੁਰਨ ਲਈ ਪ੍ਰੇਰਿਆ। ਗੁਰੂ ਨਾਨਕ ਜੀ ਨੇ ਐਵੇਂ ਨਹੀਂ ਸੀ ਕਹਿ ਦਿੱਤਾ ਕਿ ਮੈਂ ਕੋਈ ਕਿਸੇ ਨੂੰ ਗੁਰਿਆਈ ਨਹੀਂ ਦਿੱਤੀ, ਇਹ ਤਾਂ ਪਰਮੇਸ਼ਰ ਵੱਲੋਂ ਹੁੰਡੀ ਸੀ ਜੋ ਮੈਂ ਤਾਰਨੀ ਸੀ ਸੇਵਕ ਨੂੰ, ਅਤੇ ਸੇਵਕ ਮੈਂ ਡਿੱਠਾ 'ਭਾਈ ਲਹਿਣਾ'। ਬਚਿਤ੍ਰ ਨਾਟਕ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਫ਼ਰਮਾਇਆ ਸੀ ਕਿ ਗੁਰੂ ਨਾਨਕ ਨੇ ਗੁਰੂ ਅੰਗਦ ਦੇਵ ਨੂੰ ਥਾਪਿਆ ਕਿ ਇਸ ਜੱਗ ਵਿਚ ਧਰਮ ਪ੍ਰਚਾਰਿਆ ਜਾ ਸਕੇ : ਧਰਮ ਦ੍ਰਿੜ੍ਹ ਹੋਵੇ।

**'ਨਾਨਕ ਅੰਗਦ ਕੋ ਬਪ ਧਰਾ।**
**ਧਰਮ ਪ੍ਰਚੁਰ ਇਸ ਜਗ ਮੋ ਕਰਾ।'**

ਇਕ ਹੋਰ ਇਤਿਹਾਸਕਾਰ[3] ਨੇ ਅੰਗਦ ਦੇ ਨਾਮ ਨੂੰ ਲੈ ਕੇ ਇਹ ਵਿਚਾਰ ਦਿੱਤੀ ਹੈ ਕਿ ਜਿਵੇਂ ਰਾਮ ਨੇ ਰਾਵਨ ਨੂੰ ਧਰਮ ਦੀ ਸੋਝੀ ਦੇਣ ਲਈ ਮਿਥਿਹਾਸਕ ਅੰਗਦ ਨੂੰ ਭੇਜਿਆ ਸੀ ਇਵੇਂ ਕਲਜੁਗ ਦੇ ਉਦਾਰ ਲਈ ਗੁਰੂ ਨਾਨਕ ਜੀ ਨੇ ਰਾਵਨ

---

1. The profoundest significance in Sikh History.
*—Indu Bhushan Banerjee*

2. He was indeed a fine character of sterling piety and unflinching devotion. *—Greenlees*

3. ਹਰੀ ਰਾਮ ਗੁਪਤਾ।

ਰੁਚੀਆਂ ਦਾ ਦਮਨ ਕਰਨ ਲਈ ਗੁਰੂ ਅੰਗਦ ਦੇਵ ਜੀ ਨੂੰ ਥਾਪਿਆ। ਖ਼ੂਬ ਲਿਖਿਆ ਹੈ ਪ੍ਰੋਫ਼ੈਸਰ ਪੂਰਨ ਸਿੰਘ ਨੇ ਕਿ ਗੁਰੂ ਅੰਗਦ ਦੇਵ ਜੀ ਇਕ ਰੂਪ ਹੋ ਗਏ ਸਨ ਗੁਰੂ ਨਾਨਕ ਦੇਵ ਜੀ ਨਾਲ। ਉਹ ਹੀ ਸੁਗੰਧੀ, ਉਹ ਹੀ ਨੂਰੀ ਝਲਕ, ਉਹ ਹੀ ਮਿੱਠੇ ਬਚਨ ਤੇ ਉਹ ਹੀ ਪਿਆਰਾ ਚਿਹਰਾ ਸੀ ਗੁਰੂ ਅੰਗਦ ਦੇਵ ਜੀ ਦਾ।[1]

ਗੁਰੂ ਅੰਗਦ ਦੇਵ ਜੀ ਦੇ ਜੀਵਨ ਨੂੰ ਪੜ੍ਹਿਆਂ ਪਤਾ ਲੱਗਦਾ ਹੈ ਕਿ **ਧਿਆਨ ਵਿਚ ਜੁੜ ਕੇ ਸਰੀਰਕ ਵਿਛੋੜਾ ਸਹਾਰਿਆ ਜਾ ਸਕਦਾ ਹੈ**। ਨਿਮਰ ਇਤਨੇ ਕਿ ਜਦ ਦੂਜੀ ਵਾਰੀ ਆਏ ਤਾਂ ਬੁਖਾਰੇ ਦੀ ਬੋਸਕੀ ਪਹਿਨੀ ਹੋਈ ਸੀ ਪਰ ਘਾਹ ਦੀਆਂ ਪੰਡਾਂ ਚੁੱਕਣ ਵੇਲੇ ਰਤਾ ਜਿੰਨੀ ਪਰਵਾਹ ਨਹੀਂ ਕੀਤੀ ਕਿ ਕੀਮਤੀ ਪੋਸ਼ਾਕ ਚਿੱਕੜ ਨਾਲ ਭਰੀ ਜਾ ਰਹੀ ਹੈ। ਅਦਬ ਇਤਨਾ ਕਿ ਗੁਰੂ ਨਾਨਕ ਦੇਵ ਜੀ ਦੇ ਮੂੰਹ ਵਿਚ ਹੀ ਬਚਨ ਹੁੰਦੇ ਸਨ ਤਾਂ ਪੂਰਾ ਕਰਨ ਉਠ ਤੁਰ ਪੈਂਦੇ।

ਰਬਾਬੀ ਭੱਟਾਂ ਨੇ ਗੁਰੂ ਗਰੰਥ ਸਾਹਿਬ ਵਿਚ ਗੁਰੂ ਅੰਗਦ ਦੇਵ ਜੀ ਦੀ ਸਹਿਜ ਵਾਲੀ ਸ਼ਖ਼ਸੀਅਤ ਦਾ ਰੂਪ ਨਿਖਾਰਿਆ ਹੈ। ਉਹ ਲਿਖਦੇ ਹਨ ਕਿ ਗੁਰੂ ਅੰਗਦ ਦੇਵ ਜੀ ਨੇ ਨਿਮ੍ਰਤਾ ਦੀ ਸੰਜੋਅ ਪਹਿਨ ਰੱਖੀ ਸੀ। ਇਸੇ ਲਈ ਕਿਸੇ ਦਾ ਕੋਈ ਵੀ ਕੀਤਾ ਵਾਰ ਕਾਰਗਰ ਸਾਬਤ ਨਾ ਹੋ ਸਕਿਆ। **'ਪਹਿਰਿ ਸੀਲ ਸਨਾਹ'** ਦੇ ਸ਼ਬਦ ਉਨ੍ਹਾਂ ਵਰਤੇ ਹਨ। ਬੜੀ ਗਾਖੜੀ ਬਿਖਮ ਕਾਰ ਨਿਬਾਹੀ, ਗੁਰੂ ਅੰਗਦ ਦੇਵ ਜੀ ਨੇ। ਬਾਣੀ ਇਕੱਤ੍ਰ ਕਰ ਕੇ ਸਿੱਖੀ ਦੇ ਬੂਟੇ ਨੂੰ ਜੀਵਨ ਰੌ ਬਖ਼ਸ਼ਣ ਦਾ ਪੱਕਾ ਇੰਤਜ਼ਾਮ ਕਰ ਦਿੱਤਾ। ਇਹ ਬਾਣੀ ਇਕੱਤਰ ਕਰਨੀ ਸੂਰਜ ਦੀਆਂ ਕਿਰਨਾਂ ਨੂੰ ਇਕ ਥਾਂ ਇਕੱਠਿਆਂ ਕਰਨਾ ਹੀ ਸੀ। ਇਸ ਤਰ੍ਹਾਂ ਸੰਸਾਰੀ ਜੀਆਂ ਦੇ ਹਿਰਦਿਆਂ ਵਿਚ ਸਹਿਜ ਸੁਭਾਇ ਅੰਮ੍ਰਿਤ ਸਿੰਚਿਆ ਜਾਣ ਲੱਗਾ। ਗੁਰੂ ਗਰੰਥ ਸਾਹਿਬ ਜੀ ਦੀ ਬੀੜ ਬੰਨ੍ਹਣ ਦਾ ਮੁੱਢ ਬੱਝ ਗਿਆ :

**'ਸਹਜ ਭਾਇ ਸੰਚਿਓ**
**ਕਿਰਣਿ ਅੰਮ੍ਰਿਤ ਕਲ ਬਾਣੀ॥'**

ਗੁਰੂ ਜੀ ਗੰਭੀਰ ਇਤਨੇ ਸਨ ਜਿਤਨਾ ਪ੍ਰਭੂ ਆਪੂੰ ਹੈ। 'ਗਹਰਿ ਗਹੁ।' ਠੰਢੇ ਮਿੱਠੇ ਇਤਨੇ ਕਿ ਰਤਾ ਭਰ ਵੀ ਕੌੜਾਪਣ ਨਹੀਂ ਸੀ। 'ਗਰਲਨਾਸ਼'। ਮਾਇਆ ਦਾ ਜ਼ੋਰ ਕਦੇ ਆਪ 'ਤੇ ਨਹੀਂ ਪਿਆ। ਮਾਇਆ ਉਨ੍ਹਾਂ ਦੇ ਨੇੜੇ ਆ ਹੀ ਨਹੀਂ ਸਕੀ। ਉਹ ਆਪ ਸੁਤੰਤਰ ਸਨ ਤੇ ਸਭਨਾਂ ਦੀ ਬੰਦਖਲਾਸੀ ਕਰ ਗਏ :

**"ਸਦਾ ਅਕਲ ਲਿਵ ਰਹੈ**
**ਕਰਨ ਸਿਉ ਇਛਾ ਚਾਰਹ॥"**

ਆਪ ਜੀ ਨੇ ਹੁਕਮ ਵੀ ਦੇ ਰੱਖਿਆ ਸੀ ਕਿ ਉਨ੍ਹਾਂ ਸਾਹਮਣੇ ਮਾਇਆ, ਗੋਲਕ

1. Same Aura
Same Speech
Same Face

ਜਾਂ ਪਦਾਰਥ ਦੀ ਗੱਲ ਕਦੇ ਕਿਸੇ ਨਹੀਂ ਕਰਨੀ :

**"ਆਪਨ ਢਿਗ ਮਾਯਾ ਵਿਵਹਾਰ।**
**ਜ਼ਿਕਰ ਨਾ ਹੋਨਿ ਕਿਸਿ ਵਾਰ।"**[1]

ਜਿਵੇਂ ਦਰੱਖ਼ਤ ਨੂੰ ਫਲ ਲੱਗ ਜਾਏ ਤਾਂ ਉਹ ਨਿਉਂ ਜਾਂਦਾ ਹੈ, ਤਿਵੇਂ ਹੀ ਗੁਰੂ ਜੀ ਸਨ :

**"ਦ੍ਰਮ ਸਪੂਰ ਜਿਉ ਨਿਵੈ।"**

ਭਟਕਣਾ ਕਦੇ ਆਈ ਹੀ ਨਹੀਂ ਸੀ। ਟਿਕੇ-ਟਿਕੇ ਰਹਿੰਦੇ ਸਨ।[2] ਦ੍ਰਿਸ਼ਟ-ਅੰਮ੍ਰਿਤ ਵਸਾਂਦੀ ਸੀ।[3] ਅਗਿਆਨ ਅੰਧੇਰਾ ਕੱਟਦੀ[4] ਆਪਾ ਸਾੜਦੀ ਸੀ।[5] ਬਚਨ ਅੰਮ੍ਰਿਤ ਦੇ ਚਸ਼ਮੇ ਸਨ।[6] ਸਤ ਸੰਤੋਖ ਦੇ ਗੁਰੂ ਅੰਗਦ ਜੀ ਧਾਰਨੀ ਸਨ।[7] ਉਦਾਰ ਚਿਤ ਇਤਨੇ ਕਿ ਕਿਸੇ ਵੀ ਦਰ ਆਏ ਦੀ ਜਨਮ ਜਨਮਾਂਤ੍ਰਾਂ ਦੀ ਗ਼ਰੀਬੀ ਕੱਟ ਦੇਂਦੇ ਸਨ।[8] ਨੌ ਨਿਧੀਆਂ ਦੇ ਦਰਿਆ ਸਨ।[9] ਗੁਰੂ ਜੀ ਦੀ ਨਿਰਮਲ ਸੋਭਾ ਚਹੁੰ ਪਾਸੇ ਪਸਰ ਗਈ ਸੀ :

**'ਬਿਮਲ ਜਾਸ ਬਿਥਾਰੁ।'**

ਰਬਾਬੀ ਬਲਵੰਡ ਜੀ ਨੇ ਵੀ ਇਸੇ ਸੁਰ ਵਿਚ ਗੁਰ ਸੋਭਾ ਗਾਈ ਹੈ। ਪਹਿਲੀ ਵੱਡੀ ਸਿਫ਼ਤ ਉਨ੍ਹਾਂ ਇਹ ਹੀ ਲਿਖੀ ਹੈ ਕਿ ਉਨ੍ਹਾਂ ਦੇ ਮੁੱਖ 'ਤੇ ਗੁਰਬਾਣੀ ਅਨੁਸਾਰ ਜੀਵਨ ਢਾਲਣ ਕਰ ਕੇ ਨਾਮ ਦੀ ਲਾਲੀ ਚੜ੍ਹੀ ਹੋਈ ਸੀ[10] ਅਤੇ ਨਾਮ ਦੀ ਬਰਖਾ ਸਦਾ ਹੋਣ ਕਾਰਨ ਰੱਬੀ ਨੂਰ ਡਲ੍ਹਕਾਂ ਮਾਰਦਾ ਸੀ :

**"ਵਰਿਐ ਦਰਗਾਹ ਗੁਰ ਕੀ, ਕੁਦਰਤੀ ਨੂਰ।"**

ਸੀਤਲਤਾ ਦਾ ਸੋਮਾ ਸਨ ਸੱਚੇ ਪਾਤਸ਼ਾਹ। ਕੋਈ ਹਾਥ ਨਹੀਂ ਪਾ ਸਕਦਾ ਉਨ੍ਹਾਂ ਦੀਆਂ ਸਿਫ਼ਤਾਂ ਦਾ। ਉਹ ਠੰਢੇ ਇਤਨੇ ਸਨ ਕਿ ਕੋਈ ਬਹੁਤੀ ਦੇਰ ਹੱਥ ਪਾ ਹੀ ਨਹੀਂ ਸਕਦਾ :

**"ਜਿਤ ਸੁ ਹਾਥ ਨ ਲਭਈ,**
**ਤੂੰ ਉਹ ਠਰੂਰ।"**

---

1. ਰਾਸ ਪਹਿਲੀ, ਅੰਸ਼ ਦਸਵੀਂ, ਸੂਰਜ ਪ੍ਰਕਾਸ਼।
2. ਧਾਵਤ ਲੀਓ ਬਰਜ, ਸਦਾ ਸੁਖ ਮਨਿ ਵਸੈ।
3. ਦ੍ਰਿਸ਼ਟ ਅੰਮ੍ਰਿਤਧਾਰ।
4. ਦ੍ਰਿਸ਼ਟ ਧਰਤ ਤਮ ਹਰਨ।
5. ਦਹਨ ਅੱਘ।
6. ਕਹਿਣ ਅੰਮ੍ਰਿਤ ਕਲ ਢਾਲਣ।
7. ਸਤ ਸੰਤੋਖ ਗ੍ਰਹਜ ਲਯੋ।
8. ਉਦਾਰ ਚਿਤ ਦਾਰਿਦ ਹਰਨ।
9. ਗੁਰ ਨਵ ਨਿਧਿ ਦਰੀਆਓ।
10. ਨਾਇ ਸਚੈ ਬਾਣੀ ਲਾਲੀ।

ਸਭ ਤੋਂ ਵੱਡੀ ਸਿਫ਼ਤ ਗੁਰਾਂ ਦੀ ਇਹ ਸੀ ਕਿ ਦੁਨਿਆਵੀ ਲੋਕ ਇਸ ਦੁਨੀਆਂ ਨੂੰ ਹੀ ਸਭ ਕੁਝ ਜਾਣਦੇ ਤੇ ਸਮਝਦੇ ਹਨ ਪਰ ਗੁਰੂ ਅੰਗਦ ਦੇਵ ਜੀ ਐਸੇ ਸਨ ਜੋ ਇਸ ਦੁਨੀਆਂ ਵਿਚ ਖਚਿਤ ਨਹੀਂ ਹੋਏ ਤੇ ਦੁਨੀਆਂ ਨੂੰ ਦੂਰ ਗਿਣਦੇ ਸਨ। ਦੁਨੀਆਂ ਨੂੰ ਉਹ ਕੁਝ ਨਹੀਂ ਸਮਝਦੇ ਸਨ।

ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਹੀ ਮੁੱਕਦੀ ਗੱਲ ਕਹਿ ਦਿੱਤੀ ਕਿ ਗੁਰੂ ਅੰਗਦ ਦੇਵ ਜੀ ਹੱਥ ਉਹ ਹੀ ਮੁਹਰ ਸੀ ਅਤੇ ਚਹੁੰ ਚੱਕੀ ਵਾਹ ਵਾਹ ਹੋਣ ਲੱਗੀ :

**"ਗੁਰ ਨਾਨਕ ਹੰਦੀ ਮੁਹਰਿ ਹਥਿ**
**ਗੁਰ ਅੰਗਦ ਦੀ ਦੋਹੀ ਫਿਰਾਈ।"**

ਭਾਈ ਨੰਦ ਲਾਲ ਜੀ ਨੇ ਲਿਖਿਆ ਹੈ ਕਿ ਗੁਰੂ ਅੰਗਦ ਦੇਵ ਜੀ ਅਜਿਹੇ ਵਿਅਕਤੀ ਸਨ ਜੋ ਪਹਿਲਾਂ ਅਨਿਨ ਸੇਵਕ ਤੇ ਫਿਰ ਆਪੂੰ ਬੰਦਨਾ ਕਰਾਉਣ ਵਾਲੇ ਮੁਰਸ਼ਦ ਬਣੇ :

**"ਅਵਲ ਮੁਰੀਦ-ਇ-ਸਾਜਦ,**
**ਵ ਆਖਿਰ ਮੁਰਸ਼ਦ-ਇ-ਮਸਜੂਦਸ਼।"**

ਗੁਰੂ ਅੰਗਦ ਦੇਵ ਜੀ ਦੀ ਹੋਂਦ ਸਦਕਾ ਸੱਚ ਤੇ ਯਕੀਨ ਦੀਆਂ ਮਿਸਾਲਾਂ ਇਤਨੀਆਂ ਉੱਚੀਆਂ ਹੋਈਆਂ ਕਿ ਹਰ ਢੂੰਡਾਊ ਨੂੰ ਰਾਹ ਮਿਲਿਆ। ਐਸੀਆਂ ਸ਼ਕਤੀਆਂ ਦੇ ਮਾਲਕ ਸਨ ਕਿ ਹਰ ਭਰਮ, ਵਹਿਮ ਸਾੜ ਦੇਂਦੇ ਸਨ। ਰੱਬ ਦੀਆਂ ਖ਼ਾਸ ਬਖ਼ਸ਼ਸ਼ਾਂ ਉਨ੍ਹਾਂ 'ਤੇ ਸਨ।

ਫਿਰ ਭਾਈ ਸਾਹਿਬ ਨੇ ਅੰਗਦ ਨਾਮ ਦੇ ਫ਼ਾਰਸੀ ਹਿਜੇ ਅਲਫ਼, ਨੂਰ, ਗਾਫ਼ ਤੇ ਦਾਲ ਨੂੰ ਲੈ ਕੇ ਸ਼ਖ਼ਸੀਅਤ ਦਾ ਨਜ਼ਾਰਾ ਕਰਾਇਆ ਹੈ।

**ਅਲਫ਼ਿ**-ਹਰ ਫ਼ਕੀਰ, ਅਮੀਰ, ਵੱਡੇ ਛੋਟੇ 'ਤੇ ਇਕੋ ਜਿਹੀ ਰਹਿਮਤ ਕਰਨ ਦਾ ਚਿੰਨ੍ਹ ਹੈ। ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਕੋਈ ਊਚ ਨੀਚ, ਅਮੀਰ ਗ਼ਰੀਬ, ਮਾੜਾ ਚੰਗਾ ਨਹੀਂ ਸੀ।

**ਨੂੰਨ**-ਭਰਪੂਰ ਸਚਾਈ ਦਾ ਲਖਾਇਕ ਹੈ। ਉਹ ਪੂਰਨ ਸੱਚ ਦਾ ਰੂਪ ਸਨ।

**ਗਾਫ਼**-ਗੁਰੂ ਨਾਨਕ ਦੇਵ ਜੀ ਦੇ ਚਲਾਏ ਪੰਥ ਨੂੰ ਸਦੀਵੀ ਸ਼ਕਲ ਦੇਣ ਅਤੇ ਸਦਾ ਚੜ੍ਹਦੀਆਂ ਕਲਾਂ ਵਿਚ ਵਿਚਰਨ ਦਾ ਚਿੰਨ੍ਹ ਹੈ। ਕਦੇ ਗੁਰੂ ਜੀਵਨ ਵਿਚ ਡੀਗਨ ਡੋਲਾ ਨਹੀਂ ਆਇਆ। ਮੁਸ਼ਕਲਾਂ ਅਨੇਕਾਂ ਆਈਆਂ ਪਰ ਉਹ ਅਹਿਲ, ਸਮਤੋਲ।

**ਦਾਲ**-ਗੁਰੂ ਅੰਗਦ ਦੇਵ ਜੀ ਦਾ ਉਪਦੇਸ਼ ਹਰ ਦੁੱਖ ਤੇ ਦਰਦ ਦੀ ਦਵਾ ਸੀ। ਇਕ ਰਸ ਉਹ ਆਪ ਸਨ ਤੇ ਇਕ ਰਸ ਹੀ ਸਭ ਨੂੰ ਕਰ ਦੇਂਦੇ ਸਨ।

(ਦਾਲਿ ਆਖਿਰਸ਼ ਦੁਆਇ ਹਰ ਅਲਮ ਵਾ ਬਰ ਤਰਅਜ਼ ਬੇਸ਼ੋ ਕਮ)

ਗੁਨਾਹਗਾਰਾਂ ਲਈ ਗੁਰੂ ਜੀ ਰਹਿਮਤ ਬਣ ਆਏ ਸਨ।[1] ਕਿਤਨੀ ਖਿੱਚ ਵਾਲੀ ਤੇ ਸਵੱਛ ਪਾਵਨ ਸ਼ਖ਼ਸੀਅਤ ਉਨ੍ਹਾਂ ਦੀ ਸੀ ਕਿ ਇੰਝ ਪਿਆ ਲੱਗਦਾ ਸੀ ਕਿ ਰੱਬੀ ਕਿਤਾਬ ਦਾ ਕੋਈ ਵਰਕਾ ਪਾੜ ਕੇ ਰੱਖਿਆ ਹੋਇਆ ਹੈ :

**"ਵਜੂਦਸ਼ ਜ਼ਿ ਕੁਦਸੀ ਵਰਕ ਆਮਦਾ।"**

ਉਨ੍ਹਾਂ ਦਾ ਸਮੁੱਚਾ ਜੀਵਨ ਹੀ ਰੱਬ ਪ੍ਰਾਪਤੀ ਦਾ ਰਾਹ ਦਰਸਾਉਣ ਵਾਲਾ ਸੀ।

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੇ ਕਰਤਾ ਨੇ 'ਗੁਰੂ ਅੰਗਦ ਰੂਪ ਮੁਰਾਰਿ' ਅਤੇ ਗੁਰ ਬਿਲਾਸ ਪਾਤਸ਼ਾਹੀ ਦਸਵੀਂ ਦੇ ਲੇਖਕ ਭਾਈ ਸੁੱਖਾ ਸਿੰਘ ਨੇ ਗੁਰੂ ਜੀ ਨੂੰ ਪਰਮ ਤਤ ਪਾ ਕੇ ਪਰਮ ਪੁਰਖ ਹੋਣਾ ਲਿਖਿਆ ਹੈ। ਉਹ ਸਭ ਜਗਤ ਦੇ ਸਿਰਤਾਜ ਸਨ ਤੇ ਉਨ੍ਹਾਂ ਦੀ ਸ਼ਖ਼ਸੀਅਤ ਚਿੱਟੀ ਦੁੱਧ ਆਦਿ ਅਨੀਲ ਹੈ ਜਿਸ ਦਾ ਵਰਣਨ ਕਰਨਾ ਕੋਈ ਸਹਿਲਾ ਕੰਮ ਨਹੀਂ :

**"ਸਗਲ ਜਗਤ ਸਿਰਤਾਜ, ਅਨੀਲ ਅਗਾਧਿ ਗਤਿ।"**

ਉਨ੍ਹਾਂ ਦੀ ਆਪਣੀ ਬਾਣੀ, ਜੋ ਕੇਵਲ ਸਲੋਕਾਂ[2] ਵਿਚ ਹੈ, ਨੂੰ ਪੜ੍ਹ ਕੇ ਇਹ ਅਨੁਮਾਨ ਹੁੰਦਾ ਹੈ ਕਿ ਉਹ ਬਹੁਤ ਘੱਟ ਬੋਲਦੇ ਸਨ। ਗੱਲ ਠੋਕਵੀਂ, ਢੁੱਕਵੀਂ ਤੇ ਨੁਕਤੇ ਦੀ ਕਰਦੇ ਸਨ। ਸਲੋਕ ਵਿਚ ਸਮੁੱਚੇ ਖ਼ਿਆਲ ਨੂੰ ਸੀਮਤ ਕਰ ਕੇ ਹੀ ਲਿਖਿਆ ਜਾਂਦਾ ਹੈ। ਸਲੋਕ ਕਿਸੇ ਪੀੜਾ, ਵਿਛੋੜੇ, ਬਿਰਹੋਂ, ਵੇਦਨਾ ਜਾਂ ਹੂਕ ਨੂੰ ਪ੍ਰਗਟਾਉਣ ਦਾ ਆਲਾ ਹੀ ਹੁੰਦੇ ਹਨ। ਬਾਲਮੀਕ ਨੇ ਰਮਾਇਣ ਸਲੋਕਾਂ ਵਿਚ ਹੀ ਲਿਖੀ ਸੀ। ਮਨੌਤ ਵੀ ਹੈ ਕਿ ਜੱਕੋ ਤੱਕੇ ਵਿਚ ਸੀ ਕਿ ਕਿਸ ਛੰਦ ਵਿਚ ਰਾਮ ਦੀ ਗਾਥਾ ਲਿਖੇ। ਇਸੇ ਸੋਚ ਵਿਚ ਕੁਟੀਆ ਤੋਂ ਬਾਹਰ ਬੈਠੇ ਸਨ ਕਿ ਡਿੱਠਾ ਕਿ ਇਕ ਸ਼ਿਕਾਰੀ ਨੇ ਇਕ ਤੀਰ ਨਾਲ ਹਿਰਨੀ ਵਿੰਨ੍ਹ ਸੁੱਟੀ ਤੇ ਸ਼ਿਕਾਰ ਚੁੱਕ ਲੈ ਭੱਜ

---

1. ਜਿ ਫਜਾਲਿ ਅਹਦ, ਰਹਿਮਤੁਲ ਮਜ਼ਨਬੀਨ।
2. ਕੁੱਲ ਸਲੋਕ 62 ਹਨ। ਵੇਰਵਾ ਇਸ ਪ੍ਰਕਾਰ ਹੈ—ਮਾਝ ਕੀ ਵਾਰ ਮਹਲਾ ਪਹਿਲਾ ਵਿਚ 12 ।
   ਆਸਾ ਦੀ ਵਾਰ, ਮਹਲਾ ਪਹਿਲਾ=੧੪ ਸਲੋਕ।
   ਮਲਾਰ ਕੀ ਵਾਰ, ਮਹਲਾ ੧=੫ ਸਲੋਕ।
   ਸੂਹੀ ਕੀ ਵਾਰ, ਮਹਲਾ ਤੀਜਾ=੧੧ ਸਲੋਕ।
   ਰਾਮਕਲੀ ਕੀ ਵਾਰ, ਮਹਲਾ ਤੀਜਾ=੭ ਸਲੋਕ।
   ਮਾਰੂ ਕੀ ਵਾਰ, ਮਹਲਾ ਤੀਜਾ=੧ ਸਲੋਕ।
   ਸਿਰੀ ਰਾਗ ਕੀ ਵਾਰ, ਮਹਲਾ ਚੌਥਾ=੨ ਸਲੋਕ।
   ਸੋਰਠਿ ਕੀ ਵਾਰ, ਮਹਲਾ ਚੌਥਾ=੧ ਸਲੋਕ।
   ਸਾਰੰਗ ਕੀ ਵਾਰ, ਮਹਲਾ ੪=੯ ਸਲੋਕ। ਕੁੱਲ-੬੨ ਸਲੋਕ।
   ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਗਿਣਤੀ ਕਰਨ ਵੇਲੇ 'ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ" ਵਾਲਾ ਮਹਲਾ ੧ ਦਾ ਸਲੋਕ ਵੀ ਗੁਰੂ ਅੰਗਦ ਦੇਵ ਜੀ ਦਾ ਲਿਖਿਆ ਹੈ।

ਉੱਠਿਆ। ਉਸਦੇ ਪਿੱਛੇ ਹਿਰਨ ਦੌੜ ਪਿਆ ਤੇ ਉਸ ਦੇ ਮੂੰਹੋਂ ਜੋ ਆਵਾਜ਼ ਹੂਕ ਦੀ ਸ਼ਕਲ ਵਿਚ ਨਿਕਲੀ, ਉਹ ਇਤਨੀ ਸ਼ੋਕਮਈ ਸੀ ਕਿ ਸਭ ਪਾਸੇ ਕਰੁਣਾ ਰਸ ਬਿਖਰ ਗਿਆ। ਉਨ੍ਹਾਂ ਉਸੇ ਬਹਿਰ 'ਤੇ ਰਾਮਾਇਣ ਲਿਖੀ ਤੇ ਉਹ ਹੀ ਸਲੋਕ ਕਹਿ ਕੇ ਜਾਣਿਆ ਜਾਂਦਾ ਹੈ।

ਸਲੋਕਾਂ ਦਾ ਉਚਾਰਨ ਹੀ ਬਿਰਹੋਂ ਦੀ ਪੀੜ ਦਰਸਾਉਂਦਾ ਹੈ, ਦਿਲ ਦੀ ਹੂਕ ਪ੍ਰਗਟਾਉਂਦਾ ਹੈ ਤੇ ਪ੍ਰੇਮ ਖਿੱਚ ਜੋ ਪਈ ਹੁੰਦੀ ਹੈ, ਉਸ ਨੂੰ ਜ਼ਾਹਰ ਕਰਦਾ ਹੈ : 'ਕਿਉ ਨ ਮਰੀਜੈ ਰੋਇ ਜਾ ਲਗ ਚਿਤਿ ਨ ਆਵਈ', ਗੁਰੂ ਅੰਗਦ ਦੇਵ ਜੀ ਦਾ ਹੀ ਸਲੋਕ ਹੈ। ਅੰਤ੍ਰੀਵ ਪ੍ਰੇਮ ਇਤਨਾ ਕਿ ਵਿਸ਼ਵਾਸ ਨਾਲ ਆਖਦੇ ਸਨ : 'ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ।' ਚੋਟ ਇਤਨੀ ਬਰੀਕ ਕਰਦੇ ਕਿ ਅਗਲਾ ਨਿਰੁੱਤਰ ਹੋ ਜਾਂਦਾ। 'ਬੇਦ ਨੂੰ ਕਥਾ ਕਹਾਣੀ' ਤੇ ਬਾਣੀ ਨੂੰ 'ਗਿਆਨ ਧਿਆਨ ਵਿਚ ਆਈ' ਕਹਿਣਾ ਸਦੀਆਂ ਦਾ ਪਿਆ ਹੋਇਆ ਬ੍ਰਾਹਮਣ ਦਾ ਜੁੱਲਾ ਮਲਕੜੇ ਜਿਹੇ ਉਤਾਰਨ ਸਮਾਨ ਹੀ ਸੀ। ਗੁਰੂ ਅੰਗਦ ਦੇਵ ਜੀ ਦੀ ਰਚੀ ਬਾਣੀ ਵਿਚ ਪ੍ਰੇਮ ਦੀਆਂ ਤਰਬਾਂ, ਬਿਰਹਾ ਦੀ ਤੜਪ, ਮਨ ਨੂੰ ਕਾਬੂ ਕਰਨ ਦੇ ਢੰਗ, ਮਨੁੱਖਤਾ ਦੀ ਏਕਤਾ ਤੇ ਬਰਾਬਰੀ, ਅਮੀਰ ਕੌਣ ਹੈ ਅਤੇ ਅਮੀਰੀ ਕਿਸ ਵਿਚ ਹੈ, ਪ੍ਰਭੂ ਭਾਲ ਕਿੱਥੋਂ ਕਰਨੀ ਹੈ ਅਤੇ ਉਹ ਕਿਸ ਥਾਂ ਬੈਠਾ ਹੈ, ਸ਼ਖ਼ਸੀਅਤ ਸਵਾਰਨ ਦੇ ਰਾਹ, ਗੁਰਮੁਖ ਤੇ ਮਨਮੁਖ ਦੇ ਸਦਾ ਹੋ ਰਹੇ ਘੋਲ ਵਿਚ ਸਦਾ ਗੁਰਮੁਖ ਦੀ ਜਿੱਤ ਜਗਤ ਅਸਲੀਅਤ, ਸੇਵਕ ਕੌਣ ਸੱਚੇ ਹਨ, ਮਨੁੱਖ ਮਰਜ਼ੀ ਸੀਮਤ ਹੈ, ਪਦਾਰਥਾਂ ਪਿੱਛੇ ਨੱਸਣ ਵਾਲਾ ਪੁਰਸ਼ ਧੱਕੇ ਹੀ ਖਾਂਦਾ ਹੈ, ਪਰਮਾਤਮਾ ਪ੍ਰਸੰਨ ਕਿਵੇਂ ਹੁੰਦਾ ਹੈ, ਕਿਰਤ ਕੋਈ ਵੀ ਮਾੜੀ ਨਹੀਂ, ਅਰਦਾਸ ਕਿਵੇਂ ਕਰਨੀ ਹੈ, ਚੰਗੇ ਮੰਦੇ ਦੀ ਪਰਖ ਕਰਨ ਲਈ ਕਸਵੱਟੀ ਕੀ ਹੈ, ਮਨੁੱਖ ਡਿੱਗਦਾ ਕਿਵੇਂ ਹੈ ਅਤੇ ਡਿੱਗਿਆ ਪੁਰਸ਼ ਹੋਰਨਾਂ ਨੂੰ ਗਿਰਾਉਣ ਲਈ ਹਥਿਆਰ ਕੀ ਵਰਤਦਾ ਹੈ, ਦੇ ਨਜ਼ਾਰੇ, ਜ਼ਿਕਰ ਤੇ ਵਰਣਨ ਸਹਿਜੇ ਹੀ ਮਿਲ ਜਾਂਦਾ ਹੈ।

ਬਾਣੀ ਸਰਲ ਇਤਨੀ ਕਿ ਸਹਿਜੇ ਹੀ ਮੂੰਹ ਚੜ੍ਹ ਜਾਂਦੀ ਹੈ। ਹਰ ਤੁਕ ਹੀ ਅਖਾਣ ਹੈ। ਸਹਿਲ ਇਤਨੀ ਕਿ ਅਰਥ ਭਾਲਣ ਦੀ ਲੋੜ ਨਹੀਂ ਰਹਿੰਦੀ। ਗੂਹਜ ਗੱਲ ਸਹਿਜੇ ਕਹਿ ਜਾਂਦੇ ਹਨ ਗੁਰੂ ਜੀ, ਜਿਵੇਂ :

ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ।। (ਪੰਨਾ ੮੩)
ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਦੀਜੈ ਡਾਰਿ।। (ਪੰਨਾ ੮੯)
ਦੇਂਦੇ ਥਾਵਹੁ ਦਿਤਾ ਚੰਗਾ, ਮਨਮੁਖਿ ਐਸਾ ਜਾਣੀਐ।। (ਪੰਨਾ ੧੩੮)
ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।। (ਪੰਨਾ ੧੪੬)
ਅਖੀ ਦੇਖਿ ਨ ਰਜੀਆ...।। (ਪੰਨਾ ੧੪੭)
ਗੁਰਮੁਖ ਸਿਉ ਮਨਮੁਖੁ ਅੜੈ, ਡੁਬੈ ਹਕਿ ਨਿਆਇ।। (ਪੰਨਾ ੧੪੮)
ਵਾਟ ਨ ਕਰਈ ਮਾਮਲਾ, ਜਾਣੈ ਮਿਹਮਾਣੁ।। (ਪੰਨਾ ੧੪੮)

| | |
|---|---|
| ਰੋਗੁ ਦਾਰੂ ਦੋਵੈ ਬੁਝੈ, ਤਾ ਵੈਦੁ ਸੁਜਾਣੁ।। | (ਪੰਨਾ ੧੪੮) |
| ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ।। | (ਪੰਨਾ ੪੬੬) |
| ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ।। | (ਪੰਨਾ ੪੭੪) |
| ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ।। | (ਪੰਨਾ ੪੭੪) |
| ਸਲਾਮੁ ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ।। | (ਪੰਨਾ ੪੭੪) |
| ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ।। | (ਪੰਨਾ ੪੭੪) |
| ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ।। | (ਪੰਨਾ ੪੭੪) |
| ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ।। | (ਪੰਨਾ ੪੭੪) |
| ਏਹ ਕਿਨੇਹੀ ਚਾਕਰੀ, ਜਿਤੁ ਭਉ ਖਸਮ ਨ ਜਾਇ।। | (ਪੰਨਾ ੪੭੫) |
| ਕਿਸ ਨੋ ਕਹੀਐ ਨਾਨਕਾ, ਸਭੁ ਕਿਛੁ ਆਪੇ ਆਪਿ।। | (ਪੰਨਾ ੪੭੫) |
| ਨਕਿ ਨਥ ਖਸਮ ਹਥ, ਕਿਰਤੁ ਧਕੇ ਦੇ।। | (ਪੰਨਾ ੬੫੩) |
| ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ।। | (ਪੰਨਾ ੭੮੭) |
| ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ।। | (ਪੰਨਾ ੭੮੮) |
| ਅੰਧੇ ਕੈ ਰਾਹਿ ਦਸਿਐ, ਅੰਧਾ ਹੋਇ ਸੁ ਜਾਇ।। | (ਪੰਨਾ ੯੫੪) |
| ਜਲ ਮਹਿ ਜੰਤ ਉਪਾਇਅਨੁ, ਤਿਨਾ ਭਿ ਰੋਜੀ ਦੇਇ।। | (ਪੰਨਾ ੯੫੫) |
| ਗੁਰੁ ਕੁੰਜੀ, ਪਾਹੂ ਨਿਵਲੁ, ਮਨੁ ਕੋਠਾ ਤਨੁ ਛਤਿ।। | (ਪੰਨਾ ੧੨੩੭) |
| ਮੰਦਾ ਕਿਸ ਨੋ ਆਖੀਐ, ਜਾਂ ਸਭਨਾ ਸਾਹਿਬੁ ਏਕੁ।। | (ਪੰਨਾ ੧੨੩੮) |
| ਨਦਰਿ ਤਿਨਾ ਕਉ ਨਾਨਕਾ, ਜਿ ਸਾਬਤੁ ਲਾਏ ਰਾਸਿ।। | (ਪੰਨਾ ੧੨੩੮) |
| ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ।। | (ਪੰਨਾ ੧੨੩੮) |
| ਇਲਤਿ ਕਾ ਨਾਉ ਚਉਧਰੀ...॥ | (ਪੰਨਾ ੧੨੮੮) |

ਅਤੇ ਹੋਰ ਕਿਤਨੇ ਹੀ।

ਗੁਰੂ ਨਾਨਕ ਦੇਵ ਜੀ ਦੇ ਦੱਸੇ ਧਰਮ ਨੂੰ ਗੁਰੂ ਅੰਗਦ ਦੇਵ ਜੀ ਕਿਵੇਂ ਦ੍ਰਿੜ੍ਹਾਂਦੇ ਸਨ, ਉਸ ਦੀਆਂ ਉਦਾਹਰਨਾਂ ਉਹ ਸਭ ਉਪਦੇਸ਼ ਹਨ ਜੋ ਸਿੱਖਾਂ ਨੂੰ ਦਿੱਤੇ। ਭਾਈ ਜੀਵਾ ਜੀ ਨੂੰ ਰਜ਼ਾ ਵਿਚ ਰਹਿਣ ਤੇ ਆਪਣੇ ਨਿੱਜੀ ਹਿੱਤ ਨੂੰ ਵਾਰਨਾ ਹੀ ਧਰਮ ਕਿਹਾ। ਗੁਜਰ ਲੁਹਾਰ ਨੂੰ ਖੁੜੇ ਦਾ ਕਾਰਜ ਸਵਾਰਨਾ ਹੀ ਸਿੱਖੀ ਦੱਸਿਆ। ਭਾਈ ਪਿੰਡ ਜੀ ਨੂੰ ਸੇਵਾ ਕਰਦਿਆਂ ਹੰਕਾਰ ਨਾ ਕਰਨਾ ਹੀ ਮੁਰੀਦ ਦਾ ਕਰਮ ਦਰਸਾਇਆ। ਮਲੂ ਮਾਹੀ ਨੂੰ ਜੂਝਣ ਸਮੇਂ ਥੋੜ੍ਹਿਆਂ ਬਹੁਤਿਆਂ ਦੀ ਵਿਚਾਰ ਨਾ ਕਰਨੀ ਹੀ ਸੂਰਮੇ ਦਾ ਕਰਤੱਵ ਦੱਸਿਆ। ਭਾਈ ਕਿਦਾਰਾ ਜੀ ਨੂੰ ਨਿੱਤ ਸਤਿਸੰਗ ਕਰਨਾ ਹੀ ਨੇਮ ਦ੍ਰਿੜ੍ਹਾਇਆ। ਤ੍ਰਿਸ਼ਨਾ ਦੀ ਅੱਗ ਸਤਿਸੰਗ ਕਰ ਕੇ ਹੀ ਬੁਝਦੀ ਹੈ। ਭਾਈ ਲਾਲੂ ਜੀ ਨੂੰ ਜੀਵਨ ਉਪਦੇਸ਼ ਹੀ ਪਰਉਪਕਾਰ ਕਰਨਾ ਕਿਹਾ। ਭਗਤੀ 'ਤੇ ਕਿਸੇ ਦਾ ਜਾਦੂ ਨਹੀਂ ਚੱਲ ਸਕਦਾ। ਭਾਈ ਜੱਗਾ ਜੀ ਨੂੰ ਗ੍ਰਿਹਸਤ ਦੀ ਮਹੱਤਤਾ ਇਤਨੀ ਗੱਲ ਨਾਲ ਹੀ ਦਰਸਾ ਦਿੱਤੀ ਕਿ ਇਨ੍ਹਾਂ ਸੰਨਿਆਸੀ, ਉਦਾਸੀ ਲੋਕਾਂ ਕੋਲ ਕੁਝ ਨਹੀਂ ਰਹਿੰਦਾ।

ਗ੍ਰਿਹਸਤੀ ਘਾਹ, ਫ਼ਕ ਪਸ਼ੂਆਂ ਵਾਂਗੂੰ ਸਾਧੂ ਨੂੰ ਖਵਾ ਕੇ ਦੁੱਧ ਦੋਹ ਲੈਂਦੇ ਹਨ। ਭਾਈ ਖਾਨੂੰ ਜੀ ਨੂੰ ਬੜੀ ਸਰਲਤਾ ਨਾਲ ਭਗਤੀ ਦੇ ਨੌਂ ਅੰਗ ਸਮਝਾਏ।

ਬਾਣੀ ਦੀ ਸੰਭਾਲ ਨਾਲ ਗੁਰਮੁਖੀ ਅੱਖਰਾਂ ਦਾ ਸੁਧਾਰ, ਪ੍ਰਚਾਰ ਤੇ ਪ੍ਰਸਾਰ ਕਰਨਾ ਉਨ੍ਹਾਂ ਦੀ ਬਹੁਤ ਵੱਡੀ ਦੇਣ ਹੈ। ਗਰੀਅਰਸਨ ਦਾ ਕਹਿਣਾ ਹੈ ਕਿ ਭਾਵੇਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰਮੁਖੀ ਲਿੱਪੀ ਵਿਚ ਲਿਖੀ ਹੋਈ ਸੀ ਪਰ ਉਸ ਨੂੰ ਪੜ੍ਹਨ ਵਿਚ ਔਖਿਆਈ ਤੇ ਖੇਚਲ ਹੁੰਦੀ ਸੀ। ਗੁਰੂ ਅੰਗਦ ਦੇਵ ਜੀ ਨੇ ਸਵਾਰ ਦਿੱਤੀ। ਨਵੀਨ ਲਿਪੀ ਦਾ ਨਾਂ ਹੀ ਉਨ੍ਹਾਂ ਨੂੰ ਗੁਰੂ ਵੱਲ ਖਿੱਚ ਲੈਂਦਾ ਸੀ। ਇਨ੍ਹਾਂ ਗੁਰਮੁਖੀ ਅੱਖਰਾਂ ਨੇ ਹੀ ਸਿੱਖਾਂ ਨੂੰ ਹਿੰਦੂਆਂ ਮੁਸਲਮਾਨਾਂ ਨਾਲੋਂ ਅੱਡ ਕਰ ਦਿੱਤਾ। ਗ੍ਰੀਨਲੀਜ਼ ਦਾ ਕਹਿਣਾ ਠੀਕ ਹੈ ਕਿ ਇਸ ਗੁਰਮੁਖੀ ਦੇ ਪ੍ਰਚਾਰ ਦਾ ਸਦਕਾ ਬ੍ਰਾਹਮਣਾਂ ਦਾ ਹੰਕਾਰ ਤੇ ਏਕਾਧਿਕਾਰ ਟੁੱਟਾ।[1] ਹੁਣ ਬ੍ਰਹਮ ਗਿਆਨ ਹਰ ਇਕ ਤੱਕ ਪੁੱਜ ਸਕਦਾ ਸੀ। ਕਨਿੰਘਮ ਦਾ ਵੀ ਇਹ ਹੀ ਖ਼ਿਆਲ ਹੈ ਕਿ ਉਨ੍ਹਾਂ ਗੁਰੂ ਨਾਨਕ ਦੇਵ ਜੀ ਦੇ ਅਸੂਲਾਂ ਨੂੰ ਆਂਚ ਨਾ ਲੱਗਣ ਦਿੱਤੀ।[2]

ਕੋਈ ਅਣਡਿੱਠ ਵਸਤੂ ਸਿੱਖਾਂ ਨੂੰ ਹੁਣ ਜੋੜ ਰੱਖ ਰਹੀ ਸੀ ਤੇ ਉਹ ਸੀ ਬਾਣੀ। ਉਨ੍ਹਾਂ ਦੇ ਸਮੇਂ ਤੋਂ ਹੀ ਉਹ ਚਿੰਨ੍ਹ ਉੱਘੜ ਆਉਂਦੇ ਹਨ ਜਿਨ੍ਹਾਂ ਸਿੱਖਾਂ ਨੂੰ ਆਪਣੇ ਆਪ ਵਿਚ ਇਕ ਸੁਤੰਤਰ ਅੱਡ ਕੌਮ ਬਣਾ ਦਿੱਤਾ।[3]

ਜ਼ਰਾ ਦੇਖੋ ਤਾਂ ਸਹੀ ਕਿ ਸਿੱਖਾਂ ਕੋਲ ਕੀ ਕੁਝ ਹੋ ਗਿਆ ਸੀ। ਹੁਣ ਸਿੱਖਾਂ ਕੋਲ ਗੁਰੂ ਸੀ ਜੋ ਆਪਣੇ ਆਪ ਵਿਚ ਏਕਤਾ ਤੇ ਸੰਗਠਨ ਦਾ ਵੱਡਾ ਸੋਮਾ ਸੀ। ਬਾਣੀ ਸੀ ਜੋ ਜਿੱਥੇ ਵੀ ਸਿੱਖ ਹੋਵੇ ਨਿੱਤ ਉਨ੍ਹਾਂ ਨੂੰ ਜੋੜਦੀ ਸੀ। ਗੁਰਮੁਖੀ ਲਿੱਪੀ ਸੀ ਜੋ ਗੌਰਵ ਪ੍ਰਦਾਨ ਕਰਦੀ ਸੀ। ਆਪਣਾ ਇਤਿਹਾਸ ਸੀ ਜੋ ਪ੍ਰੇਰਨਾ ਦੇਂਦਾ ਸੀ ਅਤੇ ਆਪਣੀਆਂ ਕਿਰਤਾਂ ਤੇ ਘਾਲਣਾਵਾਂ ਨਾਲ ਚਲਾਇਆ ਜਾ ਰਹਿਆ ਲੰਗਰ ਸੀ ਜੋ ਉਨ੍ਹਾਂ ਵਿਚ ਊਚ-ਨੀਚ ਦੇ ਵਿਤਕਰੇ ਮਿਟਾਂਦਾ ਸੀ। ਵਿਹਲੜ ਤੇ ਢਿੱਲੜ ਨਹੀਂ ਸੀ ਰਹਿਣ ਦਿੰਦਾ ਅਤੇ ਸਭ ਤੋਂ ਉੱਤੇ ਉਦਾਸੀ ਮੱਤ ਨਾਲੋਂ ਤੋੜ ਗ੍ਰਿਹਸਤੀ ਜੀਵਨ ਦੀ ਮਹੱਤਤਾ ਦ੍ਰਿੜ੍ਹਾਂਦਾ ਸੀ।

ਸਿੱਖ ਕਿਤਨੇ ਕੁ ਅਲੱਗ ਹੋ ਗਏ ਸਨ, ਉਸ ਦੀ ਇਕ ਉਦਾਹਰਣ ਤਾਂ ਉਨ੍ਹਾਂ ਦੇ ਸ਼ਹਿਰ ਹੀ ਸਨ। ਕਰਤਾਰਪੁਰ ਪਿੱਛੋਂ ਖਡੂਰ ਸਾਹਿਬ ਤੇ ਫਿਰ ਗੋਇੰਦਵਾਲ ਵਸਾਉਣਾ ਅਤੇ ਅੰਮ੍ਰਿਤਸਰ ਵਸਾਉਣ ਦਾ ਹੁਕਮ ਹਿੰਦੂ ਸਮਾਜ ਅਤੇ ਹਕੂਮਤ ਦੇ ਰੁਅਬ ਨੂੰ ਵੰਗਾਰ ਹੀ ਸਨ। ਹਰ ਸ਼ਹਿਰ ਨੀਵਿਆਂ ਦੀਆਂ ਬਸਤੀਆਂ ਸ਼ਹਿਰੋਂ ਬਾਹਰ

---

1. Gurmukhi script did much to break down the haughty exclusiveness of the Brahmin.
2. ‘uphold the broad principle of (Guru) NANAK.’
3. ‘First signs of those developments that gradually marked the Sikhs out as a distinct community by themselves.’

ਜਾਂ ਪੱਛਮ ਵੱਲ ਹੁੰਦੀਆਂ ਸਨ। ਗੁਰੂ ਜੀ ਨੇ ਪੂਰਬ ਵੱਲ ਸਭ ਅਖੌਤੀ ਨੀਵਿਆਂ ਨੂੰ ਵਸਾਇਆ। ਪੂਰਬ ਵੱਲ ਵਸਾਉਣਾ ਹੀ ਸਤਿਕਾਰ ਦੇਣਾ ਸੀ। ਬਹੁਤ ਠੀਕ ਲਿਖਿਆ ਸੀ ਮੇਜਰ ਈ.ਸੀ. ਆਰਚਰ[1] ਨੇ 1828 ਈ. ਵਿਚ ਕਿ ਸਿੱਖ ਸ਼ਹਿਰ ਹਿੰਦੂਆਂ ਦੇ ਨਗਰਾਂ ਨਾਲੋਂ ਬਿਲਕੁਲ ਹੀ ਵੱਖ ਲੱਗਦੇ ਹਨ। ਗੁਰੂ ਅੰਗਦ ਦੇਵ ਜੀ ਨੂੰ ਇਸੇ ਲਈ ਕਨਸਾਲੀਡੇਟਰ (ਸੰਚਿਤ ਕਰਤਾ) ਕਿਹਾ ਜਾਂਦਾ ਹੈ। ਕਨ੍ਹੱਈਆ ਲਾਲ ਤਾਰੀਖ਼ੇ-ਪੰਜਾਬ ਵਿਚ ਗੁਰੂ ਜੀ ਦੇ ਸੰਜਮੀ ਜੀਵਨ ਦਾ ਖ਼ਾਸ ਤੌਰ 'ਤੇ ਜ਼ਿਕਰ ਕਰਦਾ ਹੈ। ਉਹ ਲਿਖਦਾ ਹੈ ਕਿ ਆਪਣੇ ਜੀਵਨ ਦੇ ਆਖ਼ਰੀ ਦਿਨਾਂ ਵਿਚ ਵੀ ਹਰ ਆਏ ਨੂੰ ਹੱਥੀਂ ਪਰਸ਼ਾਦ ਛਕਾਂਦੇ ਪਰ ਆਪੂੰ ਹੱਥਾਂ ਨਾਲ ਮਿਹਨਤ ਕਰ ਕੇ, ਉਸ ਦੀ ਆਮਦਨੀ ਨਾਲ ਦੂਜੇ ਪ੍ਰਸ਼ਾਦ ਛਕਦੇ।

ਲਤੀਫ਼ ਵੀ ਗੁਰੂ ਅੰਗਦ ਦੇਵ ਜੀ ਨੂੰ ਭਗਤੀ ਤੇ ਸ਼ਰਧਾ (ਡੀਵੋਸ਼ਨ ਤੇ ਲਾਇਲਟੀ) ਦਾ ਪੁੰਜ ਕਹਿੰਦਾ ਹੈ। ਮੁਹੰਮਦ ਅਕਬਰ[2] ਦਾ ਵਿਚਾਰ ਹੈ ਕਿ ਪ੍ਰੋਹਿਤਵਾਦ ਅਤੇ ਬ੍ਰਾਹਮਣਵਾਦ 'ਤੇ ਕਰੜੀ ਸੱਟ ਗੁਰੂ ਅੰਗਦ ਦੇਵ ਜੀ ਨੇ ਹੀ ਮਾਰੀ ਸੀ। ਗੁਰਬਾਣੀ ਜੋ ਸਿੱਖਾਂ ਦਾ ਜੀਵਨ ਆਧਾਰ ਬਣੀ ਇਹ ਗੁਰੂ ਅੰਗਦ ਦੇਵ ਜੀ ਵੇਲੇ ਹੀ ਪੋਥੀ ਵਿਚ ਇਕ ਥਾਵੇਂ ਇਕੱਠੀ ਕੀਤੀ ਗਈ।

ਸੁਜਾਨ ਰਾਇ ਭੰਡਾਰੀ ਨੇ ਖਲਾਸਤੁਤ ਤਵਾਰੀਖ਼ ਵਿਚ ਇਸੇ ਗੱਲ ਦਾ ਜ਼ਿਕਰ ਕੀਤਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਨਕਲਾਬ ਹੀ ਇਹ ਆਂਦਾ ਕਿ ਗੁਰਮੁਖੀ ਬੋਲੀ ਵਿਚ ਅਗਮ ਨਿਗਮ ਅਕਾਲ ਪੁਰਖ ਦੇ ਗਿਆਨ ਨੂੰ ਬਾਣੀ ਰਚ ਕੇ ਹਰ ਇਕ ਤੱਕ ਪਹੁੰਚਾਇਆ। ਸਿੱਖ ਬਾਣੀ ਸੁਰ ਨਾਲ ਪੜ੍ਹਨ ਨੂੰ ਹੀ ਭਗਤੀ ਜਾਣਦੇ ਹਨ।

ਮੈਕਾਲਫ਼ ਨੇ ਗੁਰੂ ਅੰਗਦ ਦੇਵ ਜੀ ਦੀ ਜੀਵਨੀ ਦਾ ਸਾਰ ਦੇਂਦੇ ਇਹ ਹੀ ਲਿਖਿਆ ਕਿ ਲੋਕ-ਸੇਵਾ, ਗੁਰ-ਪ੍ਰੇਮ ਅਤੇ ਪ੍ਰਭੂ-ਭਗਤੀ ਉਨ੍ਹਾਂ ਦੀ ਸ਼ਖ਼ਸੀਅਤ ਦੇ ਮੁੱਖ ਲੱਛਣ ਸਨ।[3] ਇਸ ਪੁਸਤਕ ਦੀ ਸਮਾਪਤੀ ਮੈਂ ਪ੍ਰੋਫ਼ੈਸਰ ਪੂਰਨ ਸਿੰਘ ਜੀ ਦੇ ਉਨ੍ਹਾਂ ਸ਼ਬਦਾਂ ਨਾਲ ਕਰਨੀ ਹੈ ਜੋ ਉਨ੍ਹਾਂ ਆਪਣੀ ਪੁਸਤਕ ਬੁੱਕ ਆਫ਼ ਟੈੱਨ ਮਾਸਟਰਜ਼ ਵਿਚ ਲਿਖੇ ਕਿ ਪੰਗਤਿ ਤੇ ਸੰਗਤਿ ਦੇ ਨਾਲ ਗੁਰੂ ਅੰਗਦ ਜੀ ਨੇ ਸਿੱਖਾਂ ਨੂੰ ਤੀਜਾ ਮੰਦਰ ਸਿੱਖਿਆ ਵਿਆਖਿਆ ਦਾ ਸਾਹਿਤ ਸੰਚਿਤ ਕਰ ਕੇ ਦਿੱਤਾ। ਸਹਿਜ ਸੁਭਾਇ ਗੁਰੂ ਅੰਗਦ ਦੇਵ ਜੀ ਪਾਸੋਂ ਜੀਅ ਦਾਨ ਦੀਆਂ ਐਸੀਆਂ ਲਾਟਾਂ ਉੱਠੀਆਂ ਜੋ ਲੋਕਾਈ ਦੀ ਸਮੁੱਚਾ ਰਾਹ ਰੁਸ਼ਨਾ ਗਈਆਂ।[4]

1. ਟੂਰਜ਼ ਇਨ ਅਪਰ ਇੰਡੀਆ, ਜਿਲਦ ਪਹਿਲੀ, ਪੰਨਾ ੧੭੪ ।
2. ਦੀ ਪੰਜਾਬ, ਅੰਡਰ ਦੀ ਮੁਗਲਜ਼।
3. The Principal points in Guru Angad's character were to serve and love the Guru and worship God.

   (ਪੰਨਾ ੪੫, ਜਿਲਦ ਦੂਜੀ, ਦੀ ਸਿੱਖ ਰੀਲੀਜਨ)
4. From Angad the Master spontaneously flew sparks of life, and whole soul of people caught fire from them.

   (ਪੰਨਾ ੩੩, ਬੁੱਕ ਆਫ਼ ਟੈੱਨ ਮਾਸਟਰਜ਼, ਐਡੀਸ਼ਨ ਪੰਜਵਾਂ